# ਸਿਰਜਣਾ

ਅਕਤੂਬਰ-ਦਸੰਬਰ 2009 (ਅੰਕ 154)

**October- December 2009**

**ਸੰਪਾਦਕ: ਰਘਬੀਰ ਸਿੰਘ**

ਇਹ ਪੀ ਡੀ ਐਫ ਫਾਈਲ ਸੁਖਵੰਤ ਹੁੰਦਲ ਨੇ ਆਪਣੇ ਪਿਤਾ ਸ਼ਿਵਦੇਵ ਸਿੰਘ ਹੁੰਦਲ ਅਤੇ ਮਾਤਾ ਹਰਬੰਸ ਕੌਰ ਹੁੰਦਲ ਦੀ ਯਾਦ ਵਿੱਚ ਤਿਆਰ ਕੀਤੀ।

ਸ੍ਰੋਤ: ਸਾਧੂ ਬਿਨਿੰਗ ਦੀ ਨਿੱਜੀ ਲਾਇਬ੍ਰੇਰੀ ਵਿੱਚੋਂ।

# ਇਜਾਜ਼ਤ
# Permission

ਮੈਂ ਰਘੁਬੀਰ ਸਿੰਘ ਸੰਪਾਦਕ ਸਿਰਜਣਾ ਸੁਖਵੰਤ ਹੁੰਦਲ (13286 55 A Ave. Surrey, BC, Canada) ਨੂੰ ਸਿਰਜਣਾ ਦੇ ਸਾਰੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਸਿਰਫ ਸਿਰਜਣਾ ਦੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਲਈ ਹੀ ਹੈ। ਸਿਰਜਣਾ ਦੀ ਸਮੱਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਰਘਬੀਰ ਸਿੰਘ ਸੰਪਾਦਕ ਸਿਰਜਣਾ ਦੇ ਹਨ।

I Raghbir Singh editor Sirjana hearby grant permission to Sukhwant Hundal (13286 55 A Ave. Surrey, BC, Canada) to upload online all issues of Sirjana in PDF format. This permission is only for uploading issues online in PDF format. The copyright and all other rights for Sirjana's content remains with Raghbir Singh, editor Sirjana.

ਦਸਖਤ –Sign: [signature]

ਪਤਾ –Address: 1728, ਸੈਕਟਰ 43-ਬੀ, ਚੰਡੀਗੜ੍ਹ - 160022

1728, Sector 43-B, Chandigarh - 160022 India

ਤਾਰੀਕ –Date: 25-10-2014

# ਸਿਰਜਣਾ

154

ਅਕਤੂਬਰ-ਦਸੰਬਰ 2009



*ਸੰਪਾਦਕ :* ***ਰਘਬੀਰ ਸਿੰਘ***

*Editor :* ***Raghbir Singh***

*

ਪਤਾ

***1728, ਸੈਕਟਰ 43-ਬੀ,***

***ਚੰਡੀਗੜ੍ਹ - 160 022***

***ਫੋਨ : +91-172-2601693***

*

***SIRJANA***

***1728, Sector 43-B,***

***Chandigarh-160 022***

***INDIA***

***Phone : +91-172-2601693***

***E-mail :***

***raghbirssirjana@yahoo.com***

***raghbirsingh_chd@dataone.in***



*

SIRJANA is approved by DPI Punjab for all Schools, Colleges and Social Education Centres vide letter No. 2/6-66B (EP) dated 26-9-1966


## ਇਸ ਅੰਕ ਵਿਚ




ਟਾਈਟਲ ਚਿੱਤਰ : **ਦੇਵ** ਟਾਈਪ-ਸੈਟਿੰਗ ਅਤੇ ਡਿਜ਼ਾਈਨਿੰਗ: **ਰਾਜਪ੍ਰੀਤ ਸਿੰਘ**

ਚੰਦਾ-ਦਸ ਅੰਕ : ਦੇਸ : 250 ਰੁਪਏ, ਵਾਰਸ਼ਿਕ : 100 ਰੁਪਏ

ਵਿਦੇਸ਼-ਹਵਾਈ ਡਾਕ ਰਾਹੀਂ : ਦਸ ਅੰਕ: 25 ਪੌਂਡ, 50 ਡਾਲਰ,ਵਾਰਸ਼ਿਕ:10 ਪੌਂਡ, 20 ਡਾਲਰ




# ਤੇਰਾ ਸਿੰਘ ਚੰਨ



*ਤੇਰਾ ਸਿੰਘ ਚੰਨ ਸਾਡੇ ਵਿਚ ਨਹੀਂ ਰਹੇ। ਬੀਤੀ 9 ਜੁਲਾਈ ਨੂੰ ਉਹ ਇਸ ਸੰਸਾਰ ਨੂੰ ਅਲਵਿਦਾ ਆਖ ਗਏ। ਬੁਨਿਆਦੀ ਤੌਰ 'ਤੇ ਇਕ ਕਵੀ,ਤੇਰਾ ਸਿੰਘ ਚੰਨ ਦੀ ਸ਼ਖਸੀਅਤ ਦੇ ਅਨੇਕਾਂ ਹੀ ਪਾਸਾਰ ਸਨ। ਉਹਨਾਂ ਦੇ ਤੁਰ ਜਾਣ ਨਾਲ ਪੰਜਾਬੀ ਜਗਤ ਆਪਣੇ ਇਕ ਬਹੁਤ ਹੀ ਨਿਸ਼ਕਾਮ ਸਪੂਤ ਤੋਂ ਵਾਂਝਿਆਂ ਹੋ ਗਿਆ ਹੈ।*

*ਸਿਰਜਣਾਤਮਕ ਸਾਹਿਤ ਦੇ ਖੇਤਰ ਵਿਚ ਖੱਬੇਪੱਖੀ ਦਿੱਖ ਨਾਲ ਪ੍ਰਤੀਬੱਧ ਲੇਖਕ ਵਜੋਂ ਉਹਨਾਂ ਦੀ ਬਹੁਤ ਪੱਕੀ-ਪੀਡੀ ਪਛਾਣ ਸੀ। ਸਮਾਜਵਾਦੀ ਵਿਚਾਰਧਾਰਾ ਨੂੰ ਅੱਗੇ ਵਧਾਉਣ ਵਾਲੀਆਂ ਸਭਿਆਚਾਰਕ ਸਰਗਰਮੀਆਂ ਦੇ ਉਹ ਮੋਹਰੀ ਸਨ। ਅੱਧੀ ਸਦੀ ਤੋਂ ਵੀ ਵੱਧ ਦੇ ਸਮੇਂ*

ਤਕ ਉਹਨਾਂ ਦੇ ਲਿਖੇ ਗੀਤ ਤੇ ਕਵਿਤਾਵਾਂ ਜਨਤਕ ਸਟੇਜਾਂ ਉੱਤੇ ਗੂੰਜਦੇ ਰਹੇ ਸਨ। ਉਹਨਾਂ ਦੇ ਲਿਖੇ ਗੀਤ-ਨਾਟਕ ਨਾ ਕੇਵਲ ਪੰਜਾਬ ਦੇ ਕੋਣੇ ਕੋਣੇ ਵਿਚ ਸਗੋਂ ਪੰਜਾਬੋਂ ਬਾਹਰ ਵੀ ਲਗਾਤਾਰ ਮੰਚਿਤ ਹੁੰਦੇ ਰਹੇ ਸਨ।

*ਰੰਗ ਮੰਚ ਦੇ ਖੇਤਰ ਵਿਚ ਪ੍ਰਗਤੀਵਾਦੀ ਵਿਚਾਰਾਂ ਨੂੰ ਉਭਾਰਨ ਵਾਲੀ ਇੰਡੀਅਨ ਪੀਪਲਜ਼ ਥੀਏਟਰ ਐਸੋਸੀਏਸ਼ਨ ਯਾਨੀ ਇਪਟਾ ਦੀ ਪੰਜਾਬ ਵਿਚਲੀ ਸਰਗਰਮੀ ਦੇ ਉਹ ਰੂਹੇ-ਰਵਾਂ ਸਨ। ਪੰਜਾਬੀ ਲੇਖਕਾਂ ਦੀ ਸ਼ਿਰੋਮਣੀ ਸੰਸਥਾ ਕੇਂਦਰੀ ਪੰਜਾਬੀ ਲੇਖਕ ਸਭਾ ਦਾ ਗਠਨ ਕਰਨ ਵਾਲਿਆਂ ਵਿਚ ਵੀ ਉਹ ਮੁਹਰੈਲ ਸਨ। ਇਸ ਸਭਾ ਨੂੰ ਜੱਥੇਬੰਦ ਕਰਨ ਅਤੇ ਲੰਮੇਂ ਸਮੇਂ ਤਕ ਇਸ ਦਾ ਅਣਥੱਕ ਰੂਪ ਵਿਚ ਸੰਚਾਲਨ ਕਰਨ ਦਾ ਉਹਨਾਂ ਦਾ ਕੰਮ ਏਨਾ ਉਘੜਵਾਂ ਤੇ ਗੌਰਵਸ਼ਾਲੀ ਸੀ ਕਿ ਉਹਨਾਂ ਦਾ ਨਾਂ ਲੇਖਕਾਂ ਦੀ ਇਸ ਸ੍ਰੇਸ਼ਟ ਸੰਸਥਾ ਦੇ ਨਾਂ ਦਾ ਇਕ ਪ੍ਰਕਾਰ ਨਾਲ ਸਮਾਨਾਰਥਕ ਹੀ ਬਣ ਗਿਆ ਸੀ।*

*ਚੇਤੰਨ ਬੁੱਧ, ਸੰਵੇਦਨਸ਼ੀਲ ਕਵੀ ਤੇ ਰੰਗਕਰਮੀ ਵਜੋਂ ਕਵਿਤਾ ਤੇ ਗੀਤ-ਨਾਟਕ ਦੀ ਸਿਰਜਣਾ ਦੇ ਖੇਤਰ ਵਿਚ ਉਹਨਾਂ ਨੇ ਜੋ ਕੁਝ ਵੀ ਪੰਜਾਬੀ ਸਾਹਿਤ ਤੇ ਰੰਗਮੰਚ ਨੂੰ ਦਿੱਤਾ, ਉਸਦਾ ਇਤਿਹਾਸਕ ਮੁੱਲ ਅਵੱਸ਼ ਬਹੁਤ ਜ਼ਿਆਦਾ ਹੈ। ਸਾਹਿਤ ਅਤੇ ਰੰਗ ਮੰਚ ਦੀਆਂ ਜੱਥੇਬੰਦਕ ਸਰਗਰਮੀਆਂ ਦੇ ਵੀ ਉਹ ਮੋਢੀ ਸਨ। ਐਪਰ ਇਸ ਸਭ ਕੁਝ ਦੇ ਨਾਲ ਨਾਲ ਅਤੇ ਇਸ ਤੋਂ ਵੀ ਅਗਾਂਹ ਉਹ ਇਕ ਬੇਹੱਦ ਨਫੀਸ ਇਨਸਾਨ ਸਨ। ਉਹਨਾਂ ਦੀ ਕਹਿਣੀ ਤੇ ਕਰਨੀ ਵਿਚ ਕੋਈ ਫਰਕ ਲੱਭ ਸਕਣਾ ਮੂਲੋਂ ਹੀ ਅਸੰਭਵ ਸੀ। ਆਪਣੇ ਨਿੱਜ ਨੂੰ ਪਿੱਛੇ ਸੁੱਟਕੇ ਸਮੂਹਕ ਕਾਰਜਾਂ ਵਿਚ ਜੁਟੇ ਰਹਿਣਾ ਉਹਨਾਂ ਦੀ ਸ਼ਖ਼ਸੀਅਤ ਦਾ ਉਭਰਵਾਂ ਲੱਛਣ ਸੀ।*

*ਪੰਜਾਬੀ ਸਾਹਿਤ, ਸਭਿਆਚਾਰ ਅਤੇ ਪ੍ਰਗਤੀਸ਼ੀਲ ਲਹਿਰ ਦੇ ਨਿਰਮਾਣ ਸੇਵਕ ਹੁੰਦਿਆਂ ਹੋਇਆਂ ਉਹਨਾਂ ਨੇ ਆਪਣੇ ਵਿਸ਼ਵਾਸ ਨੂੰ ਕਲਾਤਮਕ ਤੇ ਸਿਰਜਣਾਤਮਕ ਪ੍ਰਗਟਾਅ ਹੀ ਨਹੀਂ ਦਿੱਤਾ, ਉਸ ਅਨੁਸਾਰ ਜੀਅ ਕੇ ਵੀ ਵਿਖਾਇਆ। ਹਰ ਸਥਿਤੀ ਵਿਚ ਸਹਿਜ ਦੀ ਅਵਸਥਾ ਵਿਚ ਵਿਚਰਨ ਵਾਲੇ ਉਹ ਮਿਸਾਲੀ ਕਮਿਊਨਿਸਟ ਅਤੇ ਸੱਚੇ ਸੁੱਚੇ ਇਨਸਾਨ ਸਨ। ਜ਼ਾਤ ਪਾਤ, ਧਰਮ ਜਾਂ ਉਚ ਨੀਚ ਦੇ ਵਖਰੇਵੇਂ ਵਰਗੀ ਕੋਈ ਗੱਲ ਕਦੇ ਵੀ ਉਹਨਾਂ ਦੇ ਨੇੜੇ ਨਹੀਂ ਸੀ ਢੁਕ ਸਕਦੀ। ਉਹਨਾਂ ਦੇ ਭਰੇ-ਭਕੁੰਨੇ ਪਰਿਵਾਰ ਦੇ ਜੀਆਂ ਵਿਚ ਵੱਖ ਵੱਖ ਜਾਤਾਂ, ਧਰਮਾਂ ਅਤੇ ਇਲਾਕਿਆਂ ਦਾ ਇਕ ਖੂਬਸੂਰਤ ਸੁਮੇਲ ਮਿਲਦਾ ਸੀ। ਆਪਣੀ ਸਾਰੀ ਜ਼ਿੰਦਗੀ ਵਿਚ ਕਿਸੇ ਵੀ ਨਿਰਾਰਥਕ ਰਹੁ-ਰੀਤ ਦਾ ਉਹਨਾਂ ਅਨੁਸਰਣ ਨਹੀਂ ਕੀਤਾ ਅਤੇ ਕਰਮ-ਕਾਂਡ ਤੋਂ ਉਹ ਹਮੇਸ਼ਾ ਕੋਹਾਂ ਦੂਰ ਰਹੇ।*

*ਪ੍ਰਗਤੀਵਾਦੀ ਮਾਨਵਵਾਦੀ ਵਿਚਾਰਧਾਰਾ ਦੇ ਪਰਚਾਰ ਪ੍ਰਸਾਰ ਲਈ ਉਹਨਾਂ ਨੇ ਆਪਣੀਆਂ ਕੋਸ਼ਿਸ਼ਾਂ ਵਿਚ ਕਦੇ ਢਿੱਲ ਨਹੀਂ ਸੀ ਆਉਣ ਦਿੱਤੀ। ਪਰ ਕਿਸੇ ਦੀਆਂ ਭਾਵਨਾਵਾਂ ਨੂੰ ਠੇਸ ਪੁਚਾਕੇ ਧੱਕੇ ਨਾਲ ਆਪਣੀ ਗੱਲ ਮੰਨਾਉਣਾ ਉਹਨਾਂ ਦੇ ਖ਼ਾਬ-ਖ਼ਿਆਲ ਵਿਚ ਵੀ ਨਹੀਂ ਸੀ ਆ ਸਕਦਾ। ਦੂਜੇ ਦੇ ਵਿਚਾਰਾਂ ਦਾ ਸਤਿਕਾਰ ਅਤੇ ਸਹਿਣਸ਼ੀਲਤਾ ਜੱਥੇਬੰਦਕ ਕੰਮਾਂ-ਕਾਰਾਂ ਵਿਚ ਵੀ ਉਹਨਾਂ ਦੇ ਵਿਹਾਰ ਦਾ ਅਨਿੱਖੜ ਅੰਗ ਸੀ। ਪੰਜਾਬੀ ਭਾਸ਼ਾ, ਸਾਹਿਤ ਅਤੇ ਸਭਿਆਚਾਰ ਦੇ ਵਿਕਾਸ ਹਿਤ ਵਡੇਰੇ ਕਾਰਜਾਂ ਲਈ ਸੰਗਠਨ ਦੇ ਅੰਦਰ ਆਪਸੀ ਸੂਝ-ਬੂਝ ਅਤੇ ਦੂਸਰੇ ਸੰਗਠਨਾਂ ਨਾਲ ਸਹਿਯੋਗ ਦੇ ਰਾਹ ਉੱਤੇ ਉਹ ਨਿਰੰਤਰ ਤੁਰਦੇ ਰਹੇ।*

*ਸਾਧਾਰਨਤਾ ਵਿਚ ਅਸਾਧਾਰਨ ਮਿਸਾਲੀ ਮਾਨਵਵਾਦੀ ਮਨੁੱਖ - ਅਜਿਹੇ ਸਨ ਤੇਰਾ ਸਿੰਘ ਚੰਨ, ਜਿੰਨ੍ਹਾਂ ਦੀ ਦੇਣ ਨੂੰ ਚੇਤੇ ਕਰਦੇ ਹੋਏ ਅਸੀਂ ਸ਼ਰਧਾ-ਭਾਵ ਨਾਲ ਆਪਣਾ ਸਿਰ ਝੁਕਾਉਂਦੇ ਹਾਂ।*

***- ਰਘਬੀਰ ਸਿੰਘ***



# ਸਿਰਜਣਾ ਦਾ ਨਾਨਾ : ਤੇਰਾ ਸਿੰਘ ਚੰਨ

## ਗੁਲਜ਼ਾਰ ਸਿੰਘ ਸੰਧੂ

ਸਿਰਜਣਾ ਕੇਵਲ ਇਸ ਪਰਚੇ ਦਾ ਨਾਂ ਹੀ ਨਹੀਂ ਜਿਹੜਾ ਤੁਹਾਡੇ ਹੱਥਾਂ ਵਿਚ ਹੈ। ਇਸ ਪਰਚੇ ਦੇ ਸੰਚਾਲਕ ਤੇ ਸੰਪਾਦਕ ਦੀ ਬੇਟੀ ਦਾ ਨਾਂ ਵੀ ਸਿਰਜਣਾ ਹੈ। ਤੇ ਹੈ ਵੀ ਪਰਚੇ ਦੀ ਸਥਾਪਨਾ ਤੋਂ ਪਹਿਲਾਂ ਦਾ। ਜੇ ਪਿੱਛੇ ਨੂੰ ਤੁਰੀਏ ਤਾਂ ਸੰਪਾਦਕ ਦੀ ਦੂਜੀ ਬੇਟੀ ਦਾ ਨਾਂ ਵੀ ਸਿਰਜਣਾ ਹੀ ਹੈ ਭਾਵੇਂ ਕਾਗ਼ਜ਼ਾਂ ਵਿਚ ਰਤਾ ਬਦਲਵੇਂ ਰੂਪ ਵਿਚ ਉਸਨੂੰ ਰਚਨਾ ਕਿਹਾ ਜਾਂਦਾ ਹੈ। ਸਭਨਾਂ ਦਾ ਅਰਥ ਇਕ ਹੀ ਹੈ।

ਹੱਥਲਾ ਲੇਖ ਤਿੰਨਾਂ ਵਿਚੋਂ ਕਿਸੇ ਨਾਲ ਸੰਬੰਧਤ ਨਹੀਂ। ਇਹ ਪਰਚੇ ਤੋਂ ਵੱਡੀ ਸਿਰਜਣਾ ਅਤੇ ਛੋਟੀ ਰਚਨਾ ਦੇ ਨਾਨਾ ਜੀ ਤੇਰਾ ਸਿੰਘ ਚੰਨ ਬਾਰੇ ਹੈ ਜਿਹੜੇ ਪਿਛਲੇ ਦਿਨੀਂ ਤਿੰਨਾਂ ਨੂੰ ਅਲਵਿਦਾ ਕਹਿ ਗਏ ਹਨ। ਚੰਨ ਹੁਰਾਂ ਦੀ ਉਤਪਤੀ ਇਹਨਾਂ ਸਾਰਿਆਂ ਤੋਂ ਵਿਲੱਖਣ ਹੈ। ਰੰਗ ਮੰਚ, ਖੱਬੇ ਪੱਖੀ ਪਾਰਟੀਆਂ ਤੇ ਕੇਂਦਰੀ ਪੰਜਾਬੀ ਲੇਖਕ ਸਭਾ ਦੇ ਕਰਤਾ ਧਰਤਾ ਜਾਣਦੇ ਹਨ ਕਿ ਨਾਨਾ ਜੀ ਦੀ ਦੇਣ ਕਿੰਨੀ ਬਹੁਪੱਖੀ ਸੀ। ਜਦੋਂ ਉਹ ਇੰਜਣ ਵਾਲੀ ਦੋ ਪਹੀਆ ਗੱਡੀ ਤੋਂ ਪਹਿਲਾਂ ਪੈਡਲਾਂ ਵਾਲੀ ਸਾਈਕਲ 'ਤੇ ਸਫਰ ਕਰਦੇ ਸਨ ਤਾਂ ਉਹਨਾਂ ਦੀ ਰਫਤਾਰ ਇੰਜਣ ਵਾਲੀ ਨਾਲੋਂ ਵੱਧ ਹੁੰਦੀ ਸੀ ਅਤੇ ਦਿਸ਼ਾ ਉੱਤਰ, ਦੱਖਣ, ਪੂਰਬ, ਪੱਛਮ; ਚਹੁੰ ਕੂੰਟੀਂ। ਉਹ ਕਿਸੇ ਵੀ ਕੂੰਟ ਜਾ ਰਹੇ ਹੁੰਦੇ, ਰਸਤੇ ਕੰਮ ਤੇ ਬੰਦੇ ਉਹਨਾਂ ਦੇ ਸਵਾਗਤ ਵਿਚ ਖੜ੍ਹੇ ਹੁੰਦੇ। ਇਕ ਸਮਾਂ ਉਹ ਵੀ ਆਇਆ ਕਿ ਉਹਨਾਂ ਦੀ ਲਗਨ ਉਹਨਾਂ ਨੂੰ ਤਿੰਨ ਧੀਆਂ ਤੇ ਤਿੰਨ ਪੁੱਤਰਾਂ ਅਤੇ ਇਹਨਾਂ ਸਾਰਿਆਂ ਦੀ ਮਾਂ ਤੋਂ ਬੇਖਬਰ ਹਰ ਪਾਸੇ ਭਜਾਈ ਫਿਰਦੀ। ਉਹਨਾਂ ਦੀ ਇਹ ਬਿਰਤੀ ਸਿਰਜਣਾਕਾਰੀ ਸੀ, ਰਚਨਾਕਾਰੀ ਜਾਂ ਉਤਪਤੀ ਵਾਲੀ ਉਸਦੀ ਪਰਿਭਾਸ਼ਾ ਨਿਸਚਤ ਕਰਨੀ ਸੌਖੀ ਨਹੀਂ।

'ਨਵਾਂ ਜ਼ਮਾਨਾ' ਦੇ ਮੁੱਖ ਸੰਪਾਦਕ ਜਗਜੀਤ ਸਿੰਘ ਆਨੰਦ ਨੇ ਚੰਨ ਹੁਰਾਂ ਦੇ ਚਲਾਣੇ ਉੱਤੇ ਉਹਨਾਂ ਨੂੰ ਵਸੀਲਿਆਂ ਵੱਲੋਂ ਗ਼ਰੀਬ ਪਰ ਦਿਲ ਦਾ ਡਾਢਾ ਅਮੀਰ ਕਹਿ ਕੇ ਯਾਦ ਕਰਦਿਆਂ 'ਨਵਾਂ ਜ਼ਮਾਨਾ' ਵਿਚ ਕੰਮ ਕਰ ਚੁੱਕੇ ਅਮਲੇ ਵਿਚੋਂ ਸਭ ਤੋਂ ਸੁਹਣਾ ਮਨੁੱਖ ਕਿਹਾ ਅਤੇ ਉਹਨਾਂ ਬਾਰੇ ਲਿਖਿਆ ਇਕ ਬਹੁਤ ਹੀ ਸੁੰਦਰ ਲੇਖ ਪਹਿਲੇ ਪੰਨੇ ਉੱਤੇ ਛਾਪਿਆ। ਉਸ ਵੱਡੇ ਲੇਖ ਦਾ ਇਕ ਪੈਰਾ ਮੈਂ ਜਿਉਂ ਦਾ ਤਿਉਂ ਦੇਣ ਦੀ ਖੁਸ਼ੀ ਲੈ ਰਿਹਾ ਹਾਂ:

"ਖੱਬੇ ਪੱਖੀ ਦਿੱਖ ਵਾਲੇ ਇਕ ਪ੍ਰਤੀਬੱਧ ਤੇ ਸਿਰੜੀ ਸੱਭਿਆਚਾਰਕ ਕਾਮੇ ਵਜੋਂ ਤੇਰਾ ਸਿੰਘ ਚੰਨ ਦੀ ਵੱਡੀ ਪਛਾਣ ਤਾਂ ਜੱਗ ਜ਼ਾਹਰ ਹੈ। ਦੇਸ਼ ਦੀ ਆਜ਼ਾਦੀ ਦੇ ਸੰਗਰਾਮ ਵਿਚ ਉਹਨਾਂ ਦੇ ਹਿੱਸਾ ਲੈਣ ਅਤੇ ਆਜ਼ਾਦੀ ਉਪਰੰਤ ਦੇਸੀ ਸਰਕਾਰ ਦੀਆਂ ਜੇਲ੍ਹਾਂ ਵਿਚ ਉਹਨਾਂ ਦੇ ਕੈਦ ਕੱਟਣ ਬਾਰੇ ਵੀ ਲੋਕਾਂ ਨੂੰ ਸੂਹ ਹੈ। ਪ੍ਰਗਤੀਵਾਦੀ ਵਿਚਾਰਾਂ ਨਾਲ ਥੋੜ੍ਹਾ ਬਹੁਤ ਵੀ ਵਾਹ-ਵਾਸਤਾ ਰੱਖਣ ਵਾਲਾ ਹਰ ਵਿਅਕਤੀ ਚੰਗੀ ਤਰ੍ਹਾਂ ਜਾਣਦਾ ਹੈ ਕਿ ਵੀਹਵੀਂ ਸਦੀ ਦੇ ਪੰਜਵੇਂ ਤੇ ਛੇਵੇਂ ਦਹਾਕੇ ਵਿਚ ਸਮਾਜਵਾਦੀ ਇਨਕਲਾਬੀ ਪਹੁੰਚ ਵਾਲੀਆਂ ਸਭਿਆਚਾਰਕ ਸਰਗਰਮੀਆਂ ਦੇ ਉਹ ਮੋਹਰੀ ਸਨ। ਇਪਟਾ ਦੇ ਝੰਡੇ ਹੇਠ ਅਤੇ ਕਮਿਊਨਿਸਟ ਪਾਰਟੀ ਤੇ ਜਨਤਕ ਜੱਥੇਬੰਦੀਆਂ ਦੇ ਸਮਾਗਮਾਂ ਵਿਚ 'ਅਮਰ ਪੰਜਾਬ', 'ਲੱਕੜ ਦੀ ਲੱਤ', 'ਨੀਲ ਦੀ ਸ਼ਹਿਜ਼ਾਦੀ', 'ਸਾਜ਼ਸ਼' ਅਤੇ 'ਭੁੱਲਾਂ ਦਾ ਸੁਨੇਹਾ' ਸਮੇਤ ਉਹਨਾਂ ਦੇ ਅਨੇਕਾਂ ਗੀਤ ਨਾਟਕਾਂ ਦਾ ਨਾ ਕੇਵਲ ਪੰਜਾਬ ਦੇ ਕੋਨੇ-ਕੋਨੇ ਵਿਚ ਸਗੋਂ ਪੰਜਾਬ ਤੋਂ ਬਾਹਰ ਵੀ ਲਗਾਤਾਰ ਸਟੇਜ ਕੀਤੇ ਜਾਂਦੇ ਰਹਿਣਾ ਵੀ ਕਿਸੇ ਤੋਂ ਗੁੱਝਾ ਨਹੀਂ। ਰੰਗਮੰਚੀ ਸਰਗਰਮੀਆਂ ਵਿਚ ਤੇਰਾ ਸਿੰਘ ਚੰਨ ਦੀ ਆਪਣੀ ਹਿੱਸੇਦਾਰੀ ਤੇ ਅਗਵਾਈ ਵੱਡੀ ਇਤਿਹਾਸਕ ਹਕੀਕਤ ਬਣ ਚੁੱਕੀ ਹੈ। ਉਹਨਾਂ ਦੇ ਲਿਖੇ ਗੀਤਾਂ ਵਿਚੋਂ ਦੇਸ਼ ਭਗਤੀ ਦੇ ਜਜ਼ਬੇ ਨਾਲ ਗੜੁੱਚ ਗੀਤ 'ਹੇ ਪਿਆਰੀ ਭਾਰਤ ਮਾਂ' ਜੇ ਪੰਜਾਬ ਵਿਚ ਇਕ ਤਰ੍ਹਾਂ ਦਾ ਕੌਮੀ ਗਾਣ ਬਣਿਆ ਹੋਇਆ ਹੈ ਤਾਂ 'ਕਾਗ ਸਮੇਂ ਦਾ ਬੋਲਿਆ' ਤੇ 'ਕਾਮਿਆਂ ਦਾ ਆ ਗਿਆ ਜ਼ਮਾਨਾ' ਵਰਗੇ ਗੀਤ ਜਨਤਕ ਇਨਕਲਾਬੀ ਲਹਿਰ ਦੇ

ਬਹੁਤ ਪ੍ਰਸਿੱਧ ਸਮੂਹ-ਗਾਣ ਦੇ ਗੀਤ ਬਣੇ ਰਹੇ ਹਨ। ਕੇਂਦਰੀ ਪੰਜਾਬੀ ਲੇਖਕ ਸਭਾ ਨੂੰ ਮੁੱਢਲੇ ਵਰ੍ਹਿਆਂ ਵਿਚ ਜੱਥੇਬੰਦ ਕਰਨ ਤੋਂ ਪਿੱਛੋਂ ਨਵੀਂ ਦਿੱਲੀ ਵਿਚਲੇ ਸੋਵੀਅਤ ਦੂਤਾਵਾਸ ਵਿਚ ਆਪਣੇ ਸੇਵਾਕਾਲ ਦੀ ਸਮਾਪਤੀ ਉਪਰੰਤ ਜੀਵਨ ਦੇ ਮਗਰਲੇ ਪੜਾਅ ਵਿਚ ਕਿੰਨੇ ਹੀ ਵਰ੍ਹਿਆਂ ਤਕ ਇਸ ਸਭਾ ਤੇ ਇਸ ਨਾਲ ਸੰਬੰਧਤ ਹੇਠਲੀਆਂ ਸਥਾਨਕ ਪੱਧਰ ਦੀਆਂ ਸਭਾਵਾਂ ਦਾ ਅਣਥੱਕ ਰੂਪ ਵਿਚ ਸੰਚਾਲਨ ਕਰਨ ਦਾ ਉਹਨਾਂ ਦਾ ਕੰਮ ਏਨਾ ਉਘੜਵਾ ਹੈ ਕਿ ਇਕ ਸਮੇਂ ਇਸ ਤੱਥ ਦੀ ਪ੍ਰਵਾਨਗੀ ਵਜੋਂ ਤੇਰਾ ਸਿੰਘ ਚੰਨ ਦੀ ਥਾਂ ਤੇਰਾ ਸਿੰਘ ਧੰਨ ਦਾ ਡਾ. ਹਰਚਰਨ ਸਿੰਘ ਵੱਲੋਂ ਵਰਤਿਆ ਗਿਆ ਪ੍ਰਸ਼ੰਸਾਮਈ ਸੰਬੋਧਨ ਸਰਬ ਪ੍ਰਵਾਨਤ ਹੋ ਨਿੱਬੜਿਆ ਹੈ। ਆਪਣੇ ਨਿੱਜ ਨੂੰ ਪਿੱਛੇ ਸੁੱਟ ਕੇ ਸਮੂਹਕ ਕਾਰਜਾਂ ਵਿਚ ਜੁਟੇ ਰਹਿਣ ਦੀ ਹਕੀਕਤ ਕਾਰਨ ਅਵੱਸ਼ ਹੀ ਤੇਰਾ ਸਿੰਘ ਚੰਨ ਦੀ ਸਿਰਜਣਾਤਮਕ ਪ੍ਰਾਪਤੀ ਨੂੰ ਸੱਟ ਵੱਜਦੀ ਰਹੀ, ਇਸੇ ਕਰਕੇ ਉਹ ਆਪਣੀ ਲੇਖਣੀ ਨੂੰ ਬਹੁਤਾ ਸਮਾਂ ਨਹੀਂ ਦੇ ਸਕੇ। ਉਹਨਾਂ ਦੀ ਕਲਮ ਉਸ ਵੱਡੀ ਮਾਤਰਾ ਵਿਚ ਸਿਰਜਣਾਤਮਕ ਲਿਖਤਾਂ ਨਹੀਂ ਦੇ ਸਕੀ ਜਿਸ ਦੀ ਵਾਜਬ ਤੌਰ 'ਤੇ ਆਸ ਰੱਖੀ ਜਾ ਸਕਦੀ ਸੀ। ਤਦ ਵੀ ਇਕ ਚੇਤੰਨ ਬੁੱਧ ਸੰਵੇਦਨਸ਼ੀਲ ਕਵੀ ਤੇ ਰੰਗਕਰਮੀ ਵਜੋਂ ਕਵਿਤਾ ਤੇ ਗੀਤ ਨਾਟਕਾਂ ਦੀ ਰਚਨਾ ਦੇ ਖੇਤਰ ਵਿਚ ਉਹਨਾਂ ਨੇ ਜੋ ਕੁਝ ਵੀ ਪੰਜਾਬੀ ਸਾਹਿਤ ਤੇ ਰੰਗਮੰਚ ਨੂੰ ਦਿੱਤਾ, ਉਸ ਦਾ ਇਤਿਹਾਸਕ ਤੌਰ 'ਤੇ ਬਹੁਤ ਵੱਡਾ ਮੁੱਲ ਹੈ। ਆਪਣੇ ਨਿਮਰ ਸੁਭਾਅ ਅਤੇ ਬਹੁਤ ਹੀ ਸਾਦਾ ਰਹਿਣੀ-ਬਹਿਣੀ ਸਹਿਤ ਤੇਰਾ ਸਿੰਘ ਚੰਨ ਇਕ ਤਰ੍ਹਾਂ ਸਹਿਜ ਦੀ ਅਵਸਥਾ ਵਿਚ ਵਿਚਰਨ ਵਾਲੇ ਵਿਅਕਤੀ ਸਨ, ਜਿਹਨਾਂ ਦੀ ਸੋਚ ਨਿਜੀ ਲੋਭ ਲਾਲਚ ਵੱਲ ਰੁਚਿਤ ਹੋਣ ਤੋਂ ਕੋਹਾਂ ਦੂਰ ਸੀ। ਬਿਨਾਂ ਕਿਸੇ ਵੀ ਲਾਲਸਾ ਤੋਂ ਨਿਰੰਤਰ ਆਪਣਾ ਕੰਮ-ਕਾਰ ਕਰਦੇ ਰਹਿਣਾ ਉਹਨਾਂ ਦੀ ਇਕ ਮਾਤਰ ਲਗਨ ਸੀ। ਇਸ ਲਈ ਉਹਨਾਂ ਨੇ ਹਿਰਖ ਤਾਂ ਕੀ ਕਰਨਾ ਸੀ, ਕਦੇ ਭੁੱਲ ਕੇ ਵੀ ਚਿਤਾਰਿਆ ਨਹੀਂ ਕਿ ਉਹਨਾਂ ਦੇ ਕੀਤੇ ਕੰਮ ਨੂੰ ਕੋਈ ਪ੍ਰਵਾਨਗੀ ਦਿੰਦਾ ਵੀ ਹੈ ਜਾਂ ਨਹੀਂ।"

ਜਗਜੀਤ ਸਿੰਘ ਆਨੰਦ ਉਹਨਾਂ ਦਾ ਹਾਣੀ ਸੀ ਤੇ 'ਨਵਾਂ ਜ਼ਮਾਨਾ' ਉਹ ਪਰਚਾ ਜਿਸਦੇ ਨਾਲ ਉਹ ਕਈ ਸਾਲ ਜੁੜੇ ਰਹੇ। ਫੇਰ ਵੀ ਉਪਰੋਕਤ ਲੇਖ ਵਿਚਲੇ ਕਥਨ ਵਿਚ ਅਪਣੱਤ ਨਾਲੋਂ ਸੱਚਾਈ ਵਧੇਰੇ ਹੈ। ਇਸਦੀ ਪੁਸ਼ਟੀ ਚੰਨ ਹੁਰਾਂ ਦੇ ਅਕਾਲ ਚਲਾਣੇ ਤੋਂ ਪਿੱਛੋਂ ਅੰਗਰੇਜ਼ੀ ਹਿੰਦੀ ਤੇ ਪੰਜਾਬੀ ਅਖ਼ਬਾਰਾਂ ਅਤੇ ਮੀਡੀਆ ਵੱਲੋਂ ਉਹਨਾਂ ਵਾਸਤੇ ਲਿਖੇ ਤੇ ਪ੍ਰਸਾਰੇ ਵਿਦਾਇਗੀ ਸ਼ਬਦ ਕਰਦੇ ਹਨ। ਮੈਂ ਆਪਣੇ ਆਪ ਨੂੰ ਉਸ ਪਾਸੇ ਵੀ ਨਹੀਂ ਤੋਰ ਰਿਹਾ।

ਜਿੱਥੋਂ ਤਕ ਮੇਰੀ ਜ਼ਾਤ ਦਾ ਸੰਬੰਧ ਹੈ ਮੈਂ ਇਹਨਾਂ ਸੋਗਮਈ ਦਿਨਾਂ ਵਿਚ ਕੇਵਲ ਦੋ ਤਿੰਨ ਘੰਟੇ ਹੀ ਚੰਡੀਗੜ੍ਹ ਵਿਚ ਹਾਜ਼ਰ ਸਾਂ। ਇਕ ਘੰਟੇ ਲਈ ਉਹਨਾਂ ਦੇ ਸਸਕਾਰ ਸਮੇਂ ਤੇ ਡੇਢ ਦੋ ਘੰਟੇ ਲਈ ਉਹਨਾਂ ਦੇ ਸ਼ਰਧਾਂਜਲੀ ਸਮਾਰੋਹ ਸਮੇਂ। ਗੜ੍ਹਵਾਲ ਯੂਨੀਵਰਸਿਟੀ ਦੇ ਸੱਦੇ ਉੱਤੇ ਉੱਤਰਾਖੰਡ ਦੀ ਰਾਜਧਾਨੀ ਸ੍ਰੀਨਗਰ ਗਿਆ ਹੋਣ ਕਾਰਨ ਮੈਂ ਚੰਨ ਪਰਿਵਾਰ ਦੇ ਮੈਂਬਰਾਂ ਨਾਲ ਤਾਂ ਚਲਾਣੇ ਦਾ ਦੁੱਖ ਸਾਂਝਾ ਨਹੀਂ ਕਰ ਸਕਿਆ ਪਰ ਜਿੱਥੇ ਕਿਤੇ ਵੀ ਗਿਆ ਮੇਰੇ ਮੋਬਾਈਲ ਫੋਨ ਉੱਤੇ ਦਿੱਲੀ ਤੋਂ ਅੰਮ੍ਰਿਤਸਰ ਤਕ ਦੇ ਮਿੱਤਰਾਂ ਦੇ ਹੀ ਨਹੀਂ, ਲੰਡਨ ਤੋਂ ਡਾ. ਪ੍ਰੇਮ ਸਿੰਘ, ਅਮਰੀਕਾ ਤੋਂ ਡਾ. ਗੁਰਮੇਲ ਅਤੇ ਕੈਨੇਡਾ ਤੋਂ ਰਵਿੰਦਰ ਰਵੀ ਵਰਗਿਆਂ ਦੇ ਸ਼ੋਕ ਸੁਨੇਹੇ ਹਰ ਮੋੜ ਉੱਤੇ ਮਿਲਦੇ ਰਹੇ। ਖ਼ਾਸ ਕਰਕੇ ਨਵੀਂ ਦਿੱਲੀ ਤੋਂ ਉਹਨਾਂ ਦੇ ਨਾਲ ਰੂਸੀ ਦੂਤਾਵਾਸ ਵਿਚ ਕੰਮ ਕਰ ਚੁੱਕੇ ਉਹਨਾਂ ਦੇ ਪੁਰਾਣੇ ਸਾਥੀਆਂ ਦਰਸ਼ਨ ਸਿੰਘ, ਕਰਨਜੀਤ ਸਿੰਘ ਤੇ ਗੁਰਬਚਨ ਕੌਰ ਵੱਲੋਂ। ਦਿੱਲੀ ਦੀ ਪੰਜਾਬੀ ਸਾਹਿਤ ਸਭਾ, ਜਿਸਦੀ ਚੇਅਰਪਰਸਨ ਰੇਣੁਕਾ ਸਿੰਘ ਹੈ, ਪ੍ਰਧਾਨ ਕਰਤਾਰ ਸਿੰਘ ਦੁੱਗਲ ਅਤੇ ਸਰਪ੍ਰਸਤ ਇਦਰ ਕੁਮਾਰ ਗੁਜਰਾਲ, ਨੇ ਤਾਂ ਮੈਨੂੰ ਉਹਨਾਂ ਦੀ ਮ੍ਰਿਤਕ ਦੇਹ ਉੱਤੇ ਫੁੱਲ ਮਾਲਾ ਰੱਖਣ ਦੇ ਆਦੇਸ਼ ਵੀ ਦਿੱਤੇ। ਇਸ ਆਦੇਸ਼ ਦੀ ਪਾਲਣਾ ਕਰਦਿਆਂ ਮੈਨੂੰ ਇਹ ਵੀ ਪਤਾ ਲੱਗਿਆ ਕਿ ਫੁੱਲ ਮਾਲਾ ਅਰਪਣ ਕਰਨ ਵਾਲਿਆਂ ਵਿਚ ਮੈਥੋਂ ਬਿਨਾਂ ਇਕ ਦਰਜਨ ਮੇਰੇ ਵਰਗੇ ਹੋਰ ਵੀ ਸਨ ਜਿਹੜੇ ਉਹਨਾਂ ਸੰਸਥਾਵਾਂ ਦੀ ਪ੍ਰਤੀਨਿਧਤਾ ਕਰ ਰਹੇ ਸਨ ਜਿਹਨਾਂ ਦੇ ਸਰੋਕਾਰਾਂ ਵਿਚ ਪੰਜਾਬੀ ਸਾਹਿਤ ਸਭਿਆਚਾਰ ਦੀ ਪ੍ਰਫੁੱਲਤਾ ਰਹੀ ਸੀ। ਸ: ਪ੍ਰਕਾਸ਼ ਸਿੰਘ



ਬਾਦਲ ਮੁੱਖ ਮੰਤਰੀ ਪੰਜਾਬ ਦਾ ਸ਼ੋਕ ਸੰਦੇਸ਼ ਆ ਚੁੱਕਾ ਸੀ ਅਤੇ ਬੀਬੀ ਉਪਿੰਦਰਜੀਤ ਕੌਰ, ਸਿੱਖਿਆ ਮੰਤਰੀ ਪਰਿਵਾਰ ਦਾ ਦੁੱਖ ਵੰਡਾਉਣ ਚੰਨ ਹੁਰਾਂ ਦੇ ਮੰਝਲੇ ਬੇਟੇ ਦਿਲਦਾਰ ਸਿੰਘ ਦੇ ਘਰ ਆ ਚੁੱਕੇ ਸਨ। ਚੰਨ ਹੁਰਾਂ ਦੇ ਜੀਵਨ ਦਾ ਅੰਤ ਏਸ ਹੀ ਘਰ ਵਿਚ ਹੋਇਆ ਸੀ ਜਿੱਥੇ ਉਹਨਾਂ ਨੇ ਆਪਣੀ ਉਮਰਾ ਦੇ ਆਖ਼ਰੀ ਵਰ੍ਹੇ ਬਿਤਾਏ। ਸਸਕਾਰ ਸਮੇਂ ਉਹਨਾਂ ਦੀ ਚਿਤਾ ਨੂੰ ਅਗਨੀ ਦਿਖਾਉਣ ਵਾਲੇ ਉਹਨਾਂ ਦੇ ਤਿੰਨੋਂ ਪੁੱਤਰਾਂ ਨਾਲ ਉਹਨਾਂ ਦੇ ਭਤੀਜੇ ਵੀ ਸ਼ਾਮਲ ਸਨ।

ਚੰਡੀਗੜ੍ਹ ਤੋਂ ਗ਼ੈਰਹਾਜ਼ਰੀ ਦੇ ਦਿਨਾਂ ਵਿਚ ਮੈਂ ਉਤਰਾਖੰਡ ਤੇ ਹਿਮਾਚਲ ਪ੍ਰਦੇਸ਼ ਵਿਚ ਘੁੰਮ ਰਿਹਾ ਸਾਂ। ਡੋਈਵਾਲਾ (ਦੇਹਰਾਦੂਨ) ਵਿਚ ਮੇਰੀ ਮੁਲਾਕਾਤ ਗੁਰਦੀਪ ਗ਼ਜ਼ਲਗੋ ਨਾਲ ਹੋਈ ਤਾਂ ਉਸਨੂੰ ਚੰਨ ਹੁਰਾਂ ਦੇ ਅਕਾਲ ਚਲਾਣੇ ਦਾ ਪਹਿਲੋਂ ਹੀ ਪਤਾ ਸੀ ਅਤੇ ਉਹ ਆਪਣੇ ਸ਼ਾਇਰਾਨਾ ਅੰਦਾਜ਼ ਵਿਚ ਚੰਨ ਹੁਰਾਂ ਦਾ ਪ੍ਰਸ਼ੰਸਾਮਈ ਜ਼ਿਕਰ ਛੋਹ ਬੈਠਾ। ਜਦੋਂ ਸੋਲਨ ਦੇ ਨੇੜੇ ਮੈਂ ਕੁਮਾਰ ਹੱਟੀ ਪਹੁੰਚਿਆ ਤਾਂ ਕਾਮਰੇਡ ਕੁਲਦੀਪ ਸਿੰਘ ਘੁੰਮਣ ਨਾਲ ਭੇਟ ਹੋ ਗਈ। 'ਇਪਟਾ ਦਾ ਬਾਨੀ ਤੁਰ ਗਿਆ' ਉਸਦੀ ਸੰਖੇਪ ਤੇ ਭਾਵਪੂਰਤ ਟਿੱਪਣੀ ਸੀ। ਏਨਾ ਕਹਿ ਕੇ ਉਸਨੇ 1957 ਵਿਚ ਪ੍ਰੀਤਨਗਰ ਵਿਖੇ ਤੇਰਾ ਸਿੰਘ ਚੰਨ ਦੇ ਲਿਖੇ ਓਪੇਰਾ 'ਅਮਰ ਪੰਜਾਬ' ਦੀ ਤਿਆਰੀ ਦੀ ਗੱਲ ਛੇੜ ਲਈ। ਘੁੰਮਣ ਤੇ ਉਸਦੀ ਭੈਣ ਨਰਿੰਦਰ ਕੌਰ ਨੇ ਸੁਰਿੰਦਰ ਕੌਰ, ਜਗਿੰਦਰ ਬਾਹਰਲਾ ਤੇ ਅਮਰਜੀਤ ਗੁਰਦਾਸਪੁਰੀ ਨਾਲ ਰਲ ਕੇ ਇਸ ਓਪੇਰਾ ਦੇ ਗੀਤ ਗਾਏ ਸਨ। ਪੁਰਾਣੇ ਸਮਿਆਂ ਦੀ ਯਾਦ ਵਿਚ ਘੁੰਮਣ ਏਨਾ ਮਸਤ ਹੋ ਗਿਆ ਕਿ ਅਕਾਲ ਚਲਾਣੇ ਦੀ ਗੱਲ ਲਾਂਭੇ ਰੱਖ ਕੇ 'ਅਮਰ ਪੰਜਾਬ' ਦੇ ਬੋਲ ਗੁਣਗੁਣਾਉਣ ਲੱਗ ਪਿਆ, ਜਿਹੜੇ ਚੰਨ ਹੁਰਾਂ ਨੇ ਭਗਤ ਸਿੰਘ ਦੇ ਮੂੰਹ ਵਿਚ ਪਾਏ ਸਨ:

*ਹੈ ਮਾਂਗ ਸੰਧੂਰੀ ਧਰਤੀ ਦੀ*
*ਕੰਨਾਂ ਵਿਚ ਝੁਮਕੇ ਸਿੱਟਿਆਂ ਦੇ*
*ਝਾਂਜਰ ਛਣਕਾਂਦੀਆਂ ਖੇਤਾਂ ਨੂੰ*
*ਮੈਂ ਜਾਂਦੀਆ ਹੀਰਾਂ ਦੇਖ ਰਿਹਾਂ*
*ਹੈ ਮਾਣ ਤੁਹਾਡੇ 'ਤੇ ਮੈਨੂੰ*
*ਐ ਮਜ਼ਦੂਰੋ ਐ ਕਿਰਸਾਨੋ*
*ਪਰ ਧਨਵਾਨਾਂ ਦੇ ਦਿਲ ਅੰਦਰ*
*ਮੈਂ ਛੁਪੀਆਂ ਸ਼ਮਸ਼ੀਰਾਂ ਵੇਖ ਰਿਹਾਂ*

ਮੇਰੇ ਮਨ ਉੱਤੇ ਤੇਰਾ ਸਿੰਘ ਚੰਨ ਦੀ ਹਰਮਨ ਪਿਆਰਤਾ ਦੀ ਮੁਹਰ ਪਹਿਲਾਂ ਹੀ ਲੱਗ ਚੁੱਕੀ ਸੀ। ਮੈਂ ਕੁਝ ਹੀ ਸਾਲ ਪਹਿਲਾਂ ਕਮਿਊਨਿਸਟਾਂ ਦੀ ਚੰਡੀਗੜ੍ਹ ਵਾਲੀ ਪਾਰਟੀ ਕਾਂਗਰਸ ਦੇ ਇਕ ਸੰਗੀਤ ਸਮਾਗਮ ਵਿਚ ਪੰਜਾਬ ਦੀ ਕੋਇਲ ਸੁਰਿੰਦਰ ਕੌਰ ਨੂੰ ਚੰਨ ਹੁਰਾਂ ਦੀ ਛਾਤੀ 'ਤੇ ਸਿਰ ਰੱਖ ਕੇ ਏਦਾਂ ਮਿਲਦੇ ਤੱਕਿਆ ਸੀ ਜਿਵੇਂ ਕੋਈ ਚਿਰੀਂ ਵਿਛੁੰਨੀ ਧੀ ਪਿਤਾ ਨੂੰ ਮਿਲਦੀ ਹੈ।

ਜੇ ਤੇਰਾ ਸਿੰਘ ਚੰਨ ਦੀ ਕਾਵਿ ਪੁਸਤਕ 'ਸਿਸਕੀਆਂ' 1953 ਵਿਚ ਦੇਸ਼ ਦੀਪਕ ਮੰਡਲ, ਰਾਵਲਪਿੰਡੀ, ਨੇ ਹਿੰਦੁਸਤਾਨ ਸਾਹਿਤ ਲੜੀ ਦੀ ਪਹਿਲੀ ਪੁਸਤਕ ਵਜੋਂ ਛਾਪੀ ਸੀ ਤਾਂ ਦੂਜੀ ਪੁਸਤਕ 'ਸਮੇਂ ਸਮੇਂ ਦੀਆਂ ਗੱਲਾਂ' ਦਾ ਮੁੱਖ ਬੰਦ ਉਸ ਸਮੇਂ ਦੇ ਸਰਵ ਪ੍ਰਵਾਨਤ ਲੇਖਕ ਗੁਰਬਖ਼ਸ਼ ਸਿੰਘ ਪ੍ਰੀਤਲੜੀ ਨੇ ਲਿਖਿਆ ਸੀ। ਇਹਨਾਂ ਵਿਚਲੀਆਂ ਕਵਿਤਾਵਾਂ ਦੇ ਨਾਂ 'ਮਜ਼ਦੂਰ ਹੁਸਨ', 'ਸੰਸਾਰ ਅਮਨ', 'ਮਈ ਦਿਹਾੜਾ', 'ਅਕਤੂਬਰ ਇਨਕਲਾਬ', 'ਸਟਾਲਿਨ', 'ਨਹਿਰੂ', 'ਭਗਤ ਸਿੰਘ' ਤੇ 'ਰੋਜ਼ਨਬਰਗ ਜੋੜੀ' ਚੰਨ ਦੀ ਕਾਵਿ ਪਹੁੰਚ ਤੇ ਮੰਤਵ ਉੱਤੇ ਸਹੀ ਪਾਉਣ ਲਈ ਕਾਫੀ ਹਨ। ਉਂਝ ਤੇਰਾ ਸਿੰਘ ਚੰਨ ਦੀ ਅਸਲੀ ਧੰਨ ਧੰਨ ਇਪਟਾ ਕਰਕੇ ਹੋਈ, ਜਿਸਨੂੰ ਪੰਜਾਬ ਦੀ ਪ੍ਰਮੁੱਖ ਇਕਾਈ ਬਣਾਉਣ ਵਿਚ ਉਹਨਾਂ ਦਾ ਯੋਗਦਾਨ ਇਤਿਹਾਸਕ ਕਿਹਾ ਜਾ ਸਕਦਾ ਹੈ। ਉਹਨਾਂ ਦੀ ਪ੍ਰੇਰਨਾ ਸਦਕਾ ਜਗਦੀਸ਼ ਫਰਿਆਦੀ ਤੇ ਹੁਕਮ ਚੰਦ ਖਲੀਲੀ ਵਰਗੇ ਬਠਿੰਡੇ ਦੇ ਰਾਮ ਲੀਲ੍ਹਾ ਦੇ ਸਾਧਾਰਨ ਖਿਡਾਰੀਆਂ

ਨੇ ਅਜਿਹੀਆਂ ਸਿਖਰਾਂ ਛੁਹੀਆਂ ਕਿ ਜੋਗਿੰਦਰ ਬਾਹਰਲਾ ਵਰਗੇ ਪ੍ਰਵਾਣਤ ਗਾਇਕ ਅਦਾਕਾਰ ਮੁੰਬਈ ਦੀ ਚਹਿਲ ਪਹਿਲ ਨੂੰ ਅਲਵਿਦਾ ਕਹਿ ਕੇ ਪੰਜਾਬ ਆ ਕੇ ਚੰਨ ਹੁਰਾਂ ਦੇ ਖੇਮੇ ਵਿਚ ਦਾਖਲ ਹੋ ਗਏ। ਇਹ ਉਹ ਸਮਾਂ ਸੀ ਜਦੋਂ ਗੱਡਿਆਂ ਦੀ ਸਟੇਜ ਬਣਾ ਕੇ ਨਾਟਕ ਖੇਡਣ ਵਾਲਾ ਇਹ ਰੰਗਕਰਮੀ ਆਪਣੀ ਨਾਟਕਕਾਰੀ ਨੂੰ ਤਕਨੀਕੀ ਗੁਣਾਂ ਨਾਲ ਸ਼ਿੰਗਾਰਨ ਦੇ ਯੋਗ ਹੋ ਚੁੱਕਾ ਸੀ।ਮੰਚ ਦੇ ਪਰਦੇ ਨੂੰ ਲਹਿਰਾ ਕੇ ਇਹਨਾਂ ਤੋਂ ਸਤਲੁਜ ਦਾ ਪ੍ਰਭਾਵ ਪੈਦਾ ਕਰਨ ਦਾ ਅਸਲ ਮੰਤਵ ਇਹ ਸੀ ਕਿ ਇਹਨਾਂ ਲਹਿਰਾਂ ਤੋਂ ਇਲਾਕੇ ਦੇ ਵਸਨੀਕ ਭਗਤ ਸਿੰਘ ਤੇ ਉਸਦੇ ਸਾਥੀਆਂ ਉੱਤੇ ਹੋਏ ਤਸੀਹਿਆਂ ਦਾ ਹਾਲ ਪੁੱਛ ਸਕਣ।ਚੰਨ ਹੁਰਾਂ ਕਾਲੇ ਕਾਂ ਕੋਲੋਂ ਅਮਨਾਂ ਦੀ ਬੋਲੀ ਬੁਲਵਾਈ ਅਤੇ ਇਕ ਹੋਰ ਰਚਨਾ ਵਿਚ ਸਿਕੰਦਰ ਦੀ ਪ੍ਰੇਮਕਾ ਰੁਖਸਾਨਾ ਦੇ ਮੂੰਹੋਂ ਸਿਕੰਦਰ ਨੂੰ ਜੰਗ ਦਾ ਰਾਹ ਛੱਡ ਕੇ ਅਮਨ ਦੇ ਰਾਹ ਤੁਰਨ ਲਈ ਪ੍ਰੇਰਿਆ।ਇਹਨਾਂ ਗੀਤ ਨਾਟਕਾਂ ਲਈ ਚੰਨ ਦੇ ਲਿਖੇ ਅਤੇ ਸੁਰਿੰਦਰ ਕੌਰ ਤੇ ਅਮਰਜੀਤ ਗੁਰਦਾਸਪੁਰੀ ਦੇ ਗਾਏ ਗੀਤ ਏਨੇ ਮਕਬੂਲ ਹੋਏ ਕਿ ਪੰਜਾਬ ਦੇ ਨੌਜਵਾਨ ਇਹਨਾਂ ਨੂੰ ਗਲੀਆਂ ਵਿਚ ਗਾਉਂਦੇ ਹੁੰਦੇ ਸਨ।

ਮੈਨੂੰ ਚੰਨ ਹੁਰਾਂ ਦੀਆਂ ਉਪਰੋਕਤ ਗਤੀਵਿਧੀਆਂ ਦਾ ਅਸਲ ਗਿਆਨ ਉਦੋਂ ਹੋਇਆ ਜਦੋਂ ਮੈਂ 1985 ਵਿਚ ਦਿੱਲੀ ਤੋਂ ਚੰਡੀਗੜ੍ਹ ਆ ਕੇ ਏਥੇ ਰਹਿਣ ਲੱਗਿਆ।ਇਸ ਤੋਂ ਪਹਿਲਾ ਮੈਂ ਉਨ੍ਹਾਂ ਨੂੰ ਰੂਸੀ ਦੂਤਾਵਾਸ ਵਿਚ ਨੌਕਰੀ ਕਰਦਿਆਂ ਦਿੱਲੀ ਦੀਆਂ ਸੜਕਾਂ ਉੱਤੇ ਵਾਹੋਦਾਹੀ ਮੋਟਰ ਸਾਈਕਲ ਚਲਾਉਂਦਿਆਂ ਹੀ ਤਕਦਾ ਰਿਹਾ ਸਾਂ।ਮੇਰੇ ਜਾਨਣ ਤਕ ਉਹਨਾਂ ਦੀ ਰਚਨਕਾਰੀ ਪਰਿਵਾਰਕ ਲੋੜਾਂ ਤੇ ਸ਼ੱਕਰ ਰੋਗ ਨੇ ਦਬਾ ਲਈ ਹੋਈ ਸੀ। ਉਹਨਾਂ ਦੀਆਂ ਤਿੰਨੇ ਧੀਆਂ-ਸੁਲੇਖਾ, ਨਿਤਾਸ਼ਾ ਤੇ ਮਮਤਾ, ਤਿੰਨੇ ਪੁੱਤਰ-ਮਨਦੀਪ, ਦਿਲਦਾਰ ਤੇ ਜਨਮੀਤ- ਯੋਗ ਵਿਦਿਆ ਪ੍ਰਾਪਤੀ ਤੋਂ ਪਿੱਛੋਂ ਆਪੋ ਆਪਣੇ ਰੋਜ਼ਗਾਰ ਤੇ ਕਾਰ-ਵਿਹਾਰ ਵਿਚ ਲੱਗੇ ਹੋਣ ਦੇ ਨਾਲ ਨਾਲ ਚੰਗੇ ਇਨਸਾਨ ਵੀ ਹਨ। ਜੇ ਮਨਦੀਪ ਸਾਹਿਤ ਦਾ ਗਿਆਤਾ ਤੇ ਬੁੱਧੀਜੀਵੀ ਹੈ ਤਾਂ ਜਨਮੀਤ ਵਧੀਆ ਛਾਪਕ ਹੋਣ ਦੇ ਨਾਲ ਨਾਲ ਆਪਣੀ ਕਾਰ ਦੀ ਸੇਵਾ ਪ੍ਰਦਾਨ ਕਰਨ ਵਿਚ ਹਰ ਵੇਲੇ ਤਤਪਰ। ਦਿਲਦਾਰ ਦੇ ਪਰਿਵਾਰ ਦੀ ਚੰਗਿਆਈ ਤਾਂ ਇਸੇ ਗੱਲ ਤੋਂ ਪ੍ਰਤੱਖ ਹੈ ਕਿ ਚੰਨ ਤੇ ਉਹਨਾਂ ਦੀ ਸ੍ਰੀਮਤੀ ਨੇ ਆਪਣੀ ਉਮਰ ਦੀ ਸ਼ਾਮ ਉਸ ਦੇ ਘਰ ਹੀ ਬਿਤਾਉਣ ਦਾ ਫੈਸਲਾ ਕੀਤਾ ਸੀ। ਉਂਝ ਆਪ ਚੱਢਾ ਬਰਾਦਰੀ ਦੇ ਹੋਣ ਦੇ ਬਾਵਜੂਦ ਉਹਨਾਂ ਨੇ ਆਪਣੇ ਕਿਸੇ ਧੀ ਪੁੱਤਰ ਨੂੰ ਬਰਾਦਰੀ ਤੋਂ ਬਾਹਰ ਰਿਸ਼ਤਾ ਨਾਤਾ ਜੋੜਨ ਤੋਂ ਵੀ ਕਦੀ ਨਹੀਂ ਵਰਜਿਆ। ਉਹਨਾਂ ਦੀ ਇਕ ਨੂੰਹ ਕਰਨਾਲ ਦੇ ਵਿਰਕਾਂ ਦੀ ਧੀ ਹੈ ਤੇ ਇਕ ਹੈਦਰਾਬਾਦ ਦੇ ਮੁਸਲਮਾਨਾਂ ਦੀ। ਚੰਨ-ਪਰਿਵਾਰ ਦਾ ਇਹ ਵਰਤਾਰਾ ਉਹਨਾਂ ਦੀ ਤੀਜੀ ਪੀੜ੍ਹੀ ਵਿਚ ਵੀ ਜਾਰੀ ਹੈ।

ਉਹਨਾਂ ਵੱਲੋਂ ਦਿੱਤੀ ਉਪਰੋਕਤ ਖੁੱਲ੍ਹ ਪੁੱਤਰਾਂ ਤਕ ਹੀ ਸੀਮਤ ਨਹੀਂ ਸੀ। ਏਸ ਪਾਸੇ ਪਹਿਲ ਕਰਨ ਦਾ ਮਾਣ ਵੱਡੀ ਧੀ ਸੁਲੇਖਾ ਨੂੰ ਦੇ ਚੁੱਕੇ ਸਨ ਜਿਸਦਾ ਪਤੀ ਰਘਬੀਰ ਸਿੰਘ ਖੱਤਰੀ ਸਿੱਖ ਬਰਾਦਰੀ ਤੋਂ ਬਾਹਰ ਦਾ ਹੈ। ਉਹ ਉਸ ਪਰਚੇ (ਸਿਰਜਣਾ) ਦਾ ਸੰਚਾਲਕ ਸੰਪਾਦਕ ਹੈ ਜਿਹੜਾ ਪੰਜਾਬੀ ਦੇ ਸਾਹਿਤਕ ਰਸਾਲਿਆਂ ਵਿਚ ਅੱਜ 'ਪ੍ਰੀਤਲੜੀ' ਤੋਂ ਬਿਨਾਂ ਸਭ ਤੋਂ ਵਡੇਰੀ ਉਮਰ ਦਾ ਹੈ। ਇਸ ਰਸਾਲੇ ਦੀ ਉਮਰ ਦਰਾਜ਼ੀ ਵਿਚ ਸੁਲੇਖਾ ਵੱਲੋਂ ਪਿਤਾ ਤੋਂ ਪ੍ਰਾਪਤ ਹੋਈ ਫਰਾਖਦਿਲੀ ਹੀ ਸ਼ਾਮਲ ਨਹੀਂ ਸਗੋਂ ਉਨ੍ਹਾਂ ਦੀਆਂ ਦੋਵੇਂ ਧੀਆਂ ਸਿਰਜਣਾ ਤੇ ਰਚਨਾ ਦੀ ਪਹੁੰਚ ਵੀ ਸ਼ਾਮਿਲ ਹੈ। ਪੰਜਾਬੀ ਦੇ ਪਰਚਿਆਂ ਦੀ ਮਰਨ ਦਰ ਦੱਸਦੀ ਹੈ ਕਿ ਇਨ੍ਹਾਂ ਨੂੰ ਜਾਰੀ ਰੱਖਣ ਲਈ ਇਨ੍ਹਾਂ ਦੇ ਮਾਲਕਾਂ ਨੂੰ ਆਪਣੇ ਪਰਿਵਾਰ ਦੀਆਂ ਲੋੜਾਂ ਦਾ ਗਲ਼ ਘੁੱਟਣ ਤਕ ਲੈ ਜਾਂਦਾ ਹੈ। ਜੇ ਸੁਲੇਖਾ, ਸਿਰਜਣਾ ਤੇ ਰਚਨਾ ਨੇ ਪੰਜਾਬੀ ਦੇ ਇਸ ਰਸਾਲੇ ਨੂੰ ਆਪਣੇ ਸਾਹ ਬਖਸ਼ਿਸ਼ ਕਰੀ ਰੱਖੇ ਹਨ, ਤਾਂ ਸਮਝੋ ਇਹ ਵੀ ਸਿਰਜਣਾ ਤੇ ਰਚਨਾ ਦੇ ਨਾਨਾ ਜੀ ਤੇ ਸੁਲੇਖਾ ਦੇ ਦਾਰ ਜੀ (ਪਿਤਾ) ਦੀ ਦੇਣ ਹੈ।

ਤੇਰਾ ਸਿੰਘ ਚੰਨ ਦੇ ਖੱਬੇ ਪੱਖੀ ਤੇ ਪ੍ਰਗਤੀਸ਼ੀਲ ਵਿਚਾਰਧਾਰਾ ਨੂੰ ਪਰਨਾਏ ਹੋਣ ਬਾਰੇ ਤਾਂ ਕਿਸੇ ਨੂੰ ਕੋਈ ਭੁਲੇਖਾ ਨਹੀਂ ਪਰ ਉਹ ਧਾਰਮਿਕ ਮਾਮਲਿਆਂ ਵਿਚ ਕੱਟੜਪੰਥੀ ਤੋਂ ਕਿੰਨੇ ਦੂਰ ਸਨ,



ਉਹਨਾਂ ਦੇ ਨਿਕਟ ਸੰਬੰਧੀ ਹੀ ਜਾਣਦੇ ਹਨ। ਜਿੱਥੇ ਆਪਣੇ ਮਾਪਿਆਂ ਦੇ ਦਿੱਤੇ ਸ਼ੁੱਧ ਸਿੱਖੀ ਸਰੂਪ ਦੀ ਉਹਨਾਂ ਸਰੀਰ ਦੇ ਅਗਨੀ ਭੇਟਾ ਤਕ ਰਾਖੀ ਕੀਤੀ, ਉੱਥੇ ਅੰਦਰਲੇ ਮਨੋਂ ਅਜਿਹੀ ਰੀਤ ਮਰਯਾਦਾ ਦੇ ਧਾਰਨੀ ਰਹੇ ਜਿਹੜੀ ਝੂਠੀ ਪਾਠ ਪੂਜਾ ਨੂੰ ਨਕਾਰਦੀ ਸੀ। ਸ਼ੱਕਰ ਰੋਗ ਦੀ ਸਿਖਰ ਦੇ ਦਿਨਾਂ ਵਿਚ ਉਹ ਇਸਦੀ ਰੋਕਥਾਮ ਲਈ ਵਿਗਿਆਨਕ ਤੌਰ ਤਰੀਕੇ ਤਾਂ ਵਰਤਦੇ ਰਹੇ ਪਰ ਤੱਜੀ ਹੋਈ ਮਰਯਾਦਾ ਦੇ ਰਾਹ ਨਹੀਂ ਪਏ। ਮੈਂ ਸ਼ੱਕਰ ਰੋਗ ਦੀ ਮਾਰ ਵਿਚ ਉਹਨਾਂ ਦੀ ਬੇਚਾਰਗੀ ਦਾ ਚਸ਼ਮਦੀਦ ਗਵਾਹ ਵੀ ਹਾਂ। ਬਿਸਤਰ ਨਾਲ ਬਿਸਤਰ ਹੋਏ ਚੰਨ ਹੁਰਾਂ ਨੂੰ ਇਕ ਦਿਨ ਉਹਨਾਂ ਦੀ ਇਕ ਧੀ ਨੇ, ਆਪਣੇ ਸਹੁਰੇ ਘਰ ਦੀ ਮਰਯਾਦਾ ਅਧੀਨ ਹੀ ਸਹੀ, 'ਵਾਹਿਗੁਰੂ ਵਾਹਿਗੁਰੂ' ਜਪਣ ਲਈ ਕਿਹਾ ਤਾਂ ਉਹਨਾਂ ਦਾ ਪ੍ਰਤੀਕਰਮ ਪੂਰਨ ਵਿਗਿਆਨੀਆਂ ਵਾਲਾ ਜਾਂ ਇਸਤੋਂ ਵੀ ਤੋਲਾ ਮਾਸਾ ਉੱਪਰ ਦਾ ਸੀ। 'ਵਾਹਿਗੁਰੂ ਜਪਿਆਂ ਕੀ ਹੋ ਜਾਵੇਗਾ', ਉਹਨਾਂ ਨੇ ਸਹਿਜ ਭਾਵ ਉੱਤਰ ਦਿੱਤਾ ਸੀ। ਉਹਨਾਂ ਦੀ ਇੱਛਾ/ਪ੍ਰੇਰਨਾ ਦਾ ਪਾਲਣ ਕਰਦਿਆਂ ਉਹਨਾਂ ਦੇ ਸਸਕਾਰ ਸਮੇਂ ਅਤੇ ਫੁੱਲਾਂ ਨੂੰ ਜਲਪ੍ਰਵਾਹ ਕਰਨ ਸਮੇਂ ਕਿਸੇ ਕਿਸਮ ਦੀ ਅਰਦਾਸ ਨਹੀਂ ਕੀਤੀ ਗਈ। ਹਾਂ ਪਰਿਵਾਰ ਦੀ ਇਕ ਇਕਾਈ ਦੀ ਭਾਵਨਾ ਦਾ ਸਤਿਕਾਰ ਕਰਦਿਆਂ ਏਨਾ ਜ਼ਰੂਰ ਕੀਤਾ ਗਿਆ ਕਿ ਉਹਨਾਂ ਦਾ ਸ਼ਰਧਾਂਜਲੀ ਸਮਾਰੋਹ ਇਕ ਵੱਡੇ ਲੰਗਰ ਤੇ ਉਸਤੋਂ ਵਡੇਰੇ ਹਾਲ ਵਾਲੇ ਗੁਰਦੁਆਰੇ ਵਿਚ ਕੀਤਾ ਗਿਆ ਤੇ ਉਹ ਵੀ ਸੰਖੇਪ ਤੇ ਸਾਦਾ ਰਸਮਾਂ ਰੀਤਾਂ ਨਾਲ।

ਤੇਰਾ ਸਿੰਘ ਚੰਨ ਦੀ ਗੱਲ ਕਰਨਾ ਪੰਜਾਬੀ ਜਾਗ੍ਰਿਤੀ ਦਾ ਇਤਿਹਾਸ ਚੇਤੇ ਕਰਨਾ ਹੈ। ਉਹ ਗੁਰਬਖਸ਼ ਸਿੰਘ ਪ੍ਰੀਤਲੜੀ, ਹੀਰਾ ਸਿੰਘ ਦਰਦ, ਮੋਹਨ ਸਿੰਘ ਮਾਹਿਰ, ਅਰਜਨ ਸਿੰਘ ਗੜਗੱਜ ਤੇ ਅਵਤਾਰ ਸਿੰਘ ਮਲਹੋਤਰਾ ਦੇ ਹਮਸਫਰ ਰਹੇ ਸਨ। ਇਸ ਪੀੜ੍ਹੀ ਨੂੰ ਪੰਜਾਬੀ ਸਾਹਿਤ ਦੀ ਉਸਰਈਆ ਪੀੜ੍ਹੀ ਮੰਨਿਆ ਜਾਂਦਾ ਹੈ। ਸਰਕਾਰੇ ਦਰਬਾਰੇ ਤਾਂ ਉਹਨਾਂ ਦਾ ਕੋਈ ਬਹੁਤਾ ਮਾਣ-ਸਨਮਾਨ ਨਹੀਂ ਹੋਇਆ ਜਿਸ ਦੀ ਉਹਨਾਂ ਨੂੰ ਕੋਈ ਬਹੁਤੀ ਪਰਵਾਹ ਵੀ ਨਹੀਂ ਸੀ। ਪਰ ਵੱਖ-ਵੱਖ ਸਾਹਿਤਕ-ਸਭਿਆਚਾਰਕ ਸੰਸਥਾਵਾਂ ਨੇ ਉਹਨਾਂ ਦੀ ਸਿਰਜਣਾਤਮਕ ਤੇ ਜੱਥੇਬੰਦਕ ਘਾਲਣਾ ਦਾ ਉੱਘਾ ਸਨਮਾਨ ਕੀਤਾ। ਇਹਨਾਂ ਸੰਸਥਾਵਾਂ ਵਿਚ ਕੇਂਦਰੀ ਪੰਜਾਬੀ ਲੇਖਕ ਸਭਾ, ਪੰਜਾਬੀ ਸਾਹਿਤ ਅਕਾਦਮੀ, ਪੰਜਾਬ ਸੰਗੀਤ ਨਾਟਕ ਅਕਾਦਮੀ ਅਤੇ ਪੰਜਾਬ ਲੋਕ ਸਭਿਆਚਾਰ ਮੰਚ ਸ਼ਾਮਲ ਹਨ। ਪੰਜਾਬੀ ਸਾਹਿਤ ਅਕਾਦਮੀ ਲੁਧਿਆਣਾ ਨੇ ਉਹਨਾਂ ਨੂੰ ਮਾਣਾਰਥ ਫੈਲੋਸ਼ਿਪ ਪ੍ਰਦਾਨ ਕੀਤੀ ਸੀ। ਇਕ ਦਹਾਕਾ ਪਹਿਲਾਂ ਹਾਸ਼ਮ ਯਾਦਗਾਰੀ ਟਰਸਟ ਨੇ ਚੰਨ ਹੁਰਾਂ ਨੂੰ ਗੁਰਬਖਸ਼ ਸਿੰਘ ਪ੍ਰੀਤ ਲੜੀ ਐਵਾਰਡ ਦੇ ਕੇ ਸਨਮਾਨਿਆ। ਕੁਝ ਹੀ ਵਰ੍ਹੇ ਪਹਿਲਾਂ ਦਰਸ਼ਨ ਗਿੱਲ ਦੀ ਅਗਵਾਈ ਵਿਚਲੇ ਕੈਨੇਡਾ ਦੇ ਇੰਟਰਨੈਸ਼ਨਲ ਪੰਜਾਬੀ ਲਿਟਰੇਰੀ ਟਰੱਸਟ ਨੇ ਅਵਾਰਡ ਦੇ ਕੇ ਸਨਮਾਨਿਆ ਸੀ। ਖਰੜ ਦੀ ਪੰਜਾਬੀ ਸਾਹਿਤ ਸਭਾ ਨੇ ਮਹਿੰਦਰ ਸਿੰਘ ਰੰਧਾਵਾ ਐਵਾਰਡ ਦੇ ਕੇ। ਫੇਰ ਛੇਤੀ ਹੀ ਦਿੱਲੀ ਦੀ ਪੰਜਾਬੀ ਸਾਹਿਤ ਸਭਾ ਨੇ ਉਹਨਾਂ ਨੂੰ ਫੈਲੋਸ਼ਿਪ ਪ੍ਰਦਾਨ ਕੀਤੀ ਜਿਹੜੀ ਅੰਤਲੇ ਸਾਹਾਂ ਤਕ ਉਹਨਾਂ ਦੇ ਕੋਲ ਰਹੀ।

ਕੈਂਬਲਪੁਰ (ਪਾਕਿਸਤਾਨ) ਦੇ ਨਿੱਕੇ ਜਿਹੇ ਪਿੰਡ ਬਿਲਾਵਲ ਵਿਚ ਜੰਮੇ ਤੇਰਾ ਸਿੰਘ ਨੇ ਮੁੱਢਲੀ ਪੜ੍ਹਾਈ ਚੂੜ੍ਹਕਾਣੇ ਤੇ ਅਗਲੇਰੀ ਵਿੱਦਿਆ ਅੰਮ੍ਰਿਤਸਰ ਤੋਂ ਪ੍ਰਾਪਤ ਕਰਕੇ ਆਪਣਾ ਮੁੱਢਲਾ ਜੀਵਨ ਕੋਟਾ ਬਲੋਚਸਤਾਨ ਵਿਚ ਕਲਰਕੀ ਨਾਲ ਸ਼ੁਰੂ ਕੀਤਾ ਸੀ। ਪਰ ਆਪਣੀ ਅਣਥੱਕ ਘਾਲਣਾ, ਉੱਦਮ ਤੇ ਪ੍ਰਗਤਵਾਦੀ ਪਹੁੰਚ ਸਦਕਾ ਉਹ ਕੇਂਦਰੀ ਪੰਜਾਬੀ ਲੇਖਕ ਸਭਾ ਦੇ ਉਸਰਈਏ ਅਤੇ ਪੰਜਾਬ ਵਿਚ ਇਪਟਾ ਦੇ ਬਾਨੀ ਵਜੋਂ ਜਾਣੇ ਜਾਂਦੇ ਰਹੇ। ਉਹਨਾਂ ਦੇ ਲਿਖੇ ਕਾਵਿ-ਨਾਟਕ ਪ੍ਰਗਤੀਵਾਦੀ ਸਾਹਿਤ-ਰਚਨਾ ਦੀ ਸਿਖਰ ਮੰਨੇ ਗਏ ਹਨ। ਇਹਨਾਂ ਅਗਾਂਹ ਵਧੂ ਨਾਟਕਾਂ ਤੇ ਵਿਚਾਰਾਂ ਬਦਲੇ ਉਹਨਾਂ ਨੂੰ 1942 ਤੇ 1962 ਵਿਚ ਕੈਦ ਵੀ ਕੱਟਣੀ ਪਈ ਪਰ ਆਪਣੀ ਧੁਨ ਤੋਂ ਉਹ ਪਿੱਛੇ ਨਹੀਂ ਹਟੇ।

ਚੰਨ ਹੁਰਾਂ ਦੇ ਜੱਦੀ ਪਿੰਡ ਬਿਲਾਵਲ ਨੂੰ ਤਿੰਨ ਪਾਸਿਆਂ ਤੋਂ ਸੁਹਾਂ ਨਦੀ ਨੇ ਘੇਰ ਰੱਖਿਆ ਸੀ। ਇਸ ਨਦੀ ਬਾਰੇ ਤਾਂ ਪੰਜਾਬੀ ਦੇ ਪਾਠਕ ਮੋਹਨ ਸਿੰਘ ਦੀ ਕਵਿਤਾ ਵਿਚ ਵੀ ਪੜ੍ਹਦੇ ਰਹੇ ਹਨ ਪਰ ਇਹ ਸੱਚ ਬਹੁਤ ਘੱਟ ਲੋਕਾਂ ਨੂੰ ਪਤਾ ਹੈ ਕਿ ਸ੍ਰੀਮਤੀ ਚੰਨ ਦਾ ਨਾਂ ਵੀ ਉਹੀਓ ਹੈ ਜਿਹੜਾ ਮੋਹਨ

ਸਿੰਘ ਦੀ ਪਹਿਲੀ ਪਤਨੀ ਦਾ ਸੀ- ਬਸੰਤ ਕੌਰ। ਮੋਹਨ ਸਿੰਘ ਦੀ ਬਸੰਤ ਕਿੰਨੀ ਸੋਹਣੀ ਤੇ ਕਿੰਨੀ ਮਹਿਮਾਨ ਨਿਵਾਜ਼ ਸੀ, ਉਸ ਬਾਰੇ ਤਾਂ ਮੈਨੂੰ ਪਤਾ ਨਹੀਂ ਪਰ ਸ੍ਰੀਮਤੀ ਚੰਨ ਹੁਰਾਂ ਬਾਰੇ ਇਹ ਪੱਕ ਹੈ ਕਿ ਆਪਣੀ ਜਵਾਨੀ ਵਿਚ ਉਹ ਸੱਚ ਮੁੱਚ ਹੀ ਬਣਦੀ ਫਬਦੀ ਮੁਟਿਆਰ ਰਹੇ ਹੋਣਗੇ। ਜਿੱਥੋਂ ਤਕ ਉਹਨਾਂ ਦੀ ਮਹਿਮਾਨ ਨਿਵਾਜ਼ੀ ਦਾ ਸਵਾਲ ਹੈ ਚੰਨ ਹੁਰਾਂ ਦੇ ਘਰ ਮੰਜੀਆਂ ਤੋੜਨ ਤੇ ਰੋਟੀਆਂ ਮਰੋੜਨ ਵਾਲੇ ਕਾਮਰੇਡ ਤਾਂ ਆਉਂਦੇ ਹੀ ਸਨ, ਨਵੇਂ ਤੇ ਪੁਰਾਣੇ ਰੰਗ ਕਰਮੀ ਅਤੇ ਲੇਖਕ ਵੀ ਸਾਹ ਨਹੀਂ ਸੀ ਲੈਣ ਦਿੰਦੇ। ਚੰਨ-ਪਰਿਵਾਰ ਦੇ ਵਿਹੜੇ ਵਿਚ ਹੁਣ ਤਕ ਪੱਕੀਆਂ ਰੋਟੀਆਂ ਤੇ ਦਾਲਾਂ ਦੀਆਂ ਦੇਗਚੀਆਂ ਦਾ ਹਿਸਾਬ ਲਾਈਏ ਤਾਂ ਕਿਸੇ ਵੱਡੇ ਕਸਬੇ ਦੇ ਗੁਰਦੁਆਰੇ ਵਿਚ ਪੱਕੇ ਲੰਗਰ ਜਿੰਨਾ ਜ਼ਰੂਰ ਹੋਵੇਗਾ। ਆਪਣੀ ਘਰ ਵਾਲੀ ਨੂੰ ਏਨਾ ਕੁਝ ਕਰਨ ਦੇ ਯੋਗ ਬਣਾਈ ਰੱਖਣ ਦੀਆਂ ਤਹਿਆਂ ਤਕ ਜਾਈਏ ਤਾਂ ਚੰਨ ਹੁਰਾਂ ਦੀ ਉੱਤਪਤੀ ਤੇ ਰਚਨਾਕਾਰੀ ਦੀ ਗੱਲ ਸਹਿਜੇ ਹੀ ਸਮਝ ਆ ਜਾਵੇਗੀ।

ਵੱਡੇ ਲੰਗਰ ਤੇ ਭੰਡਾਰੇ ਦਾ ਇਹ ਅਰਥ ਬਿਲਕੁਲ ਨਾ ਕੱਢਣਾ ਕਿ ਏਸ ਘਰ ਕੋਮਲ ਕਲਾ ਦੇ ਮਹਾਰਥੀ ਘੱਟ ਆਉਂਦੇ ਸਨ। ਸੁਰਿੰਦਰ ਕੌਰ, ਜੋਗਿੰਦਰ ਬਾਹਰਲਾ ਤੇ ਆਵਾਜ਼ ਦੇ ਬਾਦਸ਼ਾਹ ਅਮਰਜੀਤ ਗੁਰਦਾਸਪੁਰੀ ਦਾ ਜ਼ਿਕਰ ਹੋ ਚੁੱਕਾ ਹੈ। ਜਿਸ ਦਿਨ ਪੰਜਾਬੀ ਫਿਲਮ ਜਗਤ ਦਾ ਹਰਮਨ ਪਿਆਰਾ ਅਦਾਕਾਰ ਬਲਰਾਜ ਸਾਹਨੀ ਸੱਠਵਿਆਂ ਵਿਚ ਜਲੰਧਰ ਦੇ ਰੈਣਿਕ ਬਾਜ਼ਾਰ ਵਿਚਲੇ ਉਹਨਾਂ ਦੇ ਦੋ ਕਮਰਿਆਂ ਵਾਲੇ ਨਿੱਕੇ ਜਿਹੇ ਘਰ ਵਿਚ ਰਾਤ ਰਿਹਾ, ਉਸ ਦਿਨ ਏਸ ਘਰ ਦੀਆਂ ਧੁੰਮਾਂ ਸਾਰੀ ਨਗਰੀ ਵਿਚ ਫੈਲ ਗਈਆਂ ਸਨ। ਏਥੋਂ ਤਕ ਕਿ ਜਾਣ ਤੋਂ ਪਹਿਲਾਂ ਏਸ ਘਰੋਂ ਨਿਕਲਦੇ ਬਲਰਾਜ ਸਾਹਨੀ ਦੇ ਦਰਸ਼ਨ ਕਰਨ ਵਾਲਿਆਂ ਦੀਆਂ ਦੂਰ ਦੂਰ ਤਕ ਲਾਈਨਾਂ ਲੱਗ ਗਈਆਂ ਸਨ। ਇਸ ਘਟਨਾ ਦਾ ਜ਼ਿਕਰ ਮੈਂ ਤੇਰਾ ਸਿੰਘ ਚੰਨ ਦੀ ਚੜ੍ਹਤ ਦੱਸਣ ਲਈ ਏਨਾ ਨਹੀਂ ਕੀਤਾ ਜਿੰਨਾ ਇਪਟਾ ਦੀ ਚੜ੍ਹਤ ਦੱਸਣ ਲਈ ਕੀਤਾ ਹੈ ਜਿਸਦੀ ਪੰਜਾਬ ਇਕਾਈ ਦੇ ਉਹ ਬਾਨੀ ਹੋਣ ਤੋਂ ਬਿਨਾਂ ਰਹਿੰਦੇ ਦਮ ਤਕ ਇਸਦੀ ਅਗਵਾਈ ਕਰਦੇ ਰਹੇ।

ਤੇਰਾ ਸਿੰਘ ਚੰਨ ਦੀ ਰਚਨਾਕਾਰੀ ਦੀ ਗੱਲ ਉਹਨਾਂ ਦੀਆਂ ਦੋਹਤੀਆਂ ਸਿਰਜਣਾ ਤੇ ਰਚਨਾ ਦੇ ਹਵਾਲੇ ਨਾਲ ਸ਼ੁਰੂ ਕਰਨ ਵਿਚ ਮੈਂ ਕੁਝ ਵਧੇਰੇ ਹੀ ਸੌਖ ਦਾ ਰਾਹ ਲੱਭਿਆ ਹੈ। ਸੁਲੇਖਾ ਦੀ ਮੁੱਢਲੀ ਨੌਕਰੀ ਦੇ ਸਮੇਂ ਅਤੇ ਉਸਦੇ ਬਹੁਤ ਪਿੱਛੋਂ ਤਕ ਸੁਲੇਖਾ ਦੀਆਂ ਬੇਟੀਆਂ ਨੂੰ ਬਚਪਨ ਵਿਚ ਚੰਨ ਹੁਰੀਂ ਅਤੇ ਸ੍ਰੀਮਤੀ ਚੰਨ ਹੀ ਸਾਂਭਦੇ ਰਹੇ ਹਨ। ਸ਼ਾਮ ਨੂੰ ਘਰ ਆਉਣ ਸਮੇਂ ਬੱਚਿਆਂ ਲਈ ਕੋਈ ਨਾ ਕੋਈ ਚੀਜ਼ੀ ਲੈ ਕੇ ਆਉਣਾ ਉਹਨਾਂ ਦਾ ਨਿੱਤਨੇਮ ਸੀ। ਮੈਂ ਚੰਨ ਹੁਰਾਂ ਨੂੰ ਸਿਰਜਣਾ ਤੇ ਰਚਨਾ ਸਮੇਤ ਆਪਣੇ ਸਾਰੇ ਪੋਤੇ ਪੋਤੀਆਂ ਤੇ ਦੋਹਤੇ ਦੋਹਤੀਆਂ (ਸਰਘੀ, ਸੰਦਲੀ, ਸੁਗੰਧੀ, ਸਿੱਪੀ, ਗੋਲੂ, ਸੁਮੇਲ, ਗਾਬੀ, ਗਗਨ, ਜੁਗਨੂੰ, ਗੁਗਨੂੰ) ਨੂੰ ਇਕੋ ਜਿਹਾ ਪਿਆਰ ਕਰਦੇ ਵੇਖਿਆ ਹੈ। ਖਾਸ ਕਰਕੇ ਦਿਲਦਾਰ ਦੇ ਬੇਟੇ ਸੁਮੇਲ ਤੇ ਉਸਦੀ ਬੇਟੀ ਸੰਦਲੀ ਤੇ ਦੋਹਾਂ ਦੀ ਮਾਂ ਸੁਲਤਾਨਾ ਨੂੰ। ਬੱਚਿਆਂ ਨੂੰ ਖ਼ੁਸ਼ ਕਰਨ ਲਈ ਉਹਨਾਂ ਦੇ ਸਰ੍ਹਾਣੇ ਬਿਸਕੁਟ ਤੇ ਟੌਫੀਆਂ ਹਰ ਸਮੇਂ ਹਾਜ਼ਰ ਹੁੰਦੀਆਂ ਸਨ। ਜਦੋਂ ਇਸ ਪੀੜ੍ਹੀ ਦੀ ਅਗਲੀ ਪਨੀਰੀ ਵਾਲੇ ਨਿਸ਼ਾਂਤ, ਕੌਤਕ, ਪਲਕ, ਸੁਹਾਵੀ ਤੇ ਸ਼ਾਇਸਤਾ ਦੇ ਵੱਡੇ ਹੋਣ ਦਾ ਸਮਾਂ ਆਇਆ ਤਾਂ ਚੰਨ ਹੁਰਾਂ ਨੂੰ ਆਪਣੀ ਵੀ ਹੋਸ਼ ਨਹੀਂ ਸੀ ਰਹੀ। ਫੇਰ ਵੀ ਘਰ ਵਾਲਿਆਂ ਨੇ ਉਹਨਾਂ ਦੇ ਸੁਭਾਅ ਦਾ ਸਤਿਕਾਰ ਕਰਦਿਆਂ ਉਹਨਾਂ ਦੇ ਸਿਰਹਾਣੇ ਕੋਈ ਨਾ ਕੋਈ ਮਿੱਠੀ ਵਸਤੂ ਸਦਾ ਰੱਖੀ ਹੁੰਦੀ ਸੀ। ਜੇ ਚੰਨ ਹੁਰਾਂ ਦਾ ਵਸ ਚਲਦਾ ਤਾਂ ਉਹਨਾਂ ਨੇ ਰਸ ਮਲਾਈਆਂ ਤੇ ਬਿਸਕੁਟਾਂ ਦਾ ਭਰਿਆ ਗੱਡਾ ਧਰਮ ਰਾਜ ਦੇ ਦੋਹਤੇ ਦੋਹਤੀਆਂ, ਪੋਤੇ ਪੋਤੀਆਂ ਅਤੇ ਉਹਨਾਂ ਦੀ ਅਗਲੀ ਪਨੀਰੀ ਲਈ ਵੀ ਲੈ ਜਾਣਾ ਸੀ।

ਇਹੋ ਜਿਹੇ ਸਨ ਤੇਰਾ ਸਿੰਘ ਚੰਨ। ਸਿਰਜਣਾ ਤੇ ਰਚਨਾ ਦੇ ਨਾਨਾ ਜੀ। ਅਤੇ ਸਿਰਜਣਾ ਰਸਾਲੇ ਦੇ ਵੀ।

**[1538, ਸੈਕਟਰ 36-ਡੀ, ਚੰਡੀਗੜ੍ਹ]**



# ਤੇਰਾ ਸਿੰਘ ਚੰਨ - ਕਾਵਿ ਵੰਨਗੀ

## ਹੇ ਪਿਆਰੀ ਭਾਰਤ ਮਾਂ

ਹੇ ਪਿਆਰੀ ਭਾਰਤ ਮਾਂ,ਅਸੀਂ ਤੈਨੂੰ ਸੀਸ ਨਿਵਾਂਦੇ ਹਾਂ
ਤੇਰੇ ਤੋਂ ਸਦਕੇ ਜਾਂਦੇ ਹਾਂ।

ਸਾਨੂੰ ਲੋਰੀਆਂ ਦਿੱਤੀਆਂ ਮਾਂ,ਤੇਰੇ ਗਿੱਧਿਆਂ ਦੀ ਬੋਲੀ ਨੇ
ਸਾਨੂੰ ਹੱਸਣਾ ਦੱਸਿਆ ਮਾਂ,ਤੇਰੇ ਭੰਗੜੇ ਦੀ ਟੋਲੀ ਨੇ
ਅਸੀਂ ਡਿਗ ਡਿਗ ਹੋਏ ਜਵਾਨ, ਨਾ ਸਮਝੇ ਸਾਨੂੰ ਕੋਈ ਨਾਦਾਨ
ਅਗਾਂਹ ਨੂੰ ਕਦਮ ਵਧਾਂਦੇ ਹਾਂ।

ਸਾਨੂੰ ਟੁਰਨਾ ਦੱਸਿਆ ਮਾਂ, ਤੇਰੇ ਵਗਦੇ ਦਰਿਆਵਾਂ ਨੇ
ਸਾਨੂੰ ਨੱਚਣਾ ਦੱਸਿਆ ਮਾਂ, ਲਹਿਰਾਂ ਦੀਆਂ ਸ਼ੋਖ ਅਦਾਵਾਂ ਨੇ
ਤੇਰੀ ਮਿੱਠੜੀ ਮਸਤ ਹਵਾ, ਸਾਨੂੰ ਅਰਸ਼ੀਂ ਦਏ ਪੁਚਾ
ਸੁਰਗ ਨੂੰ ਕੋਲ ਬੁਲਾਂਦੇ ਹਾਂ।

ਸਾਨੂੰ ਹਿੰਮਤ ਦਿੱਤੀ ਮਾਂ, ਤੇਰੇ ਇਸ ਉੱਚ ਹਿਮਾਲੇ ਨੇ
ਸਾਨੂੰ ਦਿੱਤਾ ਸੱਚ ਨਿਆਂ, ਗੰਗਾ ਦੇ ਇਕ ਉਛਾਲੇ ਨੇ
ਤੇਰੇ ਹਰੇ ਭਰੇ ਨੇ ਖੇਤ, ਕਿ ਤੇਰੀ ਸੋਨੇ ਵਰਗੀ ਰੇਤ
ਮੱਥੇ 'ਤੇ ਧੂੜੀ ਲਾਂਦੇ ਹਾਂ।

ਸਾਨੂੰ ਜਿਉਣਾ ਦੱਸਿਆ ਮਾਂ, ਤੇਰੀਆਂ ਮਸਤ ਬਹਾਰਾਂ ਨੇ
ਸਾਨੂੰ ਮਰਨਾ ਦੱਸਿਆ ਮਾਂ, ਭਗਤ ਸਿੰਘ ਜਹੇ ਸਰਦਾਰਾਂ ਨੇ
ਸਾਡੇ ਬੁੱਧ ਵਰਗੇ ਭਗਵਾਨ, ਤੇ ਸਾਡੇ ਗਾਂਧੀ ਜਹੇ ਇਨਸਾਨ
ਉਹਨਾਂ ਤੋਂ ਸਿੱਖਿਆ ਪਾਂਦੇ ਹਾਂ।

ਅਸੀਂ ਸਹੁੰ ਖਾਂਦੇ ਹਾਂ ਮਾਂ, ਭਗਤ ਸਿੰਘ ਦੀ ਕੁਰਬਾਨੀ ਦੀ
ਅਸੀਂ ਸਹੁੰ ਖਾਂਦੇ ਹਾਂ ਮਾਂ, ਤੇਰੀ ਝਾਂਸੀ ਦੀ ਰਾਣੀ ਦੀ
ਤੇਰੇ ਵੱਲ ਜਿਹੜਾ ਤੱਕੇਗਾ, ਉਹ ਸਾਥੋਂ ਬਚ ਨਹੀਂ ਸਕੇਗਾ
ਅਸੀਂ ਇਹ ਕਸਮਾਂ ਖਾਂਦੇ ਹਾਂ।

## ਕਾਗ ਸਮੇਂ ਦਾ ਬੋਲਿਆ

ਕਾਗ ਸਮੇਂ ਦਾ ਬੋਲਿਆ,ਅਮਨਾਂ ਦੀ ਬੋਲੀ
ਮਾਖਿਉਂ ਵਰਗੀ ਮਸਤੀ ਜਿਸ ਕਣ ਕਣ ਵਿਚ ਘੋਲੀ।

ਸ਼ੁਧ ਚੰਦਨ ਦੇ ਵਿਚ ਨੀ ਇਹਦੀ ਚੁੰਝ ਮੜ੍ਹਾਵੋ
ਮੋਰ ਤੇ ਤਿੱਤਰ ਇਹਦਿਆਂ ਖੰਭਾਂ 'ਤੇ ਪਾਵੋ
ਬੰਨ੍ਹੋ ਨੀ ਇਹਦੇ ਪਹੁੰਚਿਆਂ ਵਿਚ ਕੋਈ ਰੱਤੀ ਮੌਲੀ...

ਪਾਵੋ ਨੀ ਇਹਦਿਆਂ ਨੈਣਾਂ ਵਿਚ ਕੋਈ ਸੁਰਮ ਸਲਾਈਆਂ

ਧਰਤੀ ਉੱਤੇ ਏਸ ਨੇ ਮਿਹਰਾਂ ਵਰਸਾਈਆਂ
ਜਿਵੇਂ ਫੁਲੇਰਾ ਉਲਟ ਦਏ ਫੁੱਲਾਂ ਦੀ ਝੋਲੀ...

ਦੇਸ ਦੇਸ ਵਿਚ ਦਿੱਤਾ ਨੀ ਇਸ ਅਮਨ ਸੁਨੇਹਾ
ਮੂੰਹ ਲੋਕਾਂ ਦਾ ਲਿਸ਼ਕਿਆ ਸੁਣ ਸੋਨੇ ਜੇਹਾ
ਪਿੱਤਲ ਵਰਗੀ ਹੋ ਗਈ ਲਹੂ-ਪੀਣੀ ਟੋਲੀ...

ਕੱਢ ਲਿਆਵੋ ਅੰਦਰੋਂ ਨੀ ਮੱਖਣਾਂ ਦੇ ਪੇੜੇ
ਕੁੱਟ ਕੁੱਟ ਪਾਵੋ ਚੂਰੀਆਂ ਨੀ ਇਹ ਪੰਧ ਨਬੇੜੇ
ਝਬਦੇ ਲਿਆਵੋ ਧਰਤ 'ਤੇ ਸ਼ਗਨਾਂ ਦੀ ਡੋਲੀ...

ਪਾ ਲਏ ਅੰਦਰੋਂ ਕੱਢ ਕੇ ਵਿਧਵਾ ਨੇ ਗਹਿਣੇ
ਖੁਸ਼ ਹੈ ਹੁਣ ਨਹੀਂ ਕਦੇ ਵੀ ਤਨ ਉੱਤੋਂ ਲਹਿਣੇ
ਵਰੀ ਸੂਹੀ ਦੀ ਪੋਟਲੀ ਉਸ ਵਿਹੜੇ ਵਿਚ ਖੋਲ੍ਹੀ...

ਫੜ ਲਈ ਬੁੱਢੇ ਪਿਉ ਨੇ ਹੱਥ ਫੇਰ ਡੰਗੋਰੀ
ਹੁਣ ਨਹੀਂ ਹੋਣੀ ਕਦੇ ਵੀ ਇਹ ਪੋਰੀ ਪੋਰੀ
ਪਿੱਪਲਾਂ ਥੱਲੇ ਨੱਚ ਪਈ ਗਿੱਧੇ ਦੀ ਟੋਲੀ...

ਪਲਕਾਂ ਨਾਲ ਜਹਾਨ ਦੀ ਇਸ ਕਾਲਖ ਚੁੱਗੀ
ਇਸ ਦੀ ਨਜ਼ਰੋਂ ਰਹੀ ਨਾ ਇਕ ਵਿੱਥ ਵੀ ਲੁੱਗੀ
ਟੁਰ ਟੁਰ ਪੱਬਾਂ ਭਾਰ ਏਸ ਹਰ ਨੁੱਕਰ ਫੋਲੀ...

ਕਾਗ ਸਮੇਂ ਦਾ ਬੋਲਿਆ ਅਮਨਾਂ ਦੀ ਬੋਲੀ।

## ਦੇਸ਼ ਦੇਸ਼ ਦੇ ਜਵਾਨ

ਦੇਸ਼ ਦੇਸ਼ ਦੇ ਜਵਾਨ,ਹੋ ਗਏ ਨੇ ਇਕ ਜਹਾਨ
ਲਹਿਰ ਲਹਿਰ ਸਾਗਰਾਂ ਦੀ, ਜਿਸ ਤਰ੍ਹਾਂ ਬਣੇ ਤੂਫਾਨ।

ਲੈ ਕੇ ਆਏ ਸੀਨਿਆਂ 'ਚ, ਵਲਵਲੇ ਪਿਆਰ ਦੇ
ਤੇ ਅੱਖੀਆਂ 'ਚ ਖਾਬ ਲੈ ਕੇ, ਰੰਗਲੀ ਬਹਾਰ ਦੇ
ਬੁਲ੍ਹੀਆਂ 'ਤੇ ਚੁੰਮਣਾਂ ਦੇ, ਲੈ ਕੇ ਮਹਿਕਦੇ ਨਿਸ਼ਾਨ...

ਹੈ ਡੌਲਿਆਂ 'ਚ ਖੂਨ, ਜ਼ਿੰਦਗੀ ਦੇ ਗੀਤ ਗਾ ਰਿਹਾ
ਜਵਾਨੀ ਨਾਚ ਨੱਚ ਰਹੀ, ਹੁਸਨ ਪੈਲਾਂ ਪਾ ਰਿਹਾ
ਤੇ ਮੁਸਕਰਾਂਦੇ ਨੈਣ ਹੋ ਰਹੇ ਨੇ ਨੈਣਾਂ ਦੇ ਮਹਿਮਾਨ...

ਇਰਾਦਿਆਂ ਦੇ ਪੈਰਾਂ ਹੇਠ ਨ੍ਹੇਰਿਆਂ ਦੀ ਲਾਸ਼ ਹੈ
ਦਲੇਰੀਆਂ ਦੀ ਚੜ੍ਹਤ ਮੂਹਰੇ ਝੁਕ ਰਿਹਾ ਆਕਾਸ਼ ਹੈ
ਤੇ ਤਾਰੇ ਬਣ ਰਹੇ ਨੇ ਆਦਮੀ ਦੇ ਪੈਰਾਂ ਦੇ ਨਿਸ਼ਾਨ...

ਅਮਨ ਦੇ ਖੰਭ ਲੱਗ ਗਏ, ਜਵਾਨੀਆਂ ਦੇ ਜੋਸ਼ ਨੂੰ



ਜ਼ੰਜੀਰਾਂ ਕੌਣ ਪਾ ਸਕੇ, ਸਵੇਰਿਆਂ ਦੀ ਹੋਸ਼ ਨੂੰ
ਹਰ ਕਲਮ ਬਣੀ ਹੈ ਛੈਣੀ, ਮੁੱਕੇ ਬਣ ਗਏ ਵਦਾਣ...

ਨੱਚ ਰਹੇ ਨੇ ਪੈਰ, ਪੀਲੇ ਗੋਰੇ ਕਾਲੇ ਰੰਗ ਦੇ
ਜ਼ਿੰਦਗੀ 'ਤੇ ਛਾ ਸਕਣਗੇ, ਕਿਵੇਂ ਹਨੇਰ ਜੰਗ ਦੇ
ਲੈ ਜ਼ਿਮੀਂ 'ਤੇ ਸੂਰਜਾਂ ਨੂੰ, ਆ ਗਿਆ ਹੈ ਆਸਮਾਨ।

ਦੇਸ਼ ਦੇਸ਼ ਦੇ ਜਵਾਨ, ਹੋ ਗਏ ਨੇ ਇਕ ਜਹਾਨ।

## ਨਵੀਂ ਸੋਚ

ਮੇਰੇ ਖਿਆਲਾਂ ਦੀ ਰਾਤ ਅੰਦਰ
ਇਹ ਕੌਣ ਆਇਆ ਹੈ ਅੱਜ ਸਵੇਰੇ
ਕਿ ਜਿਸਨੂੰ ਵਿਹੰਦੇ ਹੀ ਦੜ ਗਏ ਨੇ
ਵਿੱਥਾਂ 'ਚ ਘੁੱਪ ਹਨੇਰੇ।

ਸੰਭਲ ਸੰਭਲ ਕੇ ਉਹ ਪੱਬ ਟਿਕਾਂਦੀ
ਨਜ਼ਰ ਬਚਾ ਕੇ ਪਿਛਾਂਹ ਨੂੰ ਵਿਹੰਦੀ
ਕਦਮ ਕਦਮ 'ਤੇ ਜ਼ਿਮੀਂ ਦੇ ਬੁਲ੍ਹਾਂ 'ਚ
ਚਾਪ ਜਿਸਦੀ ਨੇ ਗੀਤ ਕੇਰੇ।

ਉਡੀਕ ਮੇਰੀ ਦੇ ਬੰਦ ਬੂਹੇ 'ਤੇ
ਕਿਸੇ ਨੇ ਆ ਕੇ ਖੜਾਕ ਕੀਤਾ
ਕਿ ਜਿਸਨੂੰ ਸੁਣਦੇ ਹੀ ਖੁਲ੍ਹ ਗਏ ਨੇ
ਉਮੀਦ ਮੇਰੀ ਦੇ ਦਰ ਚੁਫੇਰੇ।

ਸਮੇਟਿਆ ਜਿਸਨੇ ਰਾਤ ਮੇਰੀ ਨੂੰ
ਆਪਣੇ ਵਾਲਾਂ 'ਚ ਮੁਸਕਰਾ ਕੇ
ਤੇ ਹੋ ਕੇ ਕੁਰਬਾਨ ਜਿਸ ਦੇ ਕਿਰਨਾਂ
ਲਏ ਨੇ ਝੁਕ ਝੁਕ ਹਜ਼ਾਰ ਫੇਰੇ।

ਨਜ਼ਰ ਛੁਹਾ ਕੇ ਇਹ ਮੇਰੇ ਰਾਹਾਂ ਦੇ
ਕੰਡੇ ਕਿਸ ਨੇ ਆ ਫੁੱਲ ਬਣਾਏ
ਜਿੰਨ੍ਹਾਂ 'ਤੇ ਟੁਰ ਕੇ ਇਹ ਪੈਰ ਮੇਰੇ
ਜ਼ਿਮੀਂ ਤੋਂ ਗਜ਼ ਗਜ਼ ਹੋਏ ਉਚੇਰੇ।

ਰੰਗੀਨ ਉਂਗਲੀ ਦੇ ਇਕ ਇਸ਼ਾਰੇ
ਦੇ ਨਾਲ ਕਾਲਖ ਵਿਖਾਈ ਜੱਗ ਦੀ
ਇਹ ਉਸਦਾ ਚਿਹਰਾ ਹੈ,ਜਿਸਦੀ ਲੋਅ ਵਿਚ
ਮੈਂ ਵੇਖੇ ਲੱਖਾਂ ਬੇਨੂਰ ਚਿਹਰੇ।

ਮੈਂ ਉਸਦੇ ਮੋਢੇ ਦੀ ਫੜ ਡੰਗੋਰੀ
ਜਹਾਨ ਸਾਰੇ ਨੂੰ ਫਿਰ ਲਿਆ ਹੈ
ਜਗ੍ਹਾ ਜਗ੍ਹਾ 'ਤੇ ਸਵੇਰਿਆਂ ਦੇ
ਹਨੇਰਿਆਂ ਨੂੰ ਪਏ ਨੇ ਘੇਰੇ।

## ਲੋਕਾਂ ਦਾ ਗ਼ਮ

ਇਸ਼ਕ ਮੇਰੇ ਦੀ ਕਹਾਣੀ ਤਾਂ ਪੁਰਾਣੀ ਹੈ ਬੜੀ।
ਮੈਂ ਨਵੀਂ ਕਰਦਾ ਹਾਂ ਏਸ ਨੂੰ ਪਰ ਹਰ ਘੜੀ।

ਵੇਖਦੀ ਰਹੀ ਮੁਸਕਰਾ ਕੇ ਹਰ ਨਵੇਲੇ ਹੁਸਨ ਨੂੰ
ਇਕ ਨਵੀਂ ਸੂਰਤ ਮੇਰੇ ਦਿਲ ਦੇ ਬਨੇਰੇ 'ਤੇ ਖੜ੍ਹੀ।

ਇਸ਼ਕ ਮੇਰੇ ਹਰ ਸਮੇਂ ਹਰ ਰੁੱਤ ਬਹਾਰਾਂ ਮਾਣੀਆਂ
ਹਰ ਘੜੀ ਹੁੰਦੀ ਰਹੀ ਇਹਦੇ 'ਤੇ ਹੁਸਨਾਂ ਦੀ ਝੜੀ।

ਦੂਣੀ ਹੋਈ ਇਸਦੀ ਹਿੰਮਤ ਹੋਰ ਪੱਕੀ ਹੋ ਗਈ
ਜਦ ਕਦੇ ਵੀ ਜ਼ੁਲਮ ਦੀ ਭੱਠੀ ਦੇ ਅੰਦਰ ਇਹ ਸੜੀ।

ਕਿਤਨੀ ਵਾਰੀ ਮੈਂ ਸਮਾਜੀ ਕਾਜ਼ੀਆਂ ਨੂੰ ਝੂਰਿਆ
ਤੇ ਝਨਾਵਾਂ ਨਾਲ ਮੇਰੀ ਅਣਖ ਵੀ ਡਟ ਕੇ ਲੜੀ।

ਇਹ ਇਸ਼ਕ ਹੀ ਹੈ ਜੋ ਪੀ ਕੇ ਜ਼ਹਿਰ ਵੀ ਜੀਂਦਾ ਰਿਹਾ
ਮੌਤ ਨੇ ਉਲਟਾ ਵਧਾਈ ਇਸਦੇ ਸੁਆਸਾਂ ਦੀ ਲੜੀ।

ਰਾਤ ਦੀ ਪੈਲੀ 'ਚੋਂ ਚੁਣਕੇ ਤਾਰਿਆਂ ਦੀਆਂ ਫੁੱਟੀਆਂ
ਖੇੜਿਆਂ ਨਾ' ਭਰ ਲਈ ਮੈਂ ਹਿਜਰ ਦੀ ਹਰ ਰਾਤੜੀ।

ਹੁਸਨ ਦਾ ਚਾਨਣ ਅਜ਼ਲ ਤੋਂ ਹੈ ਹਸ਼ਰ ਤਕ ਰਹੇਗਾ
ਭਰਨ ਵਾਲੇ ਭਰ ਹੀ ਲੈਂਦੇ ਨੇ ਇਹਦੇ ਨਾਲ ਝੋਲੜੀ।

ਗ਼ਮ ਨਹੀਂ ਜੇ ਕੱਟ ਦਿੱਤੀ ਇਕ ਸਮੇਂ ਦੀ ਡੋਰ ਨੇ
ਹੋਰ ਇਕ ਗੁੱਡੀ ਮੇਰੇ ਦਿਲ ਦੇ ਆਕਾਸ਼ਾਂ 'ਤੇ ਚੜ੍ਹੀ।

ਹੋਇਆ ਕੀ ਜੇ ਖੋਹ ਲਈ ਇਕ ਹੀਰ ਜੱਗ ਦੇ ਕੈਦੋਆਂ
ਦਿਲ ਦੇ ਸ਼ੀਸ਼ੇ ਵਿਚ ਗਈ ਤਸਵੀਰ ਸੋਹਣੀ ਦੀ ਜੜੀ।

ਗ਼ਮ ਤਾਂ ਹੈ ਕਿ ਛੁਟ ਗਈ ਕੰਨੀ ਕਿਸੇ ਦੇ ਸਾਥ ਦੀ
ਪਰ ਮੈਂ ਅੱਜ ਲੋਕਾਂ ਦੇ ਗ਼ਮ ਦੀ ਸੋਚ ਕੇ ਕੰਨੀ ਫੜੀ।



## ਚਾਰ ਗ਼ਜ਼ਲਾਂ/ਗੁਰਦੀਪ

-1-

ਇਸ ਤਰਫ ਰੌਣਕ ਤੋਂ ਆ ਹੁੰਦਾ ਨਹੀਂ।
ਮੈਥੋਂ ਉਸ ਨੂੰ ਮਿਲਣ ਜਾ ਹੁੰਦਾ ਨਹੀਂ।

ਲੰਘ ਤੇ ਜਾਵਾਂ ਮੈਂ ਜੰਨਤ ਦੀ ਦਵਾਰ,
ਸਿਰ ਹੀ ਮੇਰੇ ਤੋਂ ਝੁਕਾ ਹੁੰਦਾ ਨਹੀਂ।

ਜ਼ਹਿਰ ਦਾ ਤੇ ਤੋੜ ਹੁੰਦਾ ਹੈ ਕੋਈ,
ਗ਼ਲਤ ਦਾਰੂ ਤੋਂ ਬਚਾ ਹੁੰਦਾ ਨਹੀਂ।

ਜਿਸ 'ਚ ਕੀਮਤ ਹੱਕ ਦੀ ਹੋਵੇ ਅਦਾ,
ਤੈਥੋਂ ਉਹ ਸਿੱਕਾ ਚਲਾ ਹੁੰਦਾ ਨਹੀਂ।

ਆਖ ਹੋ ਜਾਂਦੀ ਹੈ ਮੂੰਹ ਆਈ ਸਦਾ,
ਦਰਦ ਮੇਰੇ ਤੋਂ ਛੁਪਾ ਹੁੰਦਾ ਨਹੀਂ।

ਜ਼ਿੰਦਗੀ ਨੂੰ ਹੋਰ ਕੀ ਦੇਣਾ ਸੀ ਮੈਂ,
ਹੱਕ ਹੀ ਮੈਥੋਂ ਅਦਾ ਹੁੰਦਾ ਨਹੀਂ।

ਮੈਂ ਤੇ ਸਿੱਧੀ ਲਾਟ ਬਾਲਣ ਜਾਣਦਾਂ,
ਮੇਰੇ ਤੋਂ ਧੂੰਆਂ ਧੁਖਾ ਹੁੰਦਾ ਨਹੀਂ।

-2-

ਰੌਲਾ ਪੌਣ ਵਾਲੇ ਪੰਛੀਆਂ ਨੇ ਤੱਕਿਆ ਕੀ ਹੈ,
ਜਾਂਦੀ ਸ਼ਾਮ ਨੇ ਉਹਨਾਂ ਨੂੰ ਰੁਕ ਕੇ ਦੱਸਿਆ ਕੀ ਹੈ।

ਤੁਹਾਥੋਂ ਆਪਣੀ ਸੂਰਤ ਵੀ ਪਹਿਚਾਣੀ ਨਹੀਂ ਜਾਂਦੀ,
ਤੁਸੀਂ ਇਸ ਬੇਰੁਖ਼ੀ ਦੇ ਸ਼ਹਿਰ ਵਿੱਚੋਂ ਖੱਟਿਆ ਕੀ ਹੈ।

ਹਸ਼ਰ ਹਰ ਸ਼ਖ਼ਸ ਖ਼ਾਤਰ ਇਸ 'ਤੇ ਆ ਕੇ ਅਟਕ ਜਾਂਦਾ ਹੈ,
ਕਿਸੇ ਅਣਡਿੱਠ ਕੀ ਕੀਤਾ ਕਿਸੇ ਨੇ ਤੱਕਿਆ ਕੀ ਹੈ।

ਕੋਈ ਕਿਰਨ ਇਹਨਾਂ ਵਿਚ ਕਿਸੇ ਸੂਰਜ ਨਹੀਂ ਪਾਈ,
ਇਹਨਾਂ ਦੀਵਿਆਂ ਵਿਚ ਰਾਤ ਸਾਰੀ ਮੱਚਿਆ ਕੀ ਹੈ।

ਸਾਡੀ ਅਸ਼ਨਾਈ ਦੀ ਬਿਨਾਅ ਡੂੰਘੀ ਹੈ ਇਸ ਨਾਲੋਂ,
ਲੁਕੋਇਆ ਕੀ ਹੈ ਤੂੰ ਸਾਥੋਂ ਤੇ ਸਾਨੂੰ ਦੱਸਿਆ ਕੀ ਹੈ।

ਮੈਨੂੰ ਰਹਿਣ ਦੇ ਕੰਢੇ ਖਲੋਤਾ ਨਾ ਖ਼ੁਦਾ ਮੇਰੇ,
ਪਰਲੇ ਪਾਰ ਵੀ ਹੁਣ ਸਾਗਰਾਂ ਦੇ ਰੱਖਿਆ ਕੀ ਹੈ।

-3-

ਤਲਖ਼ੀਆਂ ਬੜੀਆਂ ਹੰਢਾਈਆਂ ਜਾਨ ਨੇ।
ਪਰ ਬਹੁਤ ਸਾਂਝਾਂ ਨਿਭਾਈਆਂ ਜਾਨ ਨੇ।

ਰਹਿ ਗਿਆ ਨਕਸ਼ਾਂ ਤੋਂ ਬਾਹਰ ਕੁਝ ਸਦਾ,
ਮੂਰਤਾਂ ਢਾਈਆਂ ਬਣਾਈਆਂ ਜਾਨ ਨੇ।

ਜਸ਼ਨ ਤਨਹਾਈ ਦੀ ਤਹਿ ਤਕ ਨਾ ਗਏ,
ਮਹਿਫ਼ਲਾਂ ਬੜੀਆਂ ਸਜਾਈਆਂ ਜਾਨ ਨੇ।

ਮਾਣ ਰੁਸਵਾਈ ਨੂੰ ਜਿਨ੍ਹਾਂ ਬਖਸ਼ਿਆ,
ਯਾਰੀਆਂ ਕੁਝ ਉਹ ਵੀ ਲਾਈਆਂ ਜਾਨ ਨੇ।

ਸਾਰਾ ਆਪਾ ਲੈਣ ਨੂੰ ਆਗੋਸ਼ ਵਿਚ,
ਬਾਹਾਂ ਸੌ ਵਾਰੀ ਵਧਾਈਆਂ ਜਾਨ ਨੇ।

ਧੜਕਨਾਂ ਦੇ ਸੱਚ ਦੀ ਕਰ ਕੇ ਨਮਾਜ਼,
ਤੁਹਮਤਾਂ ਝੋਲੀ ਪਵਾਈਆਂ ਜਾਨ ਨੇ।

-4-

ਮਾਅਰਕਾ ਅੰਜਾਮ ਪਾਇਆ ਮਲਕੜੇ।
ਚੰਦ ਬਾਗੀ ਟੱਪ ਆਇਆ ਮਲਕੜੇ।

ਉੱਡ ਗਿਆ ਪੱਤਝੜ ਦਾ ਪੰਛੀ ਸ਼ਾਖ ਤੋਂ,
ਫੁੱਲ ਕੋਈ ਮੁਸਕਰਾਇਆ ਮਲਕੜੇ।

ਸ਼ਹਿਰ ਤੇਰੇ ਦੇ ਤਕਾਜ਼ੇ ਦੇਖ ਕੇ,
ਸੁਪਨਿਆਂ ਦਾਮਨ ਛੁਡਾਇਆ ਮਲਕੜੇ।

ਰਹਿ ਗਿਆ ਵੇਂਹਦਾ ਤਸ਼ੱਦਦ ਸ਼ੋਰ ਦਾ,
ਫਿਰ ਤਰੰਨਮ ਪਰਤ ਆਇਆ ਮਲਕੜੇ।

ਬੇੜੀਆਂ ਨੂੰ ਛੱਡ ਚੁੱਕੀ ਆਸ ਨੇ,
ਪੈਰ ਲਹਿਰਾਂ 'ਤੇ ਟਿਕਾਇਆ ਮਲਕੜੇ।

ਸ਼ਾਮ ਨੇ ਕਿਰਨਾਂ ਦਾ ਬੂਹਾ ਭੇੜ ਕੇ,
ਇਸ ਤਰਫ ਦੀਵਾ ਜਗਾਇਆ ਮਲਕੜੇ।

ਹੱਟੀਆਂ 'ਤੇ ਵਿਕਣ ਵਾਲੇ ਮਾਲ ਨੇ,
ਹੱਥ ਇਤਕਾਦਾਂ ਨੂੰ ਪਾਇਆ ਮਲਕੜੇ।

[ਪਿੰਡ ਰੇਸ਼ਮ ਮਾਜਰੀ, ਡਾਕਟਰ ਡੋਈਵਾਲਾ, ਜ਼ਿਲ੍ਹਾ ਦੇਹਰਾਦੂਨ, ਉੱਤਰਾਖੰਡ



## ਦੋ ਗ਼ਜ਼ਲਾਂ/ਕੇਸਰ ਸਿੰਘ ਨੀਰ

-1-

ਜੋ ਸੁਆਵੇ ਨੀਂਦ ਗੂੜ੍ਹੀ, ਰਾਗਣੀ ਮੇਰੀ ਨਹੀਂ।
ਨ੍ਹੇਰਿਆਂ ਨੂੰ ਜੋ ਭੁਲਾਵੇ, ਚਾਨਣੀ ਮੇਰੀ ਨਹੀਂ।

ਸੋਚ ਮੇਰੀ ਨੂੰ ਜਗਾਵੇ,ਪੀੜ ਉਹ ਮੇਰੀ ਹੀ ਹੈ,
ਸੋਚ ਨੂੰ ਮੁਰਦਾ ਬਣਾਵੇ,ਉਹ ਗ਼ਮੀ ਮੇਰੀ ਨਹੀਂ।

ਜ਼ਿੰਦਗੀ ਨੂੰ ਜੀਣ ਦੇ ਜੋ ਜੋਸ਼ ਨੂੰ ਠੰਢਾ ਕਰੇ,
ਹੋਰ ਹੋਵੇਗੀ ਕਿਸੇ ਦੀ, ਉਹ ਘੜੀ ਮੇਰੀ ਨਹੀਂ।

ਆਦਮੀ ਦਾ ਖ਼ੂਨ ਕਰਦੀ ਹੈ, ਖ਼ੁਦਾ ਦੇ ਨਾਮ 'ਤੇ,
ਸੋਚ ਹੈ ਕੋਝੀ, ਅਜਿਹੀ ਸੋਚਣੀ ਮੇਰੀ ਨਹੀਂ।

ਜੋ ਸਮੇਂ ਦੀ ਗੱਲ ਕਰਨੋਂ ਹੀ ਸਦਾ ਡਰਦੀ ਰਹੇ,
ਇਸ ਤਰ੍ਹਾਂ ਦੀ ਬੁਜ਼ਦਿਲੀ ਦੀ, ਸ਼ਾਇਰੀ ਮੇਰੀ ਨਹੀਂ।

-2-

ਦਰ 'ਤੇ ਖੜ੍ਹੀ ਹੈ ਰਾਤ, ਮੈਂ ਕੁਝ ਸੋਚ ਰਿਹਾ ਹਾਂ।
ਭੜਕੇ ਮਿਰੇ ਜਜ਼ਬਾਤ, ਮੈਂ ਕੁਝ ਸੋਚ ਰਿਹਾ ਹਾਂ।

ਜੀਵਨ 'ਚ ਪੈਰ ਪੈਰ 'ਤੇ, ਸੌ ਯਤਨ ਬਾਅਦ ਵੀ,
ਖਾਂਦਾ ਰਿਹਾ ਕਿਉਂ ਮਾਤ, ਮੈਂ ਕੁਝ ਸੋਚ ਰਿਹਾ ਹਾਂ।

ਹੈ ਕੌਣ ਲੈ ਜਾਂਦਾ ਮਿਰੇ ਖੇੜੇ ਸਮੇਟ ਕੇ,
ਇਹ ਰਾਜ਼ ਵਾਲੀ ਬਾਤ, ਮੈਂ ਕੁਝ ਸੋਚ ਰਿਹਾ ਹਾਂ।

ਇਸ ਬਦਨਸੀਬ ਦੇ ਤਾਂ ਨਵੇਂ ਦੌਰ ਬਾਅਦ ਵੀ,
ਬਦਲੇ ਨਾ ਕਿਉਂ ਹਾਲਾਤ, ਮੈਂ ਕੁਝ ਸੋਚ ਰਿਹਾ ਹਾਂ।

ਆਪਣੀ ਖ਼ੁਸ਼ੀ ਦੇ ਵਾਸਤੇ ਹੋਰਾਂ ਦੀ ਖ਼ੁਸ਼ੀ ਦਾ,
ਕਰਦਾ ਹੈ ਕੌਣ ਘਾਤ, ਮੈਂ ਕੁਝ ਸੋਚ ਰਿਹਾ ਹਾਂ।

ਕੁਝ ਪਲ ਤੁਸੀਂ ਵੀ ਦੂਰ, ਹਾਲੇ ਰਹੋ ਦੋਸਤੋ,
ਮੈਂ ਹਾਂ ਤੇ ਮੇਰੀ ਜ਼ਾਤ, ਮੈਂ ਕੁਝ ਸੋਚ ਰਿਹਾ ਹਾਂ।

[10 Country Hills Manor NW. Calgary , AB T3K 57C Canada]

# ਤੇਰੇ ਤੋਂ ਪਾਰ/ਗਗਨਦੀਪ ਸ਼ਰਮਾ

ਤੇਰਾ ਮੋਹ ਸੀ ਬੜਾ
ਮੋਹ-ਮੋਹ ਵਿਚ ਬਣ ਗਿਆ-
ਤੂੰ ਹਰ ਪਲ ਦਾ ਮਾਲਕ
ਬਿਨ ਤੇਰੇ ਮੈਂ ਸਾਹ ਨਾ ਲੈਂਦੀ
ਮੈਂ ਤੁਰਦੀ, ਤੂੰ ਅੰਗ-ਸੰਗ ਤੁਰਦਾ
ਹੱਥ ਵਿਛਾਉਂਦਾ, ਮੇਰੇ ਪੈਰੀਂ
ਇਕ ਟੋਟਾ ਵੀ ਧੁੱਪ ਦਾ ਆਉਂਦਾ-
ਤੂੰ ਮੇਰੀ ਛਤਰੀ ਬਣ ਜਾਂਦਾ।
ਨਿੱਕੇ-ਨਿੱਕੇ ਸਾਂ ਦੋਵੇਂ ਜਦ
ਮੋਹ ਨੇ ਆਪਣੀ ਜੜ੍ਹ ਲਾਈ ਸੀ
ਸੰਗ ਨਿਭਣ ਦੇ ਕੌਲ ਹੋ ਗਏ-
ਆਪ-ਮੁਹਾਰੇ, ਚੁੱਪ-ਚੁਪੀਤੇ।
ਏਸੇ ਮੋਹ ਵਿਚ ਬੀਤ ਗਿਆ ਸੀ ਮੇਰਾ ਬਚਪਨ
ਪਰ ਤੇਰਾ ਮੋਹ
ਮੈਨੂੰ ਬੱਚਿਆਂ ਵਾਂਗ ਰੱਖਦਾ
ਸਭ ਕੁਝ ਸੀ ਤੇਰੇ 'ਤੇ ਨਿਰਭਰ
ਖੁਸ਼ ਸੀ ਮੇਰੀ ਜਿੰਦ ਕੁਆਰੀ
ਜੋ ਤੇਰੀ ਜਾਗੀਰ ਬਣੀ ਸੀ।
ਮੈਨੂੰ ਕੁਝ ਨਾ ਦਿਸਦਾ ਸੀ- ਤੇਰੇ ਤੋਂ ਬਾਹਰ
ਤੇਰੇ ਅੰਦਰ, ਮੇਰੇ ਭਾਣੇ ਜੱਗ ਵਸਦਾ ਸੀ।

ਫਿਰ ਇਕ ਦਿਨ ਕੀ ਪਰਲੋ ਆਈ
ਕਿਸੇ ਸਰਾਪ ਨੇ ਡੰਗਿਆ ਮੈਨੂੰ
ਤੇ ਤੂੰ ਮੈਥੋਂ ਦੂਰ ਹੋ ਗਿਆ।
ਸੁੰਨਾ ਹੋ ਗਿਆ ਸਭ ਜੱਗ ਮੇਰਾ
ਹਵਾ 'ਚ ਉੱਡ ਗਈ ਛਤਰੀ ਮੇਰੀ
ਧੁੱਪ 'ਚ ਸੜਨੇ ਜੋਗੀ ਰਹਿ ਗਈ-ਜਿੰਦ ਕੁਆਰੀ, ਕੱਲੀ-ਕਾਰੀ।
ਤੈਨੂੰ ਲੱਭਦੀ ਨਜ਼ਰ ਘੁਮਾਉਂਦੀ - ਚੌਹੀਂ ਪਾਸੀਂ
ਪਰ ਹਰ ਪਾਸੇ ਨ੍ਹੇਰਾ ਦਿਸਦਾ
ਮਨ ਕਰਦਾ 'ਬੀਤਾ' ਬਣ ਜਾਵਾਂ
ਨਹਿਰ, ਸੜਕ ਜਾਂ ਲਾਈਨ ਰੇਲ ਦੀ
ਹਰਦਮ ਮੈਨੂੰ 'ਵਾਜਾਂ ਲਾਉਂਦੇ।
ਪਰ ਫਿਰ ਇਕ ਆਵਾਜ਼ ਸੀ, ਮੇਰੇ ਅੰਦਰੋਂ ਆਈ
ਜੀਵਨ ਦੇ ਸੂਰਜ ਦੀ, ਜਿਉਂ ਇਕ ਕਿਰਨ ਦਿਸੀ ਸੀ
ਪਿੱਛੇ ਮੁੜ ਕੇ ਤੱਕਿਆ ਤਾਂ, ਅਫ਼ਸੋਸ ਹੀ ਹੋਇਆ
ਆਪਣਾ ਆਪਾ ਕੈਦ ਕਰੀਂ ਰੱਖਿਆ ਮੈਂ ਕਿਉਂਕਰ



ਸੋਚ-ਉਡਾਰੀ - ਕਦੇ ਨਾ ਮਾਰੀ।
ਫਿਰ ਤਾਂ ਮੈਂ ਦਰਵੇਸ਼ ਹੋ ਗਈ
ਮਨ ਵਿਚਲੇ ਸਭ ਗੀਤ ਸੀ ਗਾਏ
ਦਿਲ ਕਹਿੰਦਾ ਜਿੱਧਰ- ਤੁਰ ਜਾਂਦੀ
ਖੁਦ ਜਾਗੀਰ ਸਾਂ ਪਹਿਲਾਂ
ਤੇ ਹੁਣ ਫਿਰਾਂ
ਸਾਗਰਾਂ ਦੀ ਥਹੁ ਪਾਉਂਦੀ।
ਹੁਣ ਜਿਉਂਦੀ ਹਾਂ, ਪਲ ਪਲ, ਛਿਣ-ਛਿਣ
ਸਭ ਕੁਝ ਸਹਿਜ-ਸੁਭਾਅ ਵਿਚ ਹੁੰਦਾ ਹੈ- ਤੇਰੇ ਬਿਨ।

[ਪਿੰਡ ਤੇ ਡਾ. ਰਾਮਪੁਰ, ਜ਼ਿਲ੍ਹਾ ਲੁਧਿਆਣਾ-141418]

# ਦੋ ਕਵਿਤਾਵਾਂ/ਅਜਾਇਬ ਹੁੰਦਲ

## ਕਦੇ ਇਸ ਤਰ੍ਹਾਂ ਹੋਵੇ

ਕਾਸ਼! ਕਦੇ ਇਸ ਤਰ੍ਹਾਂ ਹੋਵੇ
ਮੈਂ ਉਦਾਸ ਉਦਾਸ
ਥੱਕਿਆ ਥੱਕਿਆ ਘਰ ਆਵਾਂ
ਘਰ ਵਿਚ ਖਾਮੋਸ਼ੀ ਹੋਵੇ।
ਮੈਂ ਪਤਨੀ ਨੂੰ ਆਵਾਜ਼ ਦਿਆਂ
ਉਹ ਸੁਣੇ ਨਾ ਜਾਂ ਅਣਸੁਣੀ ਕਰ ਦੇਵੇ
ਘਰ ਹੋਰ ਖਾਮੋਸ਼ ਹੋ ਜਾਵੇ
ਮੈਂ ਹੋਰ ਉਦਾਸ ਹੋ ਜਾਵਾਂ
ਹੋਰ ਥੱਕਿਆ ਥੱਕਿਆ ਮਹਿਸੂਸ ਕਰਾਂ
ਮੇਰੇ ਪਿੱਛੇ ਆ ਰਹੀ ਕਵਿਤਾ
ਮੇਰੇ ਕੋਲ ਆ ਬੈਠੇ
ਮੈਨੂੰ ਆਪਣੇ ਨਾਲ ਤੁਰਨ ਲਈ ਆਖੇ
ਮੈਂ ਉਸ ਨਾਲ ਤੁਰ ਪਵਾਂ
ਅਸੀਂ ਦੂਰ ਨਿਕਲ ਜਾਈਏ
ਜਿੱਥੇ ਸਾਡੀ ਆਪਣੀ ਧਰਤੀ ਹੋਵੇ
ਸਾਡਾ ਆਪਣਾ ਅੰਬਰ ਹੋਵੇ
ਜਦ ਵਾਪਸ ਪਰਤੀਏ
ਮੇਰੇ ਸਾਹਮਣੇ ਕਲਮ ਪਈ ਹੋਵੇ
ਕਾਗਜ਼ ਪਏ ਹੋਣ
ਮੈਂ ਕਵਿਤਾ ਲਿਖਣ ਲੱਗ ਪਵਾਂ।
ਕਵਿਤਾ ਅੱਗੇ ਤੁਰਨੋਂ ਰੁਕ ਜਾਵੇ
ਮੈਂ ਪਰੇਸ਼ਾਨ ਹੋ ਜਾਵਾਂ
ਕੋਲ ਆ ਬੈਠੀ ਪਤਨੀ ਵੱਲ ਵੇਖਾਂ
ਉਹ ਸਾਰੀ ਦੀ ਸਾਰੀ ਕਵਿਤਾ ਬਣ ਜਾਵੇ

ਅੱਗੇ ਤੁਰਨ ਲੱਗ ਪਵੇ
ਕਵਿਤਾ ਮੁਕੰਮਲ ਹੋ ਜਾਵੇ
ਤਨ ਨੂੰ ਰਾਹਤ ਮਿਲੇ
ਮਨ ਨੂੰ ਸਕੂਨ ਮਿਲੇ
ਕਾਸ਼! ਕਦੇ ਇਸ ਤਰ੍ਹਾਂ ਵੀ ਹੋਵੇ...।

## ਸੱਚੋ ਸੱਚ ਦੱਸੀਂ

ਸੱਚੋ ਸੱਚ ਦੱਸੀਂ ਵੇ ਜੋਗੀਆ
ਤੂੰ ਮੇਰਾ ਕੀ ਲਗਦਾ ਏਂ
ਮੈਂ ਤੇਰੀ ਕੀ ਲਗਦੀ ਆਂ।

ਜਦ ਆਉਂਦਾ ਏਂ
ਕਈ ਰਿਸ਼ਤੇ ਜੁੜ ਜਾਂਦੇ ਨੇ
ਜਦ ਜਾਂਦਾ ਏਂ
ਹਰ ਰਿਸ਼ਤਾ ਦਮ ਤੋੜ ਦਿੰਦਾ ਹੈ।

ਇਹ ਤੇਰੇ ਮਨ ਦੀ ਮੌਜ ਹੈ
ਜਾਂ ਤੇਰੀ ਕੋਈ ਮਜਬੂਰੀ
ਤੂੰ ਆਉਂਦਾ ਹੋਇਆ ਵੀ
ਅੱਧਾ ਅਧੂਰਾ ਹੁੰਦਾ ਏਂ
ਜਾਂਦਾ ਹੋਇਆ ਵੀ ਅੱਧਾ ਅਧੂਰਾ।

ਕਿਸ ਤਲਾਸ਼ ਵਿਚ ਪਿਆ ਫਿਰਦਾ ਏਂ
ਕੀ ਹਾਸਲ ਹੁੰਦਾ ਹੈ ਤੈਨੂੰ
ਨਾ ਤੂੰ ਕਦੇ ਦੱਸਿਆ ਹੈ
ਨਾ ਮੈਂ ਕਦੇ ਪੁੱਛ ਸਕੀ ਹਾਂ।

ਛੱਡ ਕਿਉਂ ਨਹੀਂ ਦਿੰਦਾ
ਇਹ ਚੰਦਰੀ ਆਵਾਰਗੀ
ਇਹ ਛਲਾਵੇ ਵਾਂਗ ਆਉਣਾ ਜਾਣਾ
ਆਪ ਵੀ ਅਵਾਜ਼ਾਰ ਰਹਿੰਦਾ ਏਂ
ਮੈਨੂੰ ਵੀ ਚੈਨ ਨਹੀਂ ਲੈਣ ਦਿੰਦਾ
ਨਾ ਆਪ ਪੂਰਾ ਹੁੰਦਾ ਏਂ
ਨਾ ਮੈਨੂੰ ਪੂਰਾ ਹੋਣ ਦਿੰਦਾ ਏਂ

ਆਖਰ ਕੀ ਲਗਦਾ ਏਂ ਤੂੰ ਮੇਰਾ
ਕੀ ਲਗਦੀ ਆਂ ਮੈਂ ਤੇਰੀ
ਸੱਚੋ ਸੱਚ ਦੱਸੀਂ ਵੇ ਜੋਗੀਆ।

[ਈ-596, ਰਣਜੀਤ ਐਵਿਨਿਊ, ਅੰਮ੍ਰਿਤਸਰ]



# ਆਪਣਾ ਆਪਣਾ ਦੇਸ਼

## ਰਵਿੰਦਰ ਰਵੀ

ਗੁਰਮੁਖ ਸਿੰਘ ਬਹੁਤ ਹੀ ਸਾਊ ਅਤੇ ਮਿਹਨਤੀ ਇਨਸਾਨ ਸੀ। ਉਸ ਨੇ ਆਪਣੇ ਕਿੱਤਾਕਾਰੀ ਜੀਵਨ ਦਾ ਆਰੰਭ ਇਕ ਓਵਰਸੀਅਰ ਦੇ ਰੂਪ ਵਿਚ ਆਰੰਭ ਕੀਤਾ ਸੀ, ਪਰ ਹੁਣ ਉਹ ਇਕ ਐਕਸੀਐਨ ਵਜੋਂ ਸੇਵਾ ਮੁਕਤ ਹੋ ਕੇ ਚੰਗੀ ਪੈਨਸ਼ਨ ਲੈ ਰਿਹਾ ਸੀ।

ਉਸਦੀ ਪਤਨੀ ਗੁਰਜੀਤ ਵੀ ਅਧਿਆਪਕ ਤੋਂ ਤਰੱਕੀ ਕਰਦੀ ਕਰਦੀ ਸਰਕਾਰੀ ਸਕੂਲ ਦੀ ਪ੍ਰਿੰਸੀਪਲ ਵਜੋਂ ਰੀਟਾਇਰ ਹੋਈ ਸੀ। ਉਸਨੂੰ ਵੀ ਚੰਗੀ ਚੋਖੀ ਪੈਨਸ਼ਨ ਮਿਲ ਜਾਂਦੀ ਸੀ।

ਰਹਿੰਦੇ ਉਹ ਜਲੰਧਰ ਹੀ ਸਨ, ਪਰ ਤੀਹ ਪੈਂਤੀ ਕੁ ਮੀਲ ਦੇ ਫਾਸਲੇ ਉੱਤੇ ਗੁਰਮੁਖ ਸਿੰਘ ਦਾ ਜੱਦੀ ਪਿੰਡ ਸ਼ਿੰਗੜਾਂ ਸੀ, ਜ਼ਿਲ੍ਹਾ ਨਵਾਂ ਸ਼ਹਿਰ ਵਿਚ। ਏਥੇ ਉਨ੍ਹਾਂ ਦਾ ਘਰ ਤੇ ਹਵੇਲੀ ਸਨ। ਦਸ ਬਾਰਾਂ ਏਕੜ ਜ਼ਮੀਨ ਵੀ ਸੀ। ਉਸ ਦੇ ਠੇਕੇ ਦੇ ਵੀ ਚੰਗੇ ਪੈਸੇ ਆ ਜਾਂਦੇ ਸਨ। ਕੁਝ ਖੱਤਿਆਂ ਵਿਚ ਉਹ ਲੋੜ ਲਈ ਕਣਕ ਜਾਂ ਕੋਈ ਹੋਰ ਫਸਲ ਵੀ ਬੀਜਵਾ ਲੈਂਦੇ ਸਨ। ਇਸ ਤਰ੍ਹਾਂ ਮਹੀਨੇ ਵਿਚ ਇਕ ਦੋ ਵਾਰ ਪਿੰਡ ਆਉਣ ਜਾਣ ਬਣਿਆ ਰਹਿੰਦਾ ਸੀ। ਉਸਦੇ ਕੁਝ ਮਿੱਤਰ ਅਤੇ ਸ਼ਰੀਕ ਜਾਂ ਰਿਸ਼ਤੇਦਾਰ ਵੀ ਪਿੰਡ ਹੀ ਰਹਿੰਦੇ ਸਨ। ਪਿੰਡ ਆਉਂਦਾ ਤਾਂ ਮੇਲਾ ਗੇਲਾ ਵੀ ਹੋ ਜਾਂਦਾ ਅਤੇ ਪੁਰਾਣੀਆਂ ਯਾਦਾਂ ਵੀ ਤਾਜ਼ਾ ਹੋ ਜਾਂਦੀਆਂ।

ਜਲੰਧਰ ਵਿਚ ਉਸਦੀ ਬੜੀ ਹੀ ਆਲੀਸ਼ਾਨ ਵੱਡੀ ਸਾਰੀ ਕੋਠੀ ਸੀ, ਜਿਸਦਾ ਇਕ ਹਿੱਸਾ, ਜੋ ਬਣਾਇਆ ਹੀ ਕਿਰਾਏਦਾਰਾਂ ਲਈ ਸੀ, ਸਦਾ ਕਿਰਾਏ ਉੱਤੇ ਚੜ੍ਹਿਆ ਰਹਿੰਦਾ। ਉਹਨਾਂ ਕੋਲ ਚਾਰ ਬੈੱਡਰੂਮ ਸਨ, ਚਾਰ ਬਾਥਰੂਮ, ਰਸੋਈ, ਡਾਇਨਿੰਗ ਹਾਲ ਅਤੇ ਡਰਾਇੰਗ ਰੂਮ। ਸਟੋਰ ਤੇ ਕਪੜੇ ਧੋਣ ਵਾਲੀਆਂ ਮਸ਼ੀਨਾਂ ਲਈ ਅਲਹਿਦਾ ਕਮਰੇ ਸਨ। ਕਾਰ ਲਈ ਵੱਡੀ, ਖੁੱਲ੍ਹੀ ਗੈਰੇਜ ਸੀ। ਨੌਕਰ ਲਈ ਬਾਹਰ ਹਰੇ ਘਾਹ ਤੇ ਫੁੱਲਾਂ ਵਾਲੇ ਲਾਅਨ ਦੇ ਅੰਤ ਉੱਤੇ, ਨੌਕਰਾਂ ਵਾਲਾ ਕਵਾਰਟਰ ਬਣਿਆ ਹੋਇਆ ਸੀ।

ਗੁਰਮੁਖ ਸਿੰਘ ਕੋਲ 'ਕਨਟੈਸਾ' ਏਅਰ ਕੰਡੀਸ਼ਨਡ ਕਾਰ ਸੀ। ਆਪ ਉਸ ਨੇ ਕਦੇ ਕਾਰ ਨਹੀਂ ਸੀ ਚਲਾਈ। ਸਿੱਖੀ ਵੀ ਨਹੀਂ ਸੀ। ਕਾਰ ਦਾ ਪੱਕਾ ਡਰਾਈਵਰ ਰੱਖਿਆ ਹੋਇਆ ਸੀ, ਜੋ ਘਰ ਵਿਚ ਨੌਕਰ ਦਾ ਕੰਮ ਵੀ ਕਰਦਾ ਸੀ। ਕੁਝ ਵਰ੍ਹਿਆਂ ਬਾਅਦ ਉਸ ਦਾ ਵਿਆਹ ਹੋ ਗਿਆ, ਤਾਂ ਉਸਦੀ ਵਹੁਟੀ ਵੀ ਘਰ ਦੇ ਕੰਮ ਵਿਚ ਗੁਰਜੀਤ ਦਾ ਹੱਥ ਵਟਾਉਣ ਲੱਗ ਪਈ। ਉਹ ਇਕ ਤਰ੍ਹਾਂ ਨਾਲ ਉਨ੍ਹਾਂ ਦੇ ਦੁੱਖ ਸੁੱਖ ਦੇ ਸਾਥੀ ਤੇ ਘਰ ਦੇ ਜੀਅ ਹੀ ਬਣ ਗਏ ਸਨ।

ਭਾਂਡੇ ਮਾਂਜਣ ਵਾਲੀ, ਪਹਿਲਾਂ ਭਾਂਡੇ ਮਾਂਜ ਜਾਂ ਧੋ ਜਾਂਦੀ ਸੀ। ਗੁਰਮੁਖ ਸਿੰਘ ਨੇ ਨੌਕਰ ਦੇ ਵਿਆਹ ਤੋਂ ਬਾਅਦ ਨਵਾਂ ਡਿਸ਼ ਵਾਸ਼ਰ ਲੈ ਲਿਆ, ਤਾਂ ਘਰ ਦੇ ਕੰਮ ਦੀ ਸਾਰੀ ਜ਼ਿੰਮੇਂਵਾਰੀ ਨੌਕਰ ਦੀ ਪਤਨੀ ਨੇ ਸੰਭਾਲ ਲਈ। ਮਾਲੀ ਘਾਹ ਨੂੰ ਪਾਣੀ ਦੇ ਜਾਂਦਾ। ਗੋਡੀ ਕਰ ਜਾਂਦਾ। ਮੌਸਮੀ ਫੁੱਲਾਂ ਦੇ ਬੂਟੇ ਲਾ ਜਾਂਦਾ।

ਗੁਰਮੁਖ ਸਿੰਘ ਦੀ ਕੋਠੀ ਵਿਚ ਪਹਿਲਾਂ ਪੱਖਿਆਂ ਫੇਰ ਕੂਲਰਾਂ ਨਾਲ ਗਰਮੀ ਤੋਂ ਛੁਟਕਾਰਾ ਪਾ ਲਿਆ ਜਾਂਦਾ ਸੀ ਪਰ ਹੁਣ ਉਸਨੇ ਏਅਰ-ਕੰਡੀਸ਼ਨਰ ਲਵਾ ਲਿਆ ਸੀ। ਸਿਆਲ ਲਈ ਹੀਟਿੰਗ ਦਾ ਵਿਸ਼ੇਸ਼ ਪ੍ਰਬੰਧ ਸੀ।

ਜ਼ਿੰਦਗੀ ਦੀਆਂ ਸਭ ਸੰਭਵ ਸੁਵਿਧਾਵਾਂ ਤੇ ਸੁੱਖ ਉਸਨੂੰ ਪ੍ਰਾਪਤ ਸਨ। ਜਲੰਧਰ ਇੰਪਰੂਵਮੈਂਟ ਟਰੱਸਟ ਤੋਂ ਸਸਤੇ ਭਾਅ ਇਕ ਦੋ ਦੁਕਾਨਾਂ-ਕਮ-ਫਲੈਟ ਲੈ ਕੇ ਉਸਨੇ ਕਿਰਾਏ ਉੱਤੇ ਚੜ੍ਹਾਏ ਹੋਏ ਸਨ। ਜ਼ਿੰਦਗੀ ਬੜੇ ਆਰਾਮ ਨਾਲ ਗੁਜ਼ਰ ਰਹੀ ਸੀ।

ਉਸਦੇ ਦੋ ਬੱਚੇ ਸਨ। ਪੁੱਤਰ ਕੈਨੇਡਾ ਵਿਚ ਸੀ ਤੇ ਪੁੱਤਰੀ ਨਿਊਜ਼ੀਲੈਂਡ ਵਿਚ। ਇਕ

ਭੈਣ ਸਣੇ ਪਰਿਵਾਰ ਆਸਟਰੇਲੀਆ ਜਾ ਵਸੀ ਸੀ ਤੇ ਦੂਜੀ ਇੰਗਲੈਂਡ।

ਗੁਰਮੁਖ ਸਿੰਘ ਨੂੰ ਕਦੇ ਕਦੇ ਇੰਝ ਜਾਪਦਾ ਸੀ ਕਿ ਪੰਛੀ ਉੱਡ ਗਏ ਹਨ ਤੇ ਆਲ੍ਹਣੇ ਵਿਚ ਹੁਣ ਬੁੱਢਾ ਤੇ ਬੁੱਢੀ ਅਸਲੋਂ 'ਕੱਲੇ ਰਹਿ ਗਏ ਸਨ। ਅਜਿਹੇ ਸਮੇਂ ਹੀ ਉਸਨੂੰ ਆਪਣੀਆਂ ਦੋਵੇਂ ਭੈਣਾਂ ਤੇ ਖਾਸ ਕਰਕੇ ਦੋਵੇਂ ਬੱਚੇ ਬਹੁਤ ਯਾਦ ਆਉਂਦੇ। ਬੁਢਾਪਾ ਤੇ ਮੌਤ ਦੇ ਸੰਕਲਪ ਪਿਤਾ ਪੁਰਖੀ ਤੌਰ 'ਤੇ ਉਸਦੀ ਸੋਚ ਦਾ ਪੱਕਾ ਅੰਗ ਬਣ ਚੁੱਕੇ ਸਨ।

ਉਸ ਦੀ ਦਾਦੀ ਲੰਮੀਂ ਬੀਮਾਰੀ ਤੋਂ ਬਾਅਦ, ਮੰਜੇ ਉੱਤੇ ਹੱਡੀਆਂ ਰਗੜ ਰਗੜ ਮਰੀ ਸੀ। ਉਸਦੀ ਟੱਟੀ, ਪਿਸ਼ਾਬ ਕੱਪੜਿਆਂ ਦੇ ਵਿਚ ਹੀ ਨਿਕਲ ਜਾਂਦੇ। ਉਸ ਦੀ ਯਾਦਦਾਸ਼ਤ ਬਿਲਕੁਲ ਜਾ ਚੁੱਕੀ ਸੀ ਅਤੇ ਉਹ ਕਿਸੇ ਨੂੰ ਵੀ ਨਹੀਂ ਸੀ ਪਛਾਣਦੀ। ਮਰਨ ਤੋਂ ਪਹਿਲਾਂ ਉਹ ਦੋ ਮਹੀਨੇ ਬੇਹੋਸ਼ੀ ਵਿਚ ਰਹੀ ਸੀ। ਜਦੋਂ ਮਰੀ ਤਾਂ ਗਲੂਕੋਸ, ਦਵਾਈਆਂ ਤੇ ਭੋਜਨ ਦੇਣ ਵਾਲੀਆਂ ਨਾਲੀਆਂ ਤੇ ਬੋਤਲਾਂ ਉਸ ਦੇ ਸਰੀਰ ਨੂੰ ਉਂਝ ਦੀਆਂ ਉਂਝ ਲੱਗੀਆਂ ਹੋਈਆਂ ਸਨ। ਗੁਰਮੁਖ ਸਿੰਘ ਨੂੰ ਜਦੋਂ ਕਿਤੇ ਅੱਜ ਵੀ ਇਹ ਮਨਜ਼ਰ ਯਾਦ ਆਉਂਦਾ, ਤਾਂ ਉਹ ਇਸ ਤਰ੍ਹਾਂ ਦੀ ਮੌਤ ਦੇ ਭੈਅ ਹੇਠ ਸਿਰ ਤੋਂ ਲੈ ਕੇ ਪੈਰਾਂ ਤਕ ਕੰਬ ਜਾਂਦਾ।

ਉਸਦੇ ਬਾਬਾ ਜੀ ਤੇ ਪਿਤਾ ਜੀ ਦੀ ਮੌਤ ਵੀ ਥੋੜ੍ਹੇ ਬਹੁਤ ਵਖਰੇਵੇਂ ਨਾਲ ਉਸ ਦੀ ਦਾਦੀ ਦੀ ਮੌਤ ਵਰਗੀ ਦੁਖਦਾਈ, ਹੱਡ ਰਗੜਵੀਂ ਅਤੇ ਭਿਆਨਕ ਸੀ। ਇਕ ਐਸੀ ਮੌਤ, ਜੋ ਹੌਲੀ ਹੌਲੀ, ਤੜਫਾ ਤੜਫਾ ਕੇ, ਇਸ ਤਰ੍ਹਾਂ ਮਾਰਦੀ ਹੈ, ਜਿਵੇਂ ਕਿਸੇ ਨੂੰ ਧੀਮੀਂ ਮੌਤ ਦੀ ਸਜ਼ਾ ਦੇ ਦਿੱਤੀ ਗਈ ਹੋਵੇ।

ਇਹ ਮੌਤ ਦਾ ਐਸਾ ਚਿੰਤਨ ਹੀ ਸੀ, ਜੋ ਉਸਨੂੰ ਤੇ ਉਸਦੀ ਪਤਨੀ ਗੁਰਜੀਤ ਨੂੰ ਸਿਰ ਤੋਂ ਪੈਰਾਂ ਤਕ ਕੰਬਾ ਦਿੰਦਾ ਸੀ। ਅੱਖਾਂ ਅੱਗੇ 'ਨੇਰ੍ਹੀ ਲਿਆ ਦਿੰਦਾ ਸੀ। ਪਿੱਛੇ ਅਤੇ ਅੱਗੇ ਨਾਲੋਂ ਸਾਰੇ ਰਿਸ਼ਤੇ ਨਾਤੇ ਤੋੜ ਕੇ, ਉਹਨਾਂ ਨੂੰ ਇਕ ਖਲਾਅ ਜਿਹੇ ਵਿਚ ਲਟਕਾ ਦਿੰਦਾ ਸੀ। ਅਸਹਿ ਹੋ ਜਾਂਦਾ ਸੀ। ਅਜਿਹੇ ਸਮੇਂ ਹੀ ਗੁਰਮੁਖ ਸਿੰਘ ਨੂੰ ਆਪਣੀਆਂ ਦੋਵੇਂ ਭੈਣਾਂ ਬਹੁਤ ਯਾਦ ਆਉਂਦੀਆਂ। ਪੁੱਤਰ ਤੇ ਧੀ ਬਹੁਤ ਯਾਦ ਆਉਂਦੇ। ਆਪਣੀ ਮਾਂ ਬਹੁਤ ਯਾਦ ਆਉਂਦੀ। ਉਸ ਦੀ ਮਾਂ ਦੀ ਮੌਤ ਦੀ ਵੀ ਇਕ ਵੱਖਰੀ ਕਹਾਣੀ ਹੈ। ਉਹ ਮੋਟਾਪੇ ਦਾ ਸ਼ਿਕਾਰ ਸੀ। ਭੋਜਨ ਕਰਨ ਵਿਚ, ਉਸ ਦਾ ਦੁੱਧ ਤੇ ਘਿਉ ਉੱਤੇ ਜ਼ੋਰ ਹੁੰਦਾ। ਦਹੀਂ, ਲੱਸੀ ਤੇ ਮੱਖਣ ਉਹ ਰੱਜ ਕੇ ਖਾਂਦੀ। ਘਰ ਦੇ ਲਵੇਰੇ ਸਨ। ਕਿਸੇ ਕਿਸਮ ਦੀ ਕੋਈ ਘਾਟ ਨਹੀਂ ਸੀ। ਉਸਨੂੰ, ਡਾਕਟਰਾਂ ਅਨੁਸਾਰ, ਅਚਾਨਕ ਸਟਰੋਕ ਹੋਇਆ। ਦਿਮਾਗ਼ ਦੀ ਕੋਈ ਨਸ ਫਟ ਗਈ। ਉਸਨੂੰ ਅਧਰੰਗ ਹੋ ਗਿਆ। ਉਹਨੇ ਬਹੁਤਾ ਚਿਰ ਮੰਜੇ ਉੱਤੇ ਹੱਡੀਆਂ ਨਾ ਰਗੜੀਆਂ। ਪੰਜ ਛੇ ਮਹੀਨੇ ਬਾਅਦ ਹੀ ਦਿਲ ਦਾ ਦੌਰਾ ਪਿਆ ਤੇ ਉਹ ਮਰ ਗਈ। ਗੁਰਮੁਖ ਸਿੰਘ ਉਸ ਦਿਨ ਬਹੁਤ ਉਦਾਸ ਤੇ ਇਕੱਲਾ ਹੋ ਗਿਆ ਸੀ। ਦਾਦੀ ਉਸਦੀ ਮਾਂ ਤੋਂ ਪਹਿਲਾਂ ਮਰ ਚੁੱਕੀ ਸੀ ਅਤੇ ਪਿਤਾ ਤੇ ਦਾਦੇ ਦੀ ਮੌਤ ਮਾਂ ਤੋਂ ਬਾਅਦ ਹੋਈ ਸੀ। ਇਲਾਜ ਕਰਨ ਤੇ ਉਹਨਾਂ ਦੀ ਜ਼ਿੰਦਗੀ ਬਚਾਉਣ ਲਈ ਗੁਰਮੁਖ ਸਿੰਘ ਨੇ ਕੋਈ ਕਸਰ ਨਹੀਂ ਸੀ ਛੱਡੀ। ਪਾਣੀ ਵਾਂਗ ਰੁਪਇਆ ਵਹਾਇਆ ਸੀ। ਕਹਿੰਦੇ ਨੇ ਕਿ ਜਦੋਂ ਪੈਸੇ ਹੋਣ, ਤਾਂ ਘਰ ਵੀ ਹਸਪਤਾਲ ਵਿਚ ਬਦਲ ਸਕਦਾ ਹੈ।

ਜਦੋਂ ਵੀ ਕੋਈ ਬੀਮਾਰ ਹੁੰਦਾ ਰਿਹਾ, ਘਰ ਦਾ ਇਕ ਕਮਰਾ ਹਸਪਤਾਲ ਵਿਚ ਬਦਲ ਜਾਂਦਾ। ਡਾਕਟਰ ਤੇ ਨਰਸ ਰੋਜ਼, ਲੋੜ ਅਨੁਸਾਰ, ਘਰ ਆਉਂਦੇ। ਹਸਪਤਾਲ ਦੀਆਂ ਸਾਰੀਆਂ ਸੁਵਿਧਾਵਾਂ ਘਰ ਵਿਚ ਹੀ ਮੁਹੱਈਆ ਕਰਦੇ। ਇਸ ਤਰ੍ਹਾਂ ਗੁਰਮੁਖ ਸਿੰਘ ਨੂੰ ਵੀ ਇਹਨਾਂ ਸਭ ਦੀ ਸੇਵਾ ਸੰਭਾਲ ਦਾ ਮੌਕਾ ਮਿਲ ਜਾਂਦਾ। ਉਸ ਦੀ ਪਤਨੀ ਗੁਰਜੀਤ ਵੀ, ਜੇ ਲੋੜ ਪੈਂਦੀ, ਤਾਂ ਛੁੱਟੀ ਲੈ ਕੇ ਵੀ, ਸੇਵਾ ਵਿਚ ਜੁਟੀ ਰਹਿੰਦੀ।

ਖਰਚ ਦੀ ਉਹਨਾਂ ਨੂੰ ਕੋਈ ਤੰਗੀ ਨਹੀਂ ਸੀ। ਦਾਦਾ ਜੀ ਸੂਬੇਦਾਰ ਰੀਟਾਇਰ ਹੋਏ ਸਨ। ਪਿਤਾ ਜੀ ਵਿੱਦਿਅਕ ਮੰਤਰਾਲੇ ਵਿਚ ਚੰਗੇ ਵੱਡੇ ਅਫਸਰ ਸਨ। ਉਹਨਾਂ ਦੇ ਜੀਵਨ-ਕਾਲ ਦੌਰਾਨ



ਉਹਨਾਂ ਦੋਹਾਂ ਦੀਆਂ ਪੈਨਸ਼ਨਾਂ ਵੀ ਆਉਂਦੀਆਂ ਰਹੀਆਂ। ਉਹਨਾਂ ਦੋਹਾਂ ਪਤੀ ਪਤਨੀ ਦੀਆਂ ਤਨਖਾਹਾਂ ਵੀ ਕਾਫੀ ਸਨ।

ਏਨਾ ਪੈਸਾ ਹੋਣ ਦੇ ਬਾਵਜੂਦ ਵੀ ਗੁਰਮੁਖ ਸਿੰਘ ਨਾ ਉਹਨਾਂ ਦੀ ਬੀਮਾਰੀ ਨੂੰ ਠੱਲ੍ਹ ਪਾ ਸਕਿਆ ਤੇ ਨਾ ਹੀ ਉਹਨਾਂ ਨੂੰ ਬਚਾ ਸਕਿਆ। ਉਸ ਦੇ ਵੇਖਦਿਆਂ ਵੇਖਦਿਆਂ ਹੀ ਉਹ ਸਭ ਇਕ ਇਕ ਕਰਕੇ ਉਸ ਦਿਆਂ ਹੱਥਾਂ ਵਿਚ ਮਰ ਗਏ। ਹਰ ਵਾਰ ਉਹ ਬਹੁਤ ਰੋਇਆ। ਬਹੁਤ ਕਲਪਿਆ। ਪਰ ਮੌਤ ਅਟੱਲ ਸੀ।

ਇਸ ਅਟੱਲ ਮੌਤ ਬਾਰੇ ਸੋਚ ਕੇ ਹੀ ਉਸ ਨੂੰ ਆਪਣਾ ਪੁੱਤਰ ਬਹੁਤ ਯਾਦ ਆਉਂਦਾ। ਉਹਦੀ ਇਹ ਪ੍ਰਬਲ ਇੱਛਾ ਸੀ ਕਿ ਉਹਦੇ ਵਾਂਗ ਹੀ ਉਹਦਾ ਪੁੱਤਰ ਵੀ ਇਸ ਆਖਰੀ ਤੇ ਅਟੱਲ ਸਮੇਂ, ਉਸ ਦੀ ਤੇ ਉਸਦੀ ਪਤਨੀ ਦੀ ਦੇਖਭਾਲ ਕਰੇ। ਉਹਨਾਂ ਦੋਹਾਂ ਦੇ ਪ੍ਰਾਣ ਉਸਦੇ ਹੱਥਾਂ ਵਿਚ ਹੀ ਪੂਰੇ ਹੋਣ।

ਉਸ ਦਾ ਪੁੱਤਰ ਉਹਨਾਂ ਉੱਤੇ ਚਿੱਠੀਆਂ ਤੇ ਫੋਨਾਂ ਰਾਹੀਂ ਜ਼ੋਰ ਪਾਉਂਦਾ ਰਿਹਾ ਸੀ ਕਿ ਹੁਣ ਉਹ ਪੱਕੀ ਇਮੀਗਰੇਸ਼ਨ ਲੈ ਕੇ ਕੈਨੇਡਾ ਆ ਜਾਣ ਤੇ ਉਸ ਦੇ ਕੋਲ ਰਹਿਣ। ਪਹਿਲਾਂ ਤਾਂ ਗੁਰਮੁਖ ਸਿੰਘ ਕੋਲ ਇਹ ਬਹਾਨਾ ਸੀ ਕਿ ਉਹ ਰੀਟਾਇਰਮੈਂਟ ਤੋਂ ਬਾਅਦ ਪੈਨਸ਼ਨ ਲੈ ਕੇ, ਫੇਰ ਹੀ ਕੈਨੇਡਾ ਆਉਣ ਬਾਰੇ ਸੋਚ ਸਕਦਾ ਹੈ। ਗੁਰਜੀਤ ਵੀ ਰੀਟਾਇਰ ਹੋਣ ਉਪਰੰਤ ਹੀ ਕੈਨੇਡਾ ਜਾਣਾ ਚਾਹੁੰਦੀ ਸੀ।

ਹੁਣ ਉਹ ਦੋਵੇਂ ਰੀਟਾਇਰ ਹੋ ਚੁੱਕੇ ਸਨ ਤੇ ਉਨ੍ਹਾਂ ਕੋਲ ਹੋਰ ਕੋਈ ਬਹਾਨਾ ਨਹੀਂ ਸੀ ਬਚਿਆ । ਹੁਣ ਤਾ ਉਸਦੇ ਪੁੱਤਰ ਨੇ ਕੈਨੇਡਾ ਵਿਚ ਘਰ ਵੀ ਲੈ ਲਿਆ ਸੀ । ਉੱਪਰਲਾ ਹਿੱਸਾ ਕਿਰਾਏ ਉੱਤੇ ਦਿੱਤਾ ਹੋਇਆ ਸੀ ਅਤੇ ਦੋਵੇਂ ਪਤੀ ਪਤਨੀ ਆਪ ਹੇਠਾਂ ਬੇਸਮੈਂਟ ਵਿਚ ਰਹਿੰਦੇ ਸਨ। ਇਸ ਤਰ੍ਹਾਂ ਘਰ ਦੀ ਕਿਸ਼ਤ ਸੌਖੀ ਤੁਰੀ ਰਹਿੰਦੀ ਸੀ।

ਫਾਰਮਾਂ ਤੇ ਹੋਰ ਘੱਟ ਮਜ਼ਦੂਰੀ ਵਾਲੇ ਕੰਮਾਂ ਵਿਚ ਧੱਕੇ ਖਾਣ ਤੋਂ ਬਾਅਦ ਹੁਣ ਉਸਦਾ ਪੁੱਤਰ 'ਮਰਚੈਂਟ ਨੇਵੀ' ਵਿਚ ਭਰਤੀ ਹੋ ਕੇ ਚੰਗੀ ਤਨਖਾਹ ਲੈ ਰਿਹਾ ਸੀ । ਉਸਦੀ ਨੂੰਹ ਵੀ ਕਿਸੇ ਬੈਂਕ ਵਿਚ ਚੰਗੀ ਨੌਕਰੀ ਉੱਤੇ ਸੀ । ਕਾਰ ਰੱਖੀ ਹੋਈ ਸੀ ।

ਗੁਰਮੁਖ ਸਿੰਘ ਤੇ ਗੁਰਜੀਤ, ਜੱਕੋ ਤੱਕੇ ਵਿਚ ਹੀ ਇਮੀਗਰੇਸ਼ਨ ਲੈ ਕੇ ਕੈਨੇਡਾ ਪਹੁੰਚ ਗਏ। ਨਵੰਬਰ ਦੇ -ਹਲਕੀ ਸਰਦੀ ਵਾਲੇ-ਦਿਨ ਸਨ। ਸਿਆਲ ਦੀਆਂ ਬਰਫਾਂ ਨੇ ਅਜੇ ਆਪਣਾ ਨਜ਼ਾਰਾ ਨਹੀਂ ਸੀ ਬੰਨ੍ਹਿਆਂ। ਉਸਦੇ ਪੁੱਤਰ ਸਰਮੁਖ ਨੇ ਮਹੀਨੇ ਭਰ ਦੀਆਂ ਛੁੱਟੀਆਂ ਲੈ ਰੱਖੀਆਂ ਸਨ। ਆਪਣੇ ਮਾਂ ਬਾਪ ਨੂੰ ਉਸਨੇ ਵਿਕਟੋਰੀਆ, ਸਿਆਟਲ, ਵੈਨਕੂਵਰ ਤੇ ਸੈਲਾਨੀ ਖਿੱਚ ਵਾਲੇ ਸਥਾਨਾਂ ਦੀ ਖ਼ੂਬ ਸੈਰ ਕਰਵਾਈ। ਉਸਦੀ ਨੂੰਹ ਪ੍ਰਭਜੋਤ ਨੇ ਵੀ ਉਨ੍ਹਾਂ ਦੀ ਖ਼ੂਬ ਸੇਵਾ ਕੀਤੀ। ਸਰਮੁਖ ਨਾਲ ਘੁੰਮਦਿਆਂ ਸੈਰ ਕਰਦਿਆਂ, ਇਕ ਮਹੀਨਾ ਜਿਵੇਂ ਮੇਲੇ ਵਿਚ ਬੀਤ ਗਿਆ ।

ਸਰਮੁਖ ਵਾਪਸ ਆਪਣੇ ਕੰਮ ਉੱਤੇ ਜਾ ਲੱਗਾ। ਪ੍ਰਭਜੋਤ ਵੀ ਆਪਣੀ ਨੌਕਰੀ ਉੱਤੇ ਚਲੇ ਜਾਂਦੀ। ਘਰ, ਗੁਰਮੁਖ ਸਿੰਘ ਤੇ ਉਸ ਦੀ ਪਤਨੀ ਇਕੱਲੇ ਹੀ ਰਹਿ ਜਾਂਦੇ। ਉਨ੍ਹਾ ਦੋਹਾਂ ਕੋਲ ਇਕ ਬੈੱਡ ਰੂਮ ਸੀ। ਦੂਜਾ ਪ੍ਰਭਜੋਤ ਕੋਲ ਸੀ। ਇਕ ਬਾਥਰੂਮ ਤੇ ਡਰਾਇੰਗ ਰੂਮ ਦੇ ਨਾਲ ਲਗਦਾ ਬਣਿਆ ਹੋਇਆ ਕਿਚਨ ਤੇ ਡਾਈਨਿੰਗ ਥਾਂ, ਜਿੱਥੇ ਇਕ ਮੇਜ਼ ਦੁਆਲੇ ਛੇ ਕੁਰਸੀਆਂ ਰੱਖੀਆਂ ਹੋਈਆਂ ਸਨ। ਉਨ੍ਹਾਂ ਦਾ ਆਲ੍ਹਣਾ ਬਹੁਤ ਛੋਟਾ ਤੇ ਬਹੁਤ ਤੰਗ ਹੋ ਗਿਆ ਸੀ । ਨੌਕਰ ਤੇ ਨੌਕਰਾਣੀ ਵੀ ਨਹੀਂ ਸਨ। ਮਾਲੀ ਵੀ ਨਹੀਂ ਸੀ। ਨਾ ਕਾਰ ਸੀ ਤੇ ਨਾ ਡਰਾਈਵਰ। ਇੱਕੋ ਕਾਰ ਸੀ, ਜੋ ਪ੍ਰਭਜੋਤ ਲੈ ਜਾਂਦੀ ਸੀ । ਕਾਰ ਤਾਂ ਗੁਰਮੁਖ ਸਿੰਘ ਨੇ ਚਲਾਉਣੀ ਹੀ ਨਹੀਂ ਸੀ ਸਿੱਖੀ ਤੇ ਹੁਣ ਛਿਆਹਟ ਸਤਾਹਟ ਸਾਲ ਦੀ ਉਮਰ ਵਿਚ ਕਾਰ ਸਿੱਖਣ ਲਈ ਨਾ ਉਸ ਕੋਲ ਹਿੰਮਤ ਸੀ ਤੇ ਨਾ ਹੀ ਹੌਸਲਾ। ਏਨੇ ਤੰਗ ਥਾਂ ਵਿਚ ਉਹ ਪਹਿਲਾਂ ਕਦੇ ਨਹੀਂ ਸਨ ਰਹੇ। ਘਰ ਦੇ ਨਿੱਕੇ ਮੋਟੇ ਕੰਮ ਵੀ, ਉਨ੍ਹਾਂ ਲਈ ਨੌਕਰ ਹੀ ਕਰਦੇ ਰਹੇ ਸਨ।

ਏਥੇ ਕਿਸੇ ਨੂੰ ਕੋਈ ਮਿਲਦਾ ਜੁਲਦਾ ਵੀ ਬਹੁਤ ਘੱਟ ਸੀ , ਵਿਹਲ ਹੀ ਨਹੀਂ ਸੀ। ਘਰਾਂ ਤੇ ਕਾਰਾਂ ਦੀਆਂ ਕਿਸ਼ਤਾਂ ਤੋਰਨ ਅਤੇ ਹੋਰ ਖਰਚੇ ਕਰਨ ਲਈ ਸਭ ਨੂੰ ਜੇ ਸੱਤ ਨਹੀਂ ਤਾਂ ਹਫ਼ਤੇ ਵਿਚ

ਛੇ ਦਿਨ ਦਸ ਬਾਰਾਂ ਘੰਟੇ ਰੋਜ਼ ਕੰਮ ਕਰਨਾ ਪੈਂਦਾ ਸੀ । ਕਈ ਦੋ ਦੋ ਨੌਕਰੀਆਂ ਕਰਦੇ ਸਨ। ਏਥੋਂ ਸੀਮਤ ਜਿਹੀ ਖੁੱਲ੍ਹ ਖੇਡ ਦੇ ਦੁਆਲੇ ਹੱਥ ਤੋਂ ਮਸਾਂ ਮੂੰਹ ਤਕ ਪਹੁੰਚਦੀ ਰੁਜ਼ਗਾਰ ਤੇ ਤੰਗਦਸਤੀ ਤਾਰ ਵਲੀ ਹੋਈ ਸੀ ।

ਬੁੱਢੇ, ਠੇਰੇ ਤਾਂ ਘਰਾਂ ਦੇ ਤੰਗ ਮਾਹੌਲ ਵਿਚ ਪਏ ਕੈਦ ਹੀ ਭੁਗਤ ਰਹੇ ਸਨ। ਨਵਾਂ ਸ਼ਹਿ ਨਵੇਂ ਤੇ ਅਨਜਾਣ ਰਸਤੇ, ਕਾਰ ਤੋਂ, ਭਾਵ ਬਿਨਾਂ ਪੈਰਾਂ ਤੋਂ ਉਹ ਜਾਣ ਵੀ ਕਿੱਥੇ ?

ਪੰਜਾਬੀ ਵਿਚ ਟੀ.ਵੀ. ਤੇ ਰੇਡੀਓ ਪ੍ਰੋਗਰਾਮ ਹਰ ਵੇਲੇ ਲੱਗੇ ਰਹਿੰਦੇ। । ਪੰਜਾਬੀ ਦੀਅ ਬਹੁਤ ਸਾਰੀਆਂ ਮੁਫ਼ਤ ਮਿਲਦੀਆਂ ਇਸ਼ਤਿਹਾਰੀ ਜਿਹੀਆਂ ਅਖ਼ਬਾਰਾਂ ਹਰ ਹਫ਼ਤੇ ਪ੍ਰਭਜੋਤ ਗਰੋਸ ਲੈਣ ਗਈ ਆਪਣੇ ਸਹੁਰੇ ਤੇ ਸੱਸ ਦੇ ਪੜ੍ਹਨ ਲਈ ਚੁੱਕ ਲਿਆਉਂਦੀ।

ਬਾਹਰ, ਬਰਫ਼ ਤੋਂ, ਸੜਕਾਂ ਉੱਤੇ ਆਈਸ (ice) ਬਣਨ ਲੱਗ ਪਈ ਸੀ। ਇਸ ਤਿਲ੍ਹਕਵ ਆਈਸ ਤੋਂ ਤਿਲ੍ਹਕ ਕੇ ਗੋਡੇ ਗਿੱਟੇ ਭੰਨਵਾਉਣ ਜਾਂ ਮੂੰਹ ਮੱਥਾ ਸੁਜਾਉਣ ਦੀ ਗੁਰਮੁਖ ਸਿੰਘ ਨੂੰ ਕੋ ਇੱਛਾ ਨਹੀਂ ਸੀ ।

ਮੀਡੀਆ ਦੀਆਂ ਖ਼ਬਰਾਂ ਵੀ ਘਰੋਗੀ ਹਿੰਸਾ, ਨੂੰਹਾਂ ਦੇ ਕਤਲ, ਚੁਣ ਕੇ ਮਾਰੇ ਗਏ ਨੌਜਵਾ ਦੇ ਗੈਂਗ ਸਟਾਈਲ ਕਤਲ, ਛੋਟੀਆਂ ਬੱਚੀਆਂ ਦੇ ਅਗਵਾ ਉਪਰੰਤ ਉਨ੍ਹਾਂ ਨਾਲ ਜਬਰ-ਜਿਨਾਹ ਫੇਰ ਉਨ੍ਹਾਂ ਦੇ ਕਤਲ, ਨਸ਼ੀਲੇ ਪਦਾਰਥਾਂ ਦੇ ਸੇਵਨ ਕਰਨ ਅਤੇ ਸੜਕਾਂ ਕੰਢੇ ਸੁੰਗੜ ਕੇ ਮਰ ਰ ਬੇਘਰਿਆਂ ਦੇ ਦ੍ਰਿਸ਼, ਸੀਰੀਅਲ ਕਿਲਿੰਗਜ਼, ਸਹੁਰਿਆਂ ਤੋਂ ਤੰਗ ਆਈਆਂ ਪੰਜਾਬੀ ਕੁੜੀਆਂ ਅ ਹੋਰ ਵੈਲੀਆਂ ਤੇ ਮਾਨਸਿਕ ਰੋਗੀਆਂ ਵੱਲੋਂ ਆਤਮ-ਹੱਤਿਆਵਾਂ ਆਦਿ ਦੇ ਵੇਰਵਿਆਂ ਨਾਲ ਭਰੀਆਂ ਹੁੰਦੀਆਂ।

ਗਬਨ, ਰਿਸ਼ਵਤਖੋਰੀ, ਧੋਖਾ-ਦਿਹੀ, ਡਾਕਿਆਂ, ਚੋਰੀਆਂ ਤੇ ਕੁੱਟ ਕੁਟਾਪੇ ਦੀਆਂ ਖ਼ਬ ਵੀ ਮੀਡੀਆ ਉੱਤੇ ਖ਼ੂਬ ਨਸ਼ਰ ਹੁੰਦੀਆਂ।

ਗੁਰਮੁਖ ਸਿੰਘ ਤੇ ਗੁਰਜੀਤ ਇਹ ਸਭ ਕੁਝ ਰੋਜ਼ ਅਖ਼ਬਾਰਾਂ ਵਿਚ ਪੜ੍ਹਦੇ, ਰੇਡੀਓ ਸੁਣਦੇ ਅਤੇ ਟੀ.ਵੀ. ਉੱਤੇ ਵੇਖਦੇ ਹੋਏ ਸੋਚਦੇ ਕਿ 'ਇਹ ਅਸੀਂ ਕਿੱਥੇ ਆ ਗਏ ਹਾਂ।' 'ਬੁੱਢੀਆ ਤੀਵੀਆਂ ਦੇ ਬਟੂਏ ਜਿੱਥੇ ਦਿਨ-ਦਿਹਾੜੇ ਖੋਹ ਕੇ, ਉਨ੍ਹਾਂ ਨੂੰ ਮਾਰ ਕੁੱਟ ਕੇ ਧਰਤੀ ਉੱਤੇ ਪਟ ਮਾਰਿਆ ਜਾਂਦਾ ਹੈ, ਇਹ ਕਿਹਾ ਦੇਸ਼ ਹੈ ?'

ਸਮੁਖ ਨੇ ਵੀ ਘਰ ਤਿੰਨ-ਚਾਰ ਮਹੀਨਿਆਂ ਤੋਂ ਬਾਅਦ ਹੀ ਪਰਤਣਾ ਸੀ। ਉਂਝ ਫ਼ੋ ਉੱਤੇ ਗੁਰਮੁਖ ਸਿੰਘ ਦੀ ਉਸ ਨਾਲ ਅਕਸਰ ਗੱਲ ਹੁੰਦੀ ਰਹਿੰਦੀ । ਜਦੋਂ ਵੀ ਗੁਰਮੁਖ ਸਿੰਘ ਸਮੁਖ ਇਨ੍ਹਾਂ ਘਟਨਾਵਾਂ ਬਾਰੇ ਦੱਸਦਾ, ਉਹ ਅੱਗੋਂ ਹੱਸ ਛੱਡਦਾ ਤੇ ਕਹਿੰਦਾ ਕਿ "ਬਹੁਤੀ ਚਿੰਤਾ ਕਰਿਆ ਕਰੋ, ਹੌਲੀ ਹੌਲੀ ਤੁਹਾਨੂੰ ਵੀ ਇਹ ਸਭ ਕੁਝ ਵੇਖਣ, ਸੁਣਨ ਤੇ ਸਹਿਣ ਦੀ ਆਦਤ ਪੈ ਜਾ ਹੈ। ਪਹਿਲਾਂ ਪਹਿਲਾਂ ਸਭ ਨੂੰ ਇਹ ਓਪਰਾ ਤੇ ਖ਼ਤਰਨਾਕ ਜਾਪਦਾ ਹੈ। ਫਿਰ ਸਭ ਏਸ ਜ਼ਿੰਦਗੀ ਹਿੱਸਾ ਬਣ ਜਾਂਦੇ ਹਨ।"

ਇਨ੍ਹਾਂ ਦਿਨਾਂ ਵਿਚ ਹੀ ਗੁਰਮੁਖ ਸਿੰਘ ਨੇ ਇਕ ਹੋਰ ਖ਼ਬਰ ਪੜ੍ਹੀ, ਸੁਣੀ ਤੇ ਟੀ.ਵੀ ਉੱ ਵੇਖੀ। ਸੱਤਰ ਬਹੱਤਰ ਸਾਲ ਦੇ ਦੋ ਪੰਜਾਬੀ ਬਜ਼ੁਰਗਾਂ ਨੂੰ ਗੋਰੇ ਮੁੰਡਿਆਂ ਨੇ ਬੇਟ ਮਾਰ ਮਾਰ ਕੇ, ਇ ਪਾਰਕ ਦੇ ਬਾਥਰੂਮ ਵਿਚ ਬੜੀ ਬੇਰਹਿਮੀ ਨਾਲ ਮਾਰਿਆ ਸੀ। ਇਨ੍ਹਾਂ ਵਿਚੋਂ ਇਕ ਮੌਕੇ ਉੱਤੇ ਹੀ ਦ ਤੋੜ ਗਿਆ ਸੀ ਤੇ ਦੂਜਾ ਕਈ ਦਿਨ ਹਸਪਤਾਲ ਵਿਚ ਰਹਿਕੇ ਰਹਿੰਦੀ ਜ਼ਿੰਦਗੀ ਲਈ ਅਪਾਹਜ ਗਿਆ ਸੀ।

ਇਕ ਗੋਰੇ ਅੱਸੀ ਸਾਲਾਂ ਦੇ ਬਜ਼ੁਰਗ ਨੂੰ ਨਸ਼ੀਲੇ ਪਦਾਰਥਾਂ ਦੇ ਇਕ ਵੈਲੀ ਨੇ, ਉਸੇ ਦੇ ਘ ਵਿਚ ਕੁੱਟ ਕੁੱਟ ਕੇ ਨੀਲਾ ਪੀਲਾ ਕਰਕੇ ਸੁੱਟ ਦਿੱਤਾ ਅਤੇ ਉਹ ਉਸਦੇ ਸਾਰੇ ਪੈਸੇ ਤੇ ਹੋਰ ਕੀਮ ਸਾਮਾਨ ਖੋਹ ਕੇ ਲੈ ਗਿਆ ਸੀ ।



ਗੁਰਮੁਖ ਸਿੰਘ ਸੋਚ ਰਿਹਾ ਸੀ ਕਿ ਇਹ ਘਰਾਂ ਦੇ ਦਰਵਾਜ਼ੇ ਵੀ ਲੱਕੜੀ ਦੇ ਬਣੇ ਹੋਏ ਹਨ। ਧੱਕਾ ਮਾਰੋ , ਤਾਂ ਖੁੱਲ੍ਹ ਜਾਂ ਟੁੱਟ ਜਾਂਦੇ ਹਨ। ਸ਼ੀਸ਼ੇ ਦੀਆਂ ਤਾਕੀਆਂ ਦੇ ਸ਼ੀਸ਼ੇ ਤੋੜਕੇ ਜਦੋਂ ਮਰਜ਼ੀ ਹੈ ਘਰ ਵਿਚ ਦਾਖ਼ਲ ਹੋ ਜਾਵੋ। ਘਰ ਵਿਚ ਵਧੇਰੇ ਸਮਾਂ ਗੁਰਮੁਖ ਸਿੰਘ ਤੇ ਗੁਰਜੀਤ ਹੀ ਇਕੱਲੇ ਰਹਿੰਦੇ ਸਨ। ਏਥੇ ਕਿਸੇ ਕਿਸਮ ਦੀ ਕੋਈ ਸੁਰੱਖਿਆ ਨਹੀਂ ਸੀ। ਜ਼ਰੂਰਤ ਪੈਣ ਉੱਤੇ ਗਵਾਂਢੀ ਵੀ ਆਪਣੇ ਬੂਹੇ ਬੰਦ ਕਰ ਲੈਂਦੇ ਸਨ। ਕੋਈ ਵੀ ਕਿਸੇ ਦੀ ਸਹਾਇਤਾ ਨਹੀਂ ਸੀ ਕਰਦਾ।

ਇਨ੍ਹਾਂ ਦਿਨਾਂ ਵਿਚ ਹੀ ਗੁਰਮੁਖ ਸਿੰਘ ਨੂੰ ਪਰੌਸਟੇਟ ਤੇ ਬਲੈਡਰ ਦੀ ਇਨਫ਼ੈਕਸ਼ਨ ਹੋ ਗਈ । ਕਾਂਬਾ ਲੱਗਕੇ 102-03 ਦਾ ਬੜਾ ਹੀ ਤੇਜ਼ ਬੁਖ਼ਾਰ ਹੋ ਗਿਆ। ਪੇਸ਼ਾਬ ਬਹੁਤ ਜ਼ਿਆਦਾ ਲੱਗ ਕੇ ਤੇ ਤਕਲੀਫ਼ ਨਾਲ ਆਉਂਦਾ। ਗੁਰਜੀਤ ਨੇ ਪ੍ਰਭਜੋਤ ਨੂੰ ਕਿਹਾ ਕਿ ਗੁਰਮੁਖ ਸਿੰਘ ਨੂੰ ਡਾਕਟਰ ਦੇ ਲਿਜਾਣਾ ਚਾਹੀਦਾ ਹੈ। ਅੱਗੋਂ ਪ੍ਰਭਜੋਤ ਨੇ ਉਸਨੂੰ ਟਾਇਲੇਨੋਲ ਦਿੱਤੀ ਤੇ ਕਿਹਾ ਕਿ ਇਸ ਨਾਲ ਬੁਖ਼ਾਰ ਉੱਤਰ ਜਾਵੇਗਾ। ਬੈਂਕ ਪਹੁੰਚ ਕੇ ਉਸਨੇ ਗੁਰਮੁਖ ਸਿੰਘ ਦਾ ਹਾਲ ਚਾਲ ਪੁੱਛਿਆ ਤੇ ਕਿਹਾ :

"ਤੁਹਾਡੀ ਅਜੇ ਮੈਡੀਕਲ ਕਵਰੇਜ ਨਹੀਂ ਹੈ । ਤੁਹਾਡੇ ਏਥੇ ਆਉਣ ਤੋਂ ਤਿੰਨ ਮਹੀਨਿਆਂ ਬਾਅਦ ਇਹ ਸ਼ੁਰੂ ਹੋਣੀ ਹੈ। ਤਦ ਤਕ ਡਾਕਟਰ ਤੇ ਹਸਪਤਾਲ ਦੇ ਪੈਸੇ ਆਪ ਦੇਣੇ ਪੈਣਗੇ। ਪਰਾਈਵੇਟ ਇਲਾਜ ਏਥੇ ਬਹੁਤ ਮਹਿੰਗਾ ਹੈ। ਜੇ ਹਸਪਤਾਲ ਵਿਚ ਰਹਿਣਾ ਪੈ ਗਿਆ ਤਾਂ ਦਿਵਾਲਾ ਨਿਕਲ ਜਾਏਗਾ। ਸਭ ਕੁਝ ਵਿਕ ਜਾਏਗਾ। ਮਹੀਨੇ ਦੀ ਤਾਂ ਗੱਲ ਹੈ, ਫਿਰ ਕਵਰੇਜ ਸ਼ੁਰੂ ਹੋ ਜਾਵੇਗੀ। ਫੇਰ ਭਾਵੇਂ ਤਿੰਨ ਮਹੀਨੇ ਹੀ ਹਸਪਤਾਲ ਵਿਚ ਰਿਹੋ।"

"ਪਰ ਪੁੱਤਰ...।"

ਇਸ ਤੋਂ ਪਹਿਲਾਂ ਕਿ ਗੁਰਮੁਖ ਸਿੰਘ ਆਪਣੀ ਗੱਲ ਪੂਰੀ ਕਰਦਾ, ਪ੍ਰਭਜੋਤ ਨੇ ਕਿਹਾ :

" ਤੁਸੀਂ ਮੈਨੂੰ ਦੱਸੋ ਕਿ ਇੰਡੀਆ ਵਿਚ ਤੁਸੀਂ ਕਿਹੜੀ ਦਵਾਈ ਖਾਂਦੇ ਸੀ । ਏਥੇ ਸਾਡਾ ਇਕ ਪੰਜਾਬੀ ਡਾਕਟਰ ਵਾਕਿਫ਼ ਹੈ। ਮੈਂ ਉਸ ਕੋਲੋਂ ਆਪਣੇ ਲਈ ਉਹ ਦਵਾਈ ਲਿਖਵਾ ਕੇ ਲੈ ਆਉਂਦੀ ਹਾਂ।"

ਗੁਰਜੀਤ ਨੇ ਗੁਰਮੁਖ ਸਿੰਘ ਤੋਂ ਫ਼ੋਨ ਪਹਿਲਾਂ ਹੀ ਫੜਿਆ ਹੋਇਆ ਸੀ। ਉਸ ਨੇ ਪ੍ਰਭਜੋਤ ਨੂੰ ਕਿਹਾ : "ਕੋਈ ਨਹੀਂ ਬੇਟਾ! ਤੂੰ ਚਿੰਤਾ ਨਾ ਕਰ, ਦਵਾਈ ਇਹਨਾਂ ਦੇ ਕੋਲ ਹੈ। ਡਾਕਟਰ ਨੇ ਨਾਲ ਲਿਜਾਣ ਲਈ ਦੇ ਦਿੱਤੀ ਸੀ।"

ਗੁਰਮੁਖ ਸਿੰਘ ਨੇ ਸ਼ੁਕਰ ਤੇ ਧੰਨਵਾਦ ਕੀਤਾ, ਉਸ ਭਾਰਤੀ ਮਿੱਤਰ ਦਾ, ਜਿਸ ਨੇ ਉਸਨੂੰ ਸਭ ਦਵਾਈਆਂ ਦੇ ਤਿੰਨ ਮਹੀਨਿਆਂ ਜੋਗੀਆਂ, ਨਾਲ ਲੈ ਕੇ ਜਾਣ ਦੀ ਹਦਾਇਤ ਕੀਤੀ ਸੀ ।

ਦੂਜੇ ਤੀਜੇ ਦਿਨ ਸਨਿੱਚਰਵਾਰ ਦੀ ਪ੍ਰਭਜੋਤ ਨੂੰ ਛੁੱਟੀ ਸੀ। ਉਹ, ਗੁਰਮੁਖ ਸਿੰਘ ਤੇ ਗੁਰਜੀਤ ਨੂੰ ਨਾਲ ਲੈ ਕੇ ਆਪਣੇ ਰਿਸ਼ਤੇਦਾਰ ਦੀ ਖ਼ਬਰ ਲੈਣ ਬਿਰਧ-ਘਰ ਆ ਗਈ । ਏਥੇ ਗੁਰਜੀਤ ਦਾ ਨਾਨਾ ਤੇ ਨਾਨੀ ਅਤੇ ਉਨ੍ਹਾਂ ਦੇ ਪੁੱਤਰ ਦਾ ਸਹੁਰਾ ਦਾਖ਼ਲ ਸਨ । ਇਹ ਤਿੰਨੇ ਆਪਣੀ ਯਾਦਦਾਸ਼ਤ ਖੋ ਚੁੱਕੇ ਸਨ। ਇਨ੍ਹਾਂ ਨੂੰ ਡਾਇਪਰ (ਪੋਤੜੇ) ਲਾ ਕੇ ਮੰਜਿਆਂ ਉੱਤੇ ਪਾਇਆ ਹੋਇਆ ਸੀ। ਇਨ੍ਹਾਂ ਨੂੰ ਆਏ ਗਏ ਦੀ ਕੋਈ ਪਛਾਣ ਤੇ ਸੁਰਤ ਸੋਝੀ ਨਹੀਂ ਸੀ । ਬਿਰਧ-ਘਰ ਦਾ ਸਟਾਫ ਸਾਰਾ ਗੋਰੇ ਗੋਰੀਆਂ ਦਾ ਸੀ। ਕੁਝ ਹੋਰ ਪੰਜਾਬੀ ਬਿਰਧਾਂ ਨੂੰ ਉਹ ਅੰਗਰੇਜ਼ੀ ਵਿਚ ਕੁਝ ਕਹਿੰਦੇ। ਅੱਗੋਂ ਉਹ ਬਿਨਾਂ ਸਮਝਿਆਂ ਹੀ ਕਮਲਿਆਂ ਵਾਂਗ ਸਿਰ ਮਾਰਦੇ ਹੋਏ " ਯਾ, ਯਾ..." ਕਹਿਣ ਦਾ ਯਤਨ ਕਰਦੇ। ਕਿਸੇ ਦੇ ਪੱਲੇ ਕੁਝ ਨਾ ਪੈਂਦਾ।

ਗੁਰਮੁਖ ਸਿੰਘ ਲਈ ਇਹ ਨਜ਼ਾਰਾ ਵੀ ਅੱਖਾਂ ਖੋਲ੍ਹਣ ਵਾਲਾ ਹੀ ਸੀ। ਹੁਣ ਪੰਜਾਬ ਵਿਚ ਵੀ ਬਿਰਧ-ਘਰ ਖੁੱਲ੍ਹ ਚੁੱਕੇ ਸਨ। ਵਧੀਆ ਤੋਂ ਵਧੀਆ ਤੇ ਗੁਜ਼ਾਰੇ ਜੋਗੇ ਜਾਂ ਘਟੀਆ ਵੀ। ਏਥੇ ਸਾਰਾ ਕੰਮ, ਕਾਰ ਵਿਹਾਰ ਤੇ ਬੋਲ ਚਾਲ ਪੰਜਾਬੀ ਵਿਚ ਹੁੰਦੇ ਸਨ। ਕਾਮਿਆਂ ਨੂੰ ਕੁਝ ਇਨਾਮ ਆਦਿ ਦੇ ਕੇ ਉਚੇਚੀ ਸੰਭਾਲ ਤੇ ਸੇਵਾ ਵੀ ਸੰਭਵ ਸੀ ।

ਵਾਪਸੀ ਉੱਤੇ ਪ੍ਰਭਜੋਤ ਦੱਸ ਰਹੀ ਸੀ ਕਿ ਹੁਣ ਇਸ ਤੋਂ ਬਿਨਾਂ ਕੋਈ ਚਾਰਾ ਨਹੀਂ ਸੀ। ਸਭ

ਕੰਮਾਂ ਵਿਚ ਰੁੱਝੇ ਹੋਏ ਸਨ। ਕਿਸੇ ਕੋਲ ਇਨ੍ਹਾਂ ਨੂੰ ਸੰਭਾਲਣ ਦੀ ਵਿਹਲ ਹੀ ਨਹੀਂ ਸੀ।

ਟੀ.ਵੀ., ਰੇਡੀਓ ਤੇ ਅਖਬਾਰਾਂ ਰਾਹੀਂ ਤੇ ਫਿਰ ਅੱਖਾਂ ਨਾਲ ਇਹ ਸਭ ਕੁਝ ਵੇਖ ਕੇ ਗੁਰਮੁਖ ਸਿੰਘ ਨੂੰ ਇਹ ਮਹਿਸੂਸ ਹੋ ਰਿਹਾ ਸੀ ਕਿ ਉਹ ਏਥੇ ਸੁਰੱਖਿਅਤ ਨਹੀਂ ਸੀ। ਲਗਾਤਾਰ ਭੈਅ ਦੀ ਅਵਸਥਾ ਵਿਚ ਬੀਤ ਰਿਹਾ ਸੀ। ਚਿੰਤਾ ਵਿਚ ਘਿਰ ਗਿਆ ਸੀ। ਇਕ ਚੱਕਰਵਿਯੂ ਵਿਚ ਫਸ ਗਿਆ ਸੀ।

ਕੀ ਇਸ ਚੱਕਰਵਿਯੂ ਵਿਚੋਂ ਬਚ ਨਿਕਲਣਾ ਸੰਭਵ ਹੈ ? ਜੇ ਹੈ ਤੇ ਕਿਵੇਂ ?? ਕਦੋਂ ??

ਇਨ੍ਹਾਂ ਦਿਨਾਂ ਵਿਚ ਸਰਮੁਖ ਦਾ ਸਮੁੰਦਰੀ ਜਹਾਜ਼ ਵੈਨਕੂਵਰ ਦੇ ਘਾਟ ਉੱਤੇ ਆ ਲੱਗਾ। ਉਸ ਦੇ ਦੋ ਕੁ ਹਫ਼ਤੇ ਵਿਹਲੇ ਹੋ ਗਏ ਸਨ ਅਤੇ ਉਹ ਆਪਨੇ ਮਾਂ, ਬਾਪ ਤੇ ਪਤਨੀ ਕੋਲ ਰਹਿਨ ਆ ਗਿਆ। ਗੁਰਮੁਖ ਸਿੰਘ ਨੇ ਪੁੱਤਰ ਨੂੰ ਗੱਲ ਤੋਰਦਿਆਂ, ਆਖਿਆ :

"ਏਥੇ ਬੇਘਰਿਆਂ ਦੀ ਬਹੁਤ ਵੱਡੀ ਸਮੱਸਿਆ ਹੈ। ਸਿਆਲ ਵਿਚ ਕਈ ਸੜਕਾਂ ਉੱਤੇ ਲੰਮੇਂ ਪਏ, ਠੰਡ ਨਾਲ ਆਕੜ ਕੇ ਮਰ ਜਾਂਦੇ ਹਨ।"

"ਇਨ੍ਹਾਂ 'ਚੋਂ ਬਹੁਤੇ ਵੈਲੀ ਹਨ।" ਅੱਗੋਂ ਸਰਮੁਖ ਬੋਲਿਆ।

"ਸਾਨੂੰ ਤਾਂ ਇਹ ਹੀ ਚਿੰਤਾ ਲੱਗੀ ਰਹਿੰਦੀ ਹੈ ਕਿ ਜੇ ਤੈਨੂੰ ਕੁਝ ਹੋ ਗਿਆ, ਤਾਂ ਅਸੀਂ ਵੀ ਬੇਘਰੇ ਹੋ ਕੇ ਇਨ੍ਹਾਂ ਲੋਕਾਂ ਵਾਂਗ ਹੀ ਸੜਕਾਂ ਉੱਤੇ ਆਕੜੇ ਨਾ ਪਏ ਹੋਈਏ।"

"ਸੁੱਖ ਬੋਲੋ ਡੈਡੀ ! ਆਪਣਾ ਘਰ ਹੈ !"

"ਵੇਖ ਪੁੱਤਰ, ਏਨੀ ਕੁ ਗੱਲ ਮੈਨੂੰ ਸਮਝ ਆ ਗਈ ਹੈ ਕਿ ਘਰ ਅਜੇ ਤੇਰਾ ਨਹੀਂ, ਬੈਂਕ ਦਾ ਹੈ। ਜੇ ਤੈਨੂੰ ਕੁਝ ਹੋ ਗਿਆ ਤਾਂ ਮੇਰੇ ਵਿਚ ਏਸ ਉਮਰੇ ਏਨੀ ਹਿੰਮਤ ਨਹੀਂ ਕਿ ਮੈਂ ਮੁੜਕੇ ਫੇਰ ਆਪਨੇ ਜੀਵਨ ਦਾ ਸੰਘਰਸ਼ ਸ਼ੁਰੂ ਕਰਾਂ ਅਤੇ ਤੇਰੇ ਘਰ ਦੀਆਂ ਕਿਸ਼ਤਾਂ ਆਪਣੇ ਮਰਨ ਤਕ ਦੇਈ ਜਾਵਾਂ।"

"ਡੈਡੀ, ਇੰਝ ਹੋਣਾ ਹੀ ਨਹੀਂ ਤੇ ਨਾਲੇ ਦਸਾਂ ਸਾਲਾਂ ਤਾਂਈਂ ਤਾਂ ਤੁਹਾਡੇ ਦੋਹਾਂ ਦੀ ਬੁਢਾਪੇ ਦੀ ਪੈਨਸ਼ਨ ਵੀ ਲੱਗ ਜਾਣੀ ਹੈ।" ਸਰਮੁਖ ਬੋਲਿਆ।

"ਦਸ ਸਾਲ ਕਿਹਨੇ ਵੇਖਣੇ ਹਨ ਪੁੱਤਰ! ਆਪਣੀ ਮੌਤ ਦੇ ਵਾਪਰਨ ਦੇ ਨਿਰੰਤਰ ਭੈਅ ਹੇਠ ਜੀਣਾ ਬਹੁਤ ਮੁਸ਼ਕਲ ਹੈ ਪੁੱਤਰ। ਜਾਪਦਾ ਹੈ ਕਿ ਜਦੋਂ ਦਿਨ ਚੜ੍ਹਦਾ ਹੈ, ਤਾਂ ਸਾਨੂੰ ਏਥੋਂ ਦੇ ਖੂਨ ਖਰਾਬੇ ਤੇ ਮਾਰ ਧਾੜ ਵਾਲੇ ਚੌਗਿਰਦੇ ਵਿਚ ਇਕ ਨਵਾਂ ਫਾਹਾ ਲੱਗ ਜਾਂਦਾ ਹੈ। ਅਸੀਂ ਹੌਲੀ ਹੌਲੀ ਇਕ ਧੀਮੀਂ ਮੌਤ ਮਰ ਰਹੇ ਹਾਂ, ਹਰ ਰੋਜ਼।"

"ਡੈਡੀ ! ਤੁਸੀਂ ਕਿਹੋ ਜਿਹੀਆਂ ਗੱਲਾਂ ਕਰਦੇ ਹੋ ? ਏਥੇ ਫਿਕਰ ਵਾਲੀ ਐਸੀ ਕੋਈ ਗੱਲ ਹੈ ਹੀ ਨਹੀਂ।"

"ਵੇਖ ਪੁੱਤਰ ! ਹੁਣ ਭਾਰਤ ਵਿਚ ਵੀ ਬਿਰਧ-ਘਰ ਬਣ ਗਏ ਹਨ। ਉਨ੍ਹਾਂ ਵਿਚ ਸਾਡੀ ਆਪਣੀ ਬੋਲੀ, ਬੋਲੀ ਜਾਂਦੀ ਹੈ। ਖਾਣ, ਪੀਣ ਤੇ ਸਭਿਆਚਾਰਕ ਗੀਤਾਂ ਸਭ ਪੰਜਾਬੀ ਹਨ। ਅਸੀਂ ਜਿੰਨਾਂ ਚਿਰ ਹੋਸ਼ ਵਿਚ ਤੇ ਤੁਰਦੇ ਫਿਰਦੇ ਹਾਂ, ਰੱਜ ਕੇ ਜਿਊਣਾ ਚਾਹੁੰਦੇ ਹਾਂ ... ਸੁਤੰਤਰ ਤੇ ਬੇਖ਼ੌਫ ਹਵਾਵਾਂ ਵਿਚ ਸਾਹ ਲੈਣਾ ਚਾਹੁੰਦੇ ਹਾਂ ... ਤੇ ਫਿਰ ਏਥੋਂ ਦੇ ਨਿੱਤ ਫਾਹੇ ਲਗਦੇ, ਹੌਲੀ ਹੌਲੀ ਮਰਦੇ, ਜੀਵਨ ਤੋਂ ਉਲਟ, ਆਪਣੀ ਆਈ, ਕੁਦਰਤੀ ਮੌਤ ਮਰਨਾ ਚਾਹੁੰਦੇ ਹਾਂ। ਪੁੱਤਰ ਇਹ ਸਾਡਾ ਦੇਸ਼ ਨਹੀਂ... ਤੇ ਦੇਸ਼ ਉਹ ਹੁੰਦਾ ਹੈ, ਜਿੱਥੇ ਕਿਸੇ ਦਾ ਮਨ ਵਸਦਾ ਹੋਵੇ।"

ਆਖਦਿਆਂ ਗੁਰਮੁਖ ਸਿੰਘ ਨੇ ਸਰਮੁਖ ਨੂੰ ਆਪਣੀ ਗਲ੍ਵਕੜੀ ਵਿਚ ਲੈ ਲਿਆ। ਗੁਰਜੀਤ ਨੇ ਸਰਮੁਖ ਨੂੰ ਦੱਸਿਆ ਕਿ "ਤੇਰੇ ਆਉਣ ਬਾਰੇ ਜਾਣ ਕੇ, ਤੇਰੇ ਡੈਡੀ ਨੇ ਇੰਡੀਆ ਦੇ ਟਿਕਟ ਲੈ ਲਏ ਸਨ। ਹੁਣ ਕੁਝ ਦਿਨ ਤੇਰੇ ਨਾਲ ਘੁੰਮਾਂ ਫਿਰਾਂਗੇ ਤੇ ਫਿਰ...।" ਸਰਮੁਖ ਤੇ ਗੁਰਜੀਤ ਦੀਆਂ ਅੱਖਾਂ ਵਿਚ ਅੱਥਰੂ ਛਲਕ ਆਏ ਸਨ। ਗੁਰਮੁਖ ਸਿੰਘ ਦੂਰ ਖਲਾਅ ਨੂੰ ਘੂਰ ਰਿਹਾ ਸੀ।

**[116-3530, Kalum Street, Terrace, B.C., Canada V8G 2P2]**



# ਜੀਵਨ ਦਾਨ

## ਰਣਜੀਤ ਸਿੰਘ ਭਿੰਡਰ

ਮੋਹਨ ਲਾਲ ਅੱਜ ਬਹੁਤ ਉਦਾਸ ਸੀ। ਉਹ ਰੋਜ਼ ਵਾਂਗ ਅੱਠ ਵਜੇ ਸਵੇਰੇ ਕੰਪਨੀ ਬਾਗ 'ਚ ਸੈਰ ਕਰਨ ਤਾਂ ਗਿਆ ਸੀ, ਪਰ ਸਰੀਰ ਨਿਰਜਿੰਦ ਜਿਹਾ ਹੋਇਆ ਪਿਆ ਸੀ। ਪੋਹ ਦਾ ਮਹੀਨਾ ਸੀ। ਸਰਦੀ ਤੇ ਧੁੰਦ ਕਾਰਨ ਸਵੇਰੇ ਸੈਰ ਕਰਨ ਵਾਲੇ ਅਕਸਰ ਦਿਨ ਚੜ੍ਹੇ ਹੀ ਆਉਂਦੇ ਸਨ। ਖਾਸ ਕਰਕੇ ਬਜ਼ੁਰਗ ਲੋਕ। ਉਹ ਦੋ ਤਿੰਨ ਚੱਕਰ ਲਾ ਕੇ ਹੀ ਜਿਵੇਂ ਥੱਕ ਗਿਆ ਹੋਵੇ। ਅੱਗੇ ਪੈਰ ਪੁੱਟਣ ਨੂੰ ਵੱਢਿਆਂ ਰੂਹ ਨਹੀਂ ਸੀ ਕਰਦੀ। ਨਾ ਸਾਹ ਫੁੱਲ ਰਿਹਾ ਸੀ, ਨਾ ਛਾਤੀ 'ਚ ਕਿਤੇ ਦਰਦ ਮਹਿਸੂਸ ਹੋ ਰਿਹਾ ਸੀ- ਡਾਕਟਰ ਅਨੁਸਾਰ ਇਹ ਦੋਵੇਂ ਦਿਲ ਦੇ ਦੌਰੇ ਦੀਆਂ ਅਲਾਮਤਾਂ ਸਨ - ਪਰ ਵੈਸੇ ਈ ਜਿਵੇਂ ਚਿੱਤ ਜਿਹਾ ਈ ਬੁਝਿਆ ਪਿਆ ਸੀ। ਉਹਨੇ ਪਾਰਕ 'ਚ ਪਏ ਇਕ ਲੋਹੇ ਦੇ ਬੈਂਚ 'ਤੇ ਬੈਠ ਕੇ ਦੋ ਘੜੀਆਂ ਸੁਸਤਾਉਣ ਬਾਰੇ ਸੋਚਿਆ। ਭਾਵੇਂ ਉਹਨੇ ਗਰਮ ਕੱਪੜਿਆਂ ਉੱਪਰ ਓਵਰ ਕੋਟ ਅਤੇ ਸਿਰ 'ਤੇ ਵੀ ਗਰਮ ਟੋਪੀ ਪਾਈ ਹੋਈ ਸੀ, ਪਰ ਨਾ ਹਾਲੇ ਧੁੱਪ ਨਿਕਲੀ ਸੀ ਅਤੇ ਨਾ ਹੀ ਬੈਂਚ ਸੁੱਕਾ ਸੀ। ਉਹ ਇਧਰ ਉਧਰ ਫੁਲ ਕਿਆਰੀਆਂ ਨੂੰ ਵੇਖ ਵੇਖ ਜੀਅ ਲੁਭਾਉਣ ਦੀ ਕੋਸ਼ਿਸ਼ ਕਰਨ ਲੱਗਾ। ਦਸ ਪੰਦਰਾਂ ਮਿੰਟ ਇਸ ਤਰ੍ਹਾਂ ਲੰਘਾਏ ਪਰ ਕੋਈ ਗੱਲ ਨਹੀਂ ਸੀ ਬਣ ਰਹੀ। ਉਹ ਘਰ ਪਰਤ ਕੇ ਆਮ ਵਾਂਗੂੰ ਅਖ਼ਬਾਰਾਂ ਪੜ੍ਹਨ 'ਚ ਰੁੱਝ ਸਕਦਾ ਸੀ। ਗਰਮ ਗਰਮ ਚਾਹ ਨੇ ਚਿੱਤ ਟਿਕਾਣੇ ਲਿਆਉਣ 'ਚ ਸਹਾਇਤਾ ਕਰਨੀ ਸੀ। ਪਰ ਅੱਜ ਤਾਂ ਘਰ ਪਰਤਣ ਨੂੰ ਵੀ ਜਮਾਂ ਈ ਰੂਹ ਨਹੀਂ ਸੀ ਕਰ ਰਹੀ।

"ਪ੍ਰੋਫੈਸਰ ਸਾਹਿਬ, ਅੱਜ ਇਕੱਲੇ ਈ ਆਏ ਓ, ਮੈਡਮ ਬਾਹਰ ਗਏ ਨੇ?" ਕਰਮ ਚੰਦ ਵਕੀਲ ਨੇ ਤੇਜ਼ ਕਦਮੀਂ ਸੈਰ ਕਰਦਿਆਂ ਦੂਰੋਂ ਈ ਵਘਾਤਾ ਸਵਾਲ ਮਾਰਿਆ। ਉਸ ਦੀ ਬਾਡੀ ਲੈਂਗੂਏਜ ਦੱਸਦੀ ਸੀ ਕਿ ਉਹ ਪੂਰੇ ਰੌ ਵਿਚ ਸੈਰ ਦਾ ਆਨੰਦ ਮਾਣ ਰਿਹਾ ਸੀ।

"ਨਹੀਂ ਘਰ ਈ ਨੇ, ਤਬੀਅਤ ਕੁਝ ਢਿੱਲੀ ਸੀ", ਮੋਹਨ ਲਾਲ ਨੇ ਨੀਵੀਂ ਜਿਹੀ ਪਾਈ ਜਵਾਬ ਦਿੱਤਾ। ਉਹ ਗੱਲ ਅੱਗੇ ਤੋਰਨ ਤੋਂ ਬਚ ਰਿਹਾ ਸੀ। ਉਸ ਨੇ ਝੂਠ ਤਾਂ ਨਹੀਂ, ਪਰ ਪੂਰਾ ਸੱਚ ਵੀ ਨਹੀਂ ਬੋਲਿਆ ਸੀ। ਪ੍ਰਭਾ ਦੀ ਤਬੀਅਤ ਤਾਂ ਠੀਕ ਸੀ, ਪਰ ਵੈਸੇ ਈ ਉਹਦਾ ਵੀ ਅੱਜ ਸੈਰ ਨੂੰ ਮਨ ਈ ਨਹੀਂ ਸੀ ਕਰਦਾ। ਕੱਲ ਤਰਕਾਲਾਂ ਤੋਂ ਈ, ਜਦੋਂ ਬੇਟੇ ਅਸ਼ੋਕ ਦਾ ਇੰਗਲੈਂਡ ਤੋਂ ਫ਼ੂਨ ਆਇਆ ਸੀ, ਦੋਵੇਂ ਜੀਆਂ ਦੇ ਚਿਹਰੇ ਉੱਤਰ ਗਏ ਸਨ। ਦੋਵੇਂ ਆਪੋ ਆਪਣੇ ਅੰਦਰ ਹੀ ਟੁੱਟਣ-ਭੱਜਣ ਲੱਗ ਪਏ ਸਨ। ਚਾਹੀਦਾ ਤਾਂ ਸੀ ਕਿ ਗੱਲ ਨੂੰ ਵਿਚਾਰਦੇ, ਕੋਈ ਤਰਕੀਬ ਲੜਾਉਂਦੇ, ਰਸਤਾ ਲੱਭਦੇ, ਪਰ ਦੋਵੇਂ ਚੁੱਪ ਈ ਵੱਟ ਗਏ ਸਨ। ਅੱਜ ਸਵੇਰੇ ਉੱਠ ਕੇ ਸੈਰ ਲਈ ਤਿਆਰ ਹੁੰਦਿਆਂ ਮੋਹਨ ਲਾਲ ਨੇ ਪ੍ਰਭਾ ਨੂੰ ਪੁੱਛਿਆ ਤਕ ਨਹੀਂ ਸੀ, ਭਈ ਸੈਰ ਕਰਨ ਚੱਲਣਾ ਜਾਂ ਨਹੀਂ। ਉਹ ਵੀ ਮੂੰਹ ਜਿਆ ਲਪੇਟ ਕੇ ਪਈ ਰਹੀ ਸੀ।

ਸਵੇਰ ਵੇਲੇ ਕੰਪਨੀ ਬਾਗ 'ਚ ਸੈਰ ਕਰਨ ਵਾਲਿਆਂ ਲਈ ਪ੍ਰੋ: ਮੋਹਨ ਲਾਲ ਅਤੇ ਡਾਕਟਰ ਪ੍ਰਭਾ ਦੀ ਜੋੜੀ ਇਕ ਪ੍ਰੇਰਨਾ ਸਰੋਤ ਮਿਸਾਲ ਸੀ। ਦੋਵੇਂ ਰਿਸ਼ਟ-ਪੁਸ਼ਟ, ਆਪਣੀ ਉਮਰ ਤੋਂ ਦਸ ਸਾਲ ਛੋਟੇ ਦਿਸਦੇ, ਹੱਸਣ-ਖੇਡਣ ਅਤੇ ਹਰ ਇਕ ਨਾਲ ਖਿੜੇ ਮੱਥੇ ਮਿਲਣ ਵਾਲੇ ਪਾਰਕ ਦਾ ਸ਼ਿੰਗਾਰ ਮੰਨੇ ਜਾਂਦੇ ਸਨ। ਰੋਜ਼ਾਨਾ ਸੈਰ ਕਰਨ ਵਾਲੇ ਇਸ ਜੋੜੀ ਨੂੰ ਜਾਣਦੇ ਅਤੇ ਸਤਿਕਾਰਦੇ ਸਨ। ਉਹ ਹੱਥ ਹਿਲਾ ਕੇ ਜਾਂ ਹੱਥ ਜੋੜ ਕੇ ਨਮਸਕਾਰ ਕਰਨ ਤੋਂ ਬਿਨਾਂ ਨਹੀਂ ਸਨ ਲੰਘਦੇ। ਇਹ ਵੀ ਦੋਵੇਂ ਖੁੱਲ੍ਹੀ ਮੁਸਕਾਨ ਅਤੇ ਹੱਸਦੀਆਂ ਅੱਖਾਂ ਨਾਲ ਹੁੰਗਾਰਾ ਦੇਂਦੇ। ਬਹੁਤੇ ਤਾਂ ਪ੍ਰੋ: ਮੋਹਨ ਲਾਲ ਦੇ ਸਹਿ ਕਰਮੀ ਜਾਂ ਪੂਰਵਲੇ ਸਿੱਖਿਆਰਥੀ ਸਨ, ਜਾਂ ਫਿਰ ਡਾ. ਪ੍ਰਭਾ ਦੀਆਂ ਡਾਕਟਰੀ ਸੇਵਾਵਾਂ ਲੈ ਚੁੱਕੇ ਹੁੰਦੇ। ਮੋਹਨ ਲਾਲ ਨੇ ਤੀਹ ਸਾਲ ਕਾਲਿਜ 'ਚ ਫਿਜ਼ਿਕਸ ਪੜ੍ਹਾਈ ਸੀ ਅਤੇ ਦਸ ਸਾਲ ਪ੍ਰਿੰਸੀਪਲ ਦੀ ਪਦਵੀ 'ਤੇ ਵੀ ਕੰਮ ਕੀਤਾ ਸੀ। ਪ੍ਰਭਾ ਸਰਕਾਰੀ ਹਸਪਤਾਲ 'ਚ ਗਾਇਨੀ ਦੀ ਡਾਕਟਰ ਵਜੋਂ 35 ਸਾਲ ਨੌਕਰੀ ਕਰਕੇ

ਸੇਵਾ ਮੁਕਤ ਹੋਈ ਸੀ। ਪਰ ਅੱਜ ਮੋਹਨ ਲਾਲ ਕਿਸੇ ਨੂੰ ਵੀ ਖਿੜੇ ਮੱਥੇ ਨਮਸਕਾਰ ਦਾ ਜਵਾਬ ਨਹੀਂ ਦੇ ਰਿਹਾ ਸੀ।

ਹੁਣ ਥੋੜ੍ਹੀ ਧੁੱਪ ਨਿਕਲ ਆਈ ਸੀ। ਮੋਹਨ ਲਾਲ ਪਾਰਕ ਦੇ ਮੱਧ ਵਿਚ ਰੱਖੇ ਇਕ ਬੈਂਚ 'ਤੇ ਜਾ ਬੈਠਾ। ਉੱਥੇ ਬਿਲਕੁਲ ਇਕੱਲ ਸੀ। ਸ਼ਾਇਦ ਇਹ ਕੁਝ ਉਹ ਲੱਭ ਰਿਹਾ ਸੀ। ਨਿੱਕੀਆਂ ਨਿੱਕੀਆਂ ਰੰਗ-ਬਰੰਗੀਆਂ ਚਿੜੀਆਂ ਕਿਆਰੀ 'ਚ ਲੱਗੇ ਪੌਦਿਆਂ ਦੇ ਫੁੱਲਾਂ, ਟਾਹਣੀਆਂ 'ਤੇ ਫੁਦਕਦੀਆਂ ਚੀਂ-ਚੀਂ ਮਧੁਰ ਸੁਰ ਅਲਾਪ ਰਹੀਆਂ ਸਨ, ਪਰ ਪਤਾ ਨਹੀਂ ਕਿਉਂ ਮੋਹਨ ਲਾਲ ਨੇ ਹੱਥ 'ਚ ਫੜੀ ਖੂੰਡੀ ਜ਼ੋਰ ਦੀ ਜ਼ਮੀਨ 'ਤੇ ਮਾਰੀ ਅਤੇ 'ਛੀ' ਦੀ ਆਵਾਜ਼ ਕੱਢ ਕੇ ਸਾਰੀਆਂ ਉਡਾ ਦਿੱਤੀਆਂ। ਏਨੇ ਨੂੰ ਉੱਡਦਾ ਉੱਡਦਾ ਇਕ ਕਬੂਤਰਾਂ ਦਾ ਜੋੜਾ ਉੱਤਰ ਆਇਆ। ਕੁਝ ਦੇਰ ਉਹ ਇੱਧਰ ਉੱਧਰ ਘਾਹ 'ਚੋਂ ਦਾਨਾ ਦੁਨਕਾ ਲੱਭ ਲੱਭ ਚੁਗਦੇ ਰਹੇ। ਫਿਰ ਨਰ ਕਬੂਤਰ ਧੌਣ ਦੇ ਵਾਲ਼ ਖੜ੍ਹੇ ਕਰਦਾ ਕਰਦਾ, ਗੁਟ ਕੂੰ ਗੁਟ ਕੂੰ ਅਲਾਉਂਦਾ, ਕਬੂਤਰੀ ਦੇ ਦੁਆਲੇ ਗੇੜਾ ਲਾ ਲਾ ਚੁੰਝਾਂ ਮਿਲਾਉਣ ਲੱਗ ਪਿਆ। ਮੋਹਨ ਲਾਲ, ਜੋ ਹੁਣ ਤਕ ਬੜੇ ਧਿਆਨ ਨਾਲ ਇਸ ਜੋੜੇ ਨੂੰ ਵੇਖਣ 'ਚ ਰੁੱਝਿਆ ਹੋਇਆ ਸੀ, ਮੂੰਹ ਜਿਹਾ ਵੱਟ ਕੇ ਉੱਠ ਖਲੋਤਾ ਤੇ ਬਿਨਾਂ ਹਲ-ਚਲ ਕੀਤੇ ਪੋਲੇ ਪੈਰੀਂ ਗੇਟ ਵੱਲ ਨੂੰ ਤੁਰ ਪਿਆ। ਉਹ ਜਾ ਤਾਂ ਘਰ ਵੱਲ ਰਿਹਾ ਸੀ, ਪਰ ਸੋਚ ਕੁਝ ਹੋਰ ਈ ਰਿਹਾ ਸੀ।

"ਰਿਕਸ਼ਾਅ...।" ਮੋਹਨ ਲਾਲ ਨੇ ਬਾਜ਼ਾਰ ਦੇ ਦੂਜੇ ਪਾਸੇ ਜਾਂਦੇ ਖਾਲੀ ਰਿਕਸ਼ੇ ਨੂੰ ਉੱਚੀ ਸਾਰੀ ਆਵਾਜ਼ ਮਾਰੀ ਤੇ ਬੈਠਦਿਆਂ ਹਰਿਮੰਦਰ ਸਾਹਿਬ ਜਾਣ ਲਈ ਆਖਿਆ। ਉਹ ਕਈ ਵਾਰੀ ਪਤਨੀ ਨਾਲ, ਜਦੋਂ ਮਿੱਠੀ ਮਿੱਠੀ ਠੰਢ ਦੀ ਰੁੱਤ ਹੁੰਦੀ, ਤਰਕਾਲਾਂ ਨੂੰ ਹਰਿਮੰਦਰ ਸਾਹਿਬ ਜਾ ਕੇ ਪਰਿਕਰਮਾਂ 'ਚ ਬੈਠ, ਕੀਰਤਨ ਦਾ ਆਨੰਦ ਮਾਣਦਾ ਹੁੰਦਾ ਸੀ, ਪਰ ਨੇਮ ਨਾਲ ਨਾ ਮੰਦਰ ਤੇ ਨਾ ਹਰਿਮੰਦਰ ਹੀ ਕਦੇ ਗਿਆ ਸੀ। ਤਿਉਹਾਰ ਵੇਲੇ ਜ਼ਰੂਰ ਪ੍ਰਭਾ ਦੇ ਕਹਿਣ 'ਤੇ ਨੇੜਲੇ ਮੰਦਰ ਪੂਜਾ ਲਈ ਜਾ ਆਇਆ ਕਰਦਾ। ਵੈਸੇ ਦੋਵੇਂ ਜੀਅ ਕੰਮ ਨੂੰ ਹੀ, ਸਰਬ ਸੇਵਾ ਨੂੰ ਹੀ, ਸੱਚੀ ਪੂਜਾ ਮੰਨਦੇ ਸਨ। ਹਰਿਮੰਦਰ ਸਾਹਿਬ ਦੀ ਪਰਿਕਰਮਾਂ ਵਿਚ ਪਹੁੰਚ ਕੇ ਉਹ ਖੱਬੇ ਪਾਸਿਉਂ ਚੱਲ ਕੇ ਦਰਬਾਰ ਸਾਹਿਬ ਅੰਦਰ ਮੱਥਾ ਟੇਕਣ ਦੀ ਬਜਾਏ, ਸੱਜੇ ਪਾਸੇ ਨੂੰ ਤੁਰ ਪਿਆ ਤੇ ਜਾ ਕੇ ਬੇਰ ਬਾਬਾ ਬੁੱਢਾ ਜੀ ਥੱਲੇ ਬੈਠ ਸਰੋਵਰ 'ਚ ਤਰਦੀਆਂ ਮੱਛੀਆਂ ਨੂੰ ਵੇਖ ਵੇਖ ਮਨ ਨੂੰ ਰਝਾਉਣ ਲੱਗਾ। ਨਿੱਘੀ ਧੁੱਪ ਸੀ, ਸ਼ਾਂਤ ਜਿਹਾ ਵਾਤਾਵਰਣ ਸੀ, ਪਤਾ ਨਹੀਂ ਕਦੋਂ ਨੀਂਦ ਦਾ ਝੋਕਾ ਆ ਗਿਆ।

"ਬਾਬਿਓ, ਸਰੋਵਰ 'ਚ ਨਾ ਡਿੱਗ ਪਿਓ ਕਿਤੇ, ਬਿਲਕੁਲ ਕੰਢੇ 'ਤੇ ਅੱਖਾਂ ਮੁੰਦੀ ਬੈਠੇ ਓ", ਕਿਸੇ ਨੇ ਮੋਹਨ ਲਾਲ ਨੂੰ ਪਿਆਰ ਜਿਹੇ ਨਾਲ ਮੋਢੇ ਤੋਂ ਹਲੂਣਿਆ। ਹੱਥ ਦੀ ਪਕੜ ਵਿਚ ਅਜੀਬ ਜਿਹਾ ਨਿੱਘ ਅਤੇ ਆਵਾਜ਼ 'ਚ ਅਪਣੱਤ ਅਤੇ ਮੋਹ ਦੀ ਮਿਲੀ ਜੁਲੀ ਸੀਰ ਸੀ। ਮੋਹਨ ਲਾਲ ਨੇ ਅੱਖਾਂ ਪੁੱਟੀਆਂ, ਉੱਧਰ ਵੇਖਿਆ। ਉਸ ਤੋਂ ਕੋਈ ਦਸ ਕੁ ਸਾਲ ਛੋਟਾ, ਮੁਹੱਜ਼ਬ ਦਿੱਖ ਵਾਲਾ ਬਜ਼ੁਰਗ ਸੀ। ਉਹ ਹਾਲੇ ਵੀ ਉਹਦੇ ਮੋਢੇ ਨੂੰ ਫੜੀ, ਉਸ ਉਪਰ ਝੁਕਿਆ ਹੋਇਆ ਸੀ।

"ਬੈਠੋ, ਬੈਠੋ। ਬੜੇ ਸਹੀ ਸਮੇਂ ਬਹੁੜੇ ਓ। ਮੈਂ ਵਾਕਿਆ ਈ ਡਿੱਗ ਜਾਣਾ ਸੀ, ਝੋਕ ਵਿਚ ਅਕਸਰ ਆਦਮੀ ਅਗਾਂਹ ਨੂੰ ਹੀ ਡਿੱਗਦਾ ਹੈ। ਕਿੱਥੋਂ ਆਏ ਓ?" ਮੋਹਨ ਲਾਲ ਦੇ ਚਿਹਰੇ 'ਤੇ ਥੋੜ੍ਹੀ ਰੌਣਕ ਪਰਤਣ ਲੱਗੀ ਸੀ, ਪਰ ਉਹ ਛੇਤੀ ਹੀ ਅਲੋਪ ਹੋ ਗਈ।

"ਮੈਂ ਚੰਡੀਗੜ੍ਹੋਂ ਆਇਆਂ, ਕਲ੍ਹ ਸ਼ਾਮ ਦਾ। ਰਾਤ ਸਰਾਂ 'ਚ ਬਸੇਰਾ ਕੀਤਾ, ਤਾਂ ਜੁ ਤੜਕੇ ਉੱਠ ਗੁਰੂ ਚਰਨਾਂ 'ਚ ਮਨ ਨੂੰ ਟਿਕਾਣੇ ਲਿਆਂਦਾ ਜਾਏ।" ਉਹ ਵੀ ਮੋਹਨ ਲਾਲ ਦੇ ਕੋਲ ਹੀ ਬੈਠ ਗਿਆ, ਪਰ ਉਹਦਾ ਧਿਆਨ ਉਹਨਾਂ ਵੱਲ ਮੂੰਹ ਅੱਡੀ ਆਉਂਦੀਆਂ ਮੱਛੀਆਂ ਨੇ ਖਿੱਚ ਲਿਆ ਸੀ।

"ਫਿਰ ਆ ਗਿਆ ਮਨ ਟਿਕਾਣੇ?" ਮੋਹਨ ਲਾਲ ਦੇ ਸਵਾਲ 'ਚ ਤਨਜ਼ ਸੀ। ਉਹ ਵੀ ਉਸ ਸੁਹਿਰਦ ਅਜਨਬੀ ਪ੍ਰਤੀ, ਜਿਸ ਨੇ ਹਮਦਰਦੀ ਖਾਤਰ ਉਸ ਨੂੰ ਡਿੱਗ ਕੇ ਡੁੱਬਣ ਤੋਂ ਬਚਾਇਆ ਸੀ।

"ਕਾਹਨੂੰ ਬਾਬਿਓ। ਘਰ ਸੁਖ ਤੇ ਬਾਹਰ ਸੁਖ। ਕੁਝ ਦੇਰ ਬਿਰਤੀ ਲੱਗੀ, ਫਿਰ ਉਹੀ ਧੜਕਣ, ਉਹੀ ਧੁੜਕੂ, ਘਰੋਂ ਭੱਜ ਕੇ ਵੀ ਬੰਦਾ ਕਿੱਥੇ ਜਾਏਗਾ।"

"ਜ਼ਿਆਦਾ ਈ ਪ੍ਰੇਸ਼ਾਨ ਲਗਦੇ ਓ?" ਮੋਹਨ ਲਾਲ ਨੇ ਸਵਾਲ ਤਾਂ ਫਿਰ ਕਰ ਦਿੱਤਾ ਪਰ ਉਹਨੂੰ ਲੱਗਾ ਜਿਵੇਂ ਉਹ ਆਦਮੀ ਆਪਣੀ ਨਹੀਂ, ਸਗੋਂ ਉਹਦੀ ਸਥਿਤੀ ਬਿਆਨ ਕਰ ਰਿਹਾ ਹੋਵੇ।

"ਕੀ ਦੱਸਾਂ ਬਾਬਿਓ, ਸਾਰੀ ਉਮਰ ਸਰਦਾਰੀ ਭੋਗੀ, ਹੁਕਮ ਚਲਾਇਆ, ਸਵੇਰ ਤੋਂ ਸ਼ਾਮ ਤਕ ਸਲੂਟ ਵੱਜਦੇ ਸਨ। ਬੀਵੀ, ਬੱਚਿਆਂ ਦਾ ਨਿੱਘ ਤੇ ਮੋਹ ਭਰਿਆ ਮਾਹੌਲ ਮਾਣਿਆ। ਹੁਣ ਸਾਰਾ ਦਿਨ ਇਕ ਨੌਕਰ ਦਾ ਮੂੰਹ ਈ ਵੇਖਣ ਨੂੰ ਮਿਲਦਾ। ਉਹ ਵੀ ਸਹੁਰੀ ਦਾ ਥੱਕਿਆ, ਅੱਕਿਆ, ਵੇਲਾ ਲੱਭਦਾ ਰਹਿੰਦਾ ਭਈ ਕਦੋਂ ਬ੍ਰਿਗੇਡੀਅਰ ਸਾਹਿਬ ਛੁੱਟੀ ਦੇਣ ਤੇ ਉਹ ਬਾਹਰ ਜਾ ਕੇ ਯਾਰਾਂ ਦੋਸਤਾਂ ਨਾਲ ਘੁੰਮੇ ਫਿਰੇ, ਗੱਪ ਸ਼ੱਪ ਮਾਰੇ।"

"ਬੀਵੀ ਬੱਚੇ?" ਮੋਹਨ ਲਾਲ ਨੂੰ ਜਿਵੇਂ ਹਮਦਰਦੀ ਜਾਗਣ ਲੱਗੀ ਸੀ।

"ਬੀਵੀ ਰੱਬ ਨੂੰ ਪਿਆਰੀ ਹੋ ਗਈ। ਦੋ ਮੁੰਡੇ ਨੇ। ਇਕ ਜ਼ਮੀਨੀ ਮੰਜ਼ਲ 'ਤੇ ਰਹਿੰਦਾ, ਦੂਜਾ ਉਪਰਲੀ ਮੰਜ਼ਲ 'ਤੇ। ਮੈਂ ਵਿਚਕਾਰਲੀ ਵਿਚ ਤਾੜਿਆਂ। ਦੋਵੇਂ ਆਪੋ ਆਪਣੇ ਪਰਿਵਾਰਾਂ ਵਿਚ ਮਸਤ ਨੇ, ਬਿਜ਼ੀ ਨੇ। ਕੋਈ ਚੜ੍ਹਦਾ ਉਤਰਦਾ ਵੀ ਆ ਕੇ ਨਹੀਂ ਪੁੱਛਦਾ ਭਈ ਡੈਡੀ ਤੁਸੀਂ ਹੈਗੇ ਜੇ ਕਿ ਮਰ ਗਏ ਜੇ। ਇਹ ਵੀ ਕੋਈ ਜਿਉਣਾ ਆ। ਸਾਰੀ ਉਮਰ ਇਹਨਾਂ ਦੇ ਲਾਡ, ਚਾਅ ਕਰਦੇ ਰਹੇ, ਵਧੀਆ ਤੋਂ ਵਧੀਆ ਤਾਲੀਮ ਦਿੱਤੀ, ਲੱਖਾਂ ਰੁਪਏ ਵਿਆਹਵਾਂ 'ਤੇ ਖਰਚ ਕੀਤੇ, ਰਹਿਣ ਲਈ ਵਧੀਆ ਘਰ ਬਣਾ ਕੇ ਦਿੱਤੇ।" ਮੋਹਨ ਲਾਲ ਨੇ ਮਹਿਸੂਸ ਕੀਤਾ ਜਿਵੇਂ ਬ੍ਰਿਗੇਡੀਅਰ ਸਾਹਿਬ ਦੇ ਅੰਦਰੋਂ ਉਬਾਲ ਉੱਠ ਰਹੇ ਸਨ।

"ਬਸ, ਏਨੀ ਕੁ ਗੱਲ ਸੀ। ਤੁਸੀਂ ਉਹਨਾਂ 'ਤੇ ਨਿਰਭਰ ਤੇ ਨਹੀਂ ਨਾ?" ਮੋਹਨ ਲਾਲ ਦਾ ਸਵਾਲ ਸੀ।

"ਉਹ ਗੱਲ ਨਹੀਂ। ਮੇਰੇ ਜੋਗੀ ਪੈਨਸ਼ਨ ਮੈਨੂੰ ਮਿਲਦੀ ਆ। ਡਾਕਟਰੀ ਇਲਾਜ ਸਾਰਾ ਫੌਜ ਵੱਲੋਂ ਮੁਖਤ ਮਿਲਦਾ। ਸਾਰੀ ਕੋਠੀ ਮੇਰੇ ਨਾਂ ਆ। ਬਣਾ ਕੇ ਉਹਨਾਂ ਨੂੰ ਵੱਖਰੇ ਵੱਖਰੇ ਘਰ ਦੇ ਰੱਖੇ ਨੇ।"

"ਫਿਰ ਤਕਲੀਫ ਕੀ ਐ?" ਮੋਹਨ ਲਾਲ ਦੇ ਮੂੰਹੋਂ ਐਸਾ ਰੁੱਖਾ ਸਵਾਲ ਨਿਕਲਣਾ ਬੜਾ ਅਜੀਬ ਸੀ, ਉਹਨੇ ਤਾਂ ਕਦੇ ਆਪਣੇ ਵਿਦਿਆਰਥੀਆਂ ਨੂੰ ਵੀ ਏਦਾਂ ਨਹੀਂ ਡਾਂਟਿਆ ਸੀ।

"ਬਾਬਿਓ ਆਦਮੀ ਨੂੰ ਜਿਊਣ ਲਈ ਹੋਰ ਵੀ ਕੁਝ ਚਾਹੀਦਾ ਹੁੰਦਾ, ਪਰਿਵਾਰ ਦਾ ਨਿੱਘ ਤੇ ਮੋਹ। ਕੋਈ ਬੱਚਾ ਈ ਆ ਕੇ ਕਦੇ 'ਹੈਲੋ ਦਾਦਾ ਜੀ' ਕਹਿ ਜਾਇਆ ਕਰੇ। ਉਹਨਾਂ ਦੇ ਕਦੀ ਦਰਵਾਜ਼ੇ 'ਤੇ 'ਨੌਕ' ਕਰ ਦਿਆਂ ਤਾਂ ਮੁੰਡਿਆਂ ਸਮੇਤ ਨੂੰਹਾਂ ਦੇ ਮੱਥੇ 'ਤੇ ਤਿਊੜੀਆਂ ਚੜ੍ਹ ਜਾਂਦੀਆਂ ਨੇ। ਹੁਣ ਮੈਂ ਇਹ ਤਾਂ ਕਹਿਣੋਂ ਰਿਹਾ, ਭਈ ਬੱਚਿਆਂ ਨੂੰ ਈ ਮੇਰੇ ਕੋਲ ਭੇਜ ਦਿਆ ਕਰੋ, ਫਿਰ ਇਲਜ਼ਾਮ ਲੱਗੂ 'ਬੱਚਿਆਂ ਦੀਆਂ ਆਦਤਾਂ ਵਿਗਾੜ ਦਿੱਤੀਆਂ'। ਉਏ ਸਹੁਰੀ ਦਿਓ, ਤੁਹਾਨੂੰ ਵੀ ਤਾਂ ਅਸਾਂ ਪਾਲਿਆ ਸੀ। ਸਵੇਰੇ, ਸ਼ਾਮ ਕਦੇ ਮੇਰਾ ਹਾਲ ਈ ਪੁੱਛ ਛੱਡਿਆ ਕਰੋ। ਦੋ ਘੜੀਆਂ ਕਦੇ ਮੇਰੇ ਕੋਲ ਵੀ ਆ ਕੇ ਬੈਠ ਲਿਆ ਕਰੋ। ਕਦੇ ਮੈਨੂੰ ਵੀ ਟੇਬਲ 'ਤੇ ਨਾਲ ਬਿਠਾ ਕੇ ਖਾਣਾ ਖੁਆ ਦਿਆ ਕਰੋ। ਜਦੋਂ ਹੇਠਾਂ, ਉੱਤੇ ਠਹਾਕਿਆਂ ਤੇ ਕਿਲਕਾਰੀਆਂ ਦੀਆਂ ਆਵਾਜ਼ਾਂ ਮੇਰੇ ਕੰਨੀਂ ਪਾਉਂਦੇ ਓ, ਉਦੋਂ ਮੈਨੂੰ ਵੀ ਆਵਾਜ਼ ਮਾਰ ਲਿਆ ਕਰੋ। ਮੈਂ ਕ੍ਹੀਦੇ ਕੋਲ ਜਾ ਕੇ ਰੋਣਾ ਰੋਵਾਂ। ਦੋਸਤਾਂ, ਰਿਸ਼ਤੇਦਾਰਾਂ ਕੋਲ ਰੋਣੇ ਰੋਵਾਂਗੇ ਤਾਂ ਆਪਣਾ ਈ ਢਿੱਡ ਨੰਗਾ ਹੁੰਦਾ।"

"ਬਸ, ਏਨੀ ਗੱਲ ਆ!" ਮੋਹਨ ਲਾਲ ਅਚਾਨਕ ਠਹਾਕਾ ਮਾਰ ਕੇ ਹੱਸਿਆ। ਪਹਿਲੀ ਹਾਸੀ ਧੀਮੀ ਹੋਈ ਹੀ ਸੀ ਕਿ ਫਿਰ ਤਾੜੀ ਮਾਰ ਕੇ ਜ਼ੋਰ ਨਾਲ ਹੱਸਣ ਲੱਗਾ। "ਜਿਸ ਆਦਮੀ ਨੂੰ ਕੋਈ ਵੱਡਾ ਦੁੱਖ ਨਾ ਹੋਵੇ, ਉਹ ਨਿੱਕੇ ਨਿੱਕੇ ਹੇਰਵੇ ਘੜਦਾ ਰਹਿੰਦਾ, ਰੋਣੇ ਰੋਣ ਲਈ। ਤੁਸੀਂ ਫੌਜੀ ਅਫਸਰ ਤਪਦਿਆਂ ਟਿੱਬਿਆਂ 'ਤੇ ਮਹੀਨਿਆਂ ਬੱਧੀ ਮੋਰਚੇ ਲਾਈ ਬੈਠਣ ਵਾਲੇ, ਬਰਫੀਲੀਆਂ ਚੋਟੀਆਂ 'ਤੇ, ਜਿੱਥੇ ਸਾਹ ਲੈਣਾ ਵੀ ਔਖਾ ਹੁੰਦਾ, ਮਿੱਟੀ ਦੇ ਤੇਲ ਵਾਲੀ ਬੁਖਾਰੀ 'ਤੇ ਗਰਮ ਕੀਤੀਆਂ ਰੋਟੀਆਂ -

ਜੋ ਸੰਘੋਂ ਥੱਲੇ ਨਹੀਂ ਉਤਰਦੀਆਂ - ਖਾ, ਖਾ, ਲਗਾਤਾਰ ਛੇ ਛੇ ਮਹੀਨੇ ਕੱਟਣ ਵਾਲੇ, ਚੰਡੀਗੜ੍ਹ ਵਰਗੇ ਸ਼ਹਿਰ 'ਚ ਇਕੱਲ ਦਾ ਦੁੱਖ ਅਸਹਿ ਮਹਿਸੂਸ ਕਰ ਰਹੇ ਹੋ।" ਮੋਹਨ ਲਾਲ ਹੁਣ ਇਕ ਦਮ ਗੰਭੀਰ ਹੋ ਗਿਆ ਸੀ।

"ਸਮੇਂ ਸਮੇਂ ਦਾ ਤਕਾਜ਼ਾ ਹੁੰਦਾ, ਬਾਬਿਓ। ਜਿਸ ਤਨ ਲਾਗੇ, ਸੋ ਤਨ ਜਾਣੇ।" ਬ੍ਰਿਗੇਡੀਅਰ ਨੇ ਡੂੰਘਾ ਹਉਕਾ ਭਰਿਆ।

"ਤੁਸੀਂ ਮੇਰਾ ਦੁੱਖ ਸੁਣੋਗੇ ਤਾਂ ਤੁਹਾਨੂੰ ਆਪਣਾ ਦੁੱਖ ਛੋਟਾ ਤਾਂ ਕੀ, ਭੁੱਲ ਈ ਜਾਓਗੇ।" ਸ਼ਾਇਦ ਮੋਹਨ ਲਾਲ ਹੁਣ ਦਿਲ ਹੌਲਾ ਕਰਨਾ ਲੋਚਦਾ ਸੀ। ਇਕ ਅਜਨਬੀ ਦੇ ਮੋਢੇ 'ਤੇ ਸਿਰ ਰੱਖ ਕੇ ਰੋਣਾ ਚਾਹੁੰਦਾ ਸੀ।

"ਇਹ ਗੱਲ ਐ, ਸੁਣਾਓ ਫਿਰ, ਬਾਬਿਓ।" ਬ੍ਰਿਗੇਡੀਅਰ ਨਿੱਠ ਕੇ ਬੈਠ ਗਿਆ। ਹੁਣ ਉਹਦਾ ਧਿਆਨ ਮੱਛੀਆਂ ਤੋਂ ਹਟ ਕੇ ਮੋਹਨ ਲਾਲ ਦੇ ਚਿਹਰੇ 'ਤੇ ਟਿਕਿਆ ਹੋਇਆ ਸੀ।

"ਮੇਰੀਆਂ ਦਿਲ ਨੂੰ ਖ਼ੂਨ ਪਹੁੰਚਾਉਣ ਵਾਲੀਆਂ ਚਾਰੇ ਨਾੜੀਆਂ 95% ਬੰਦ ਹੋਈਆਂ ਪਈਆਂ ਨੇ, ਕਿਸੇ ਵਕਤ ਵੀ ਦਿਲ ਦਾ ਦੌਰਾ ਪੈ ਸਕਦਾ। ਅਪੋਲੋ ਹਸਪਤਾਲ ਵਾਲਿਆਂ ਨੇ 20 ਦਿਨਾਂ ਪਿੱਛੋਂ ਦਾਖਲ ਹੋਣ ਲਈ ਕਿਹਾ। ਓਪਨ ਹਾਰਟ ਸਰਜਰੀ ਲਈ। ਕਲ੍ਹ ਮੁੰਡੇ ਨੂੰ ਟੈਲੀਫ਼ੂਨ ਕੀਤਾ ਸੀ, ਦੱਸਣ ਲਈ। ਉਹ ਕਹਿੰਦਾ, 'ਮੈਂ ਪੰਦਰਾਂ ਦਿਨਾਂ ਤਕ ਆ ਰਿਹਾਂ, ਮੇਰੇ ਆਉਣ 'ਤੇ ਉਪਰੇਸ਼ਨ ਹੋਏਗਾ।' ਸਮਝ ਨਹੀਂ ਆਉਂਦੀ, ਕੀ ਕਰਾਂ..." ਪ੍ਰੋਫੈਸਰ ਨੇ ਧੌਣ ਥੱਲੇ ਸੁੱਟ ਲਈ।

"ਠੀਕ ਈ ਤੇ ਕਿਹਾ ਉਹਨੇ, ਹੋਰ ਤੁਹਾਨੂੰ ਕੀ ਚਾਹੀਦਾ। ਮੁੰਡਾ ਏਨਾ ਖਿਆਲ ਕਰ ਰਿਹਾ ਤੁਹਾਡਾ। ਕਿੱਥੇ ਐ?"

"ਇੰਗਲੈਂਡ। ਹਾਲੇ ਤਿੰਨ ਮਹੀਨੇ ਪਹਿਲਾਂ ਹੀ ਪਰਿਵਾਰ ਸਮੇਤ ਆਇਆ ਸੀ, ਵੀਹ ਦਿਨ ਰਹਿ ਕੇ ਗਏ। ਉਹਦੀ ਹੁਣ ਛੁੱਟੀ ਵੀ ਖਤਮ ਹੈ। ਬਗ਼ੈਰ ਤਨਖਾਹ ਦੇ ਛੁੱਟੀ ਲੈ ਕੇ ਆਏਗਾ। ਅਸੀਂ ਨਹੀਂ ਚਾਹੁੰਦੇ, ਉਹ ਆਏ ਅਤੇ ਉਹਦੇ ਆਉਣ 'ਤੇ ਉਪਰੇਸ਼ਨ ਹੋਵੇ।" ਮੋਹਨ ਲਾਲ ਸੰਗਮਰਮਰ ਦੇ ਫਰਸ਼ 'ਤੇ ਸੱਜੇ ਹੱਥ ਦੀ ਉਂਗਲੀ ਘਸੀਟ ਰਿਹਾ ਸੀ - ਜਿਵੇਂ ਗੂਹੜੀ ਲੀਕ ਖਿੱਚ ਰਿਹਾ ਹੋਵੇ।

"ਪਰ ਕਿਉਂ, ਬਾਬਿਓ?" ਬ੍ਰਿਗੇਡੀਅਰ ਦੇ ਕੁਝ ਪੱਲੇ ਨਹੀਂ ਸੀ ਪੈ ਰਿਹਾ।

"ਬਸ, ਨਹੀਂ ਨਾ ਚਾਹੁੰਦੇ। ਕੁਝ ਗੱਲਾਂ ਦੱਸਣ ਵਾਲੀਆਂ ਹੁੰਦੀਆਂ, ਕੁਝ ਨਹੀਂ।" ਪ੍ਰੋਫੈਸਰ ਨੇ ਅੱਖਾਂ ਪੁੱਟ ਕੇ ਇਕ ਅਜੀਬ ਲਹਿਜੇ ਨਾਲ ਬ੍ਰਿਗੇਡੀਅਰ ਵੱਲ ਤੱਕਿਆ ਤੇ ਫਿਰ ਨਜ਼ਰ ਸਾਹਮਣੇ ਸਰੋਵਰ ਵਿਚ ਲਾਹ ਦਿੱਤੀ। ਜਿਵੇਂ ਉਹ ਉੱਥੇ ਕਿਤੇ ਆਪਣਾ ਅਕਸ ਭਾਲ ਰਿਹਾ ਹੋਵੇ।

"ਮੇਰਾ ਕੋਈ ਹੱਕ ਤਾਂ ਨਹੀਂ ਬਣਦਾ, ਪਰ ਹੋ ਸਕਦਾ ਮੈਂ ਕੋਈ ਸਲਾਹ ਦੇ ਸਕਾਂ। ਮੈਂ ਤੁਹਾਨੂੰ ਨਹੀਂ ਜਾਣਦਾ, ਤੁਸੀਂ ਮੈਨੂੰ ਨਹੀਂ। ਹੋਰ ਨਹੀਂ ਤਾਂ ਕਮ-ਅਜ਼-ਕਮ ਆਪਣਾ ਦਿਲ ਤਾਂ ਹੌਲਾ ਕਰ ਸਕਦੇ ਹੋ।" ਬ੍ਰਿਗੇਡੀਅਰ ਦੇ ਸੁਝਾਉ ਵਿਚ ਪ੍ਰੇਰਨਾ ਸੀ। ਉਹ ਡਰ ਗਿਆ ਸੀ: ਹੋ ਸਕਦਾ ਇਹ ਬੰਦਾ ਜਾਣ ਬੁੱਝ ਕੇ ਕੰਢੇ 'ਤੇ ਬੈਠਾ ਹੋਵੇ-ਖੁਦਕੁਸ਼ੀ ਕਰਨ ਬਾਰੇ ਸੋਚ ਰਿਹਾ ਹੋਵੇ।

"ਓ, ਨਹੀਂ ਨਾ ਦੱਸ ਸਕਦਾ, ਬ੍ਰਿਗੇਡੀਅਰ ਸਾਹਿਬ! ਮੈਂ ਤੁਹਾਨੂੰ ਕਿਵੇਂ ਸਮਝਾਵਾਂ?"

"ਮੈਨੂੰ ਤੁਹਾਡੇ ਨਾਂ, ਪਤੇ ਬਾਰੇ ਕੋਈ ਜਾਣਕਾਰੀ ਨਹੀਂ। ਨਾ ਪੁੱਛਾਂਗਾ, ਨਾ ਦੱਸਿਓ। ਪਰ ਮੈਨੂੰ ਆਪਣਾ ਦਿਲੀ ਹਮਦਰਦ ਮੰਨ ਕੇ ਆਪਣਾ ਦਿਲ ਜ਼ਰੂਰ ਹੌਲਾ ਕਰ ਲੌ, ਇਹ ਮੇਰੀ ਅਰਜ਼ੋਈ ਏ, ਬਾਬਿਓ।" ਉਹਦੀ ਆਵਾਜ਼ 'ਚ ਤਰਲਾ ਸੀ, ਹਾੜ੍ਹਾ ਸੀ। ਉਹ ਜਾਣਦਾ ਸੀ ਜਦੋਂ ਕੋਈ ਬੰਦਾ ਖੁਦਕੁਸ਼ੀ ਬਾਰੇ ਸੋਚ ਰਿਹਾ ਹੋਵੇ ਤਾਂ ਉਹ ਪਲ, ਉਹ ਘੜੀ ਜੇ ਟਲ ਜਾਏ ਤਾਂ ਬੰਦਾ ਖੁਦਕੁਸ਼ੀ ਦਾ ਖਿਆਲ ਛੱਡ ਵੀ ਸਕਦਾ ਹੈ। ਸਰੋਵਰ 'ਚ ਤੈਰਦੀ ਤੈਰਦੀ ਇਕ ਮੱਛੀ ਬਿਲਕੁਲ ਮੋਹਨ ਲਾਲ ਦੇ ਪੈਰਾਂ ਕੋਲ ਆ ਮੂੰਹ ਅੱਡੀ ਇਸ ਤਰ੍ਹਾਂ ਜਬਾੜਾ ਹਿਲਾ ਰਹੀ ਸੀ ਜਿਵੇਂ ਕੁਝ ਕਹਿ ਰਹੀ ਹੋਵੇ, ਗੱਲਾਂ ਕਰ ਰਹੀ ਹੋਵੇ। ਉਹਨਾਂ ਦੋਵਾਂ ਦੀਆਂ ਨਜ਼ਰਾਂ ਵੀ ਉਸ ਮੱਛੀ ਉੱਪਰ ਟਿਕ ਗਈਆਂ ਸਨ, ਤੇ ਬ੍ਰਿਗੇਡੀਅਰ ਨੇ



ਆਪਣਾ ਖੱਬਾ ਹੱਥ ਮੋਹਨ ਲਾਲ ਦੇ ਲੱਕ ਦੁਆਲੇ ਲਪੇਟ ਲਿਆ ਸੀ।

"ਉਹ ਮੇਰਾ ਮੁੰਡਾ ਨਹੀਂ, ਬ੍ਰਿਗੇਡ..." ਤੇ ਨਾਲ ਈ ਮੋਹਨ ਲਾਲ ਦੀ ਭੁੱਬ ਨਿਕਲ ਗਈ। ਜਿਵੇਂ ਉਹਦੇ ਅੰਦਰ ਇਕ ਵਿਸਫੋਟ ਹੋ ਗਿਆ ਹੋਵੇ। ਉਹ ਹੁਣ ਬ੍ਰਿਗੇਡੀਅਰ ਦੇ ਮੋਢੇ 'ਤੇ ਸਿਰ ਧਰ ਕੇ ਬੱਚਿਆਂ ਵਾਂਗੂੰ ਰੋ ਰਿਹਾ ਸੀ।

"ਮੇਰੀ ਪਤਨੀ ਗਾਇਨੀ ਦੀ ਡਾਕਟਰ ਐ।" ਰੋਣ ਨਾਲ ਜਦੋਂ ਮੋਹਨ ਲਾਲ ਦਾ ਮਨ ਕੁਝ ਹੌਲਾ ਹੋਇਆ ਤਾਂ ਉਹਨੇ ਗੱਲ ਅੱਗੇ ਤੋਰੀ। "ਵਿਆਹ ਦੇ ਛੇ ਸਾਲ ਬਾਅਦ ਵੀ ਜਦੋਂ ਕੋਈ ਬੱਚਾ ਨਾ ਹੋਇਆ ਤਾਂ ਅਸਾਂ ਦੋਵਾਂ ਨੇ ਡਾਕਟਰੀ ਚੈੱਕ-ਅੱਪ ਕਰਾਈ। ਪਤਨੀ ਨੇ ਮੈਨੂੰ ਦੱਸਿਆ, ਭਈ ਰਿਪੋਰਟ ਅਨੁਸਾਰ ਮੇਰੇ ਵੀਰਜ 'ਚ ਸਪਰਮ ਬਹੁਤ ਹੀ ਘੱਟ ਗਿਣਤੀ 'ਚ ਅਤੇ ਬੜੀ ਕਮਜ਼ੋਰ ਅਵਸਥਾ ਵਿਚ ਸਨ। ਡਾਕਟਰ ਨੇ ਲਗਾਤਾਰ ਛੇ ਮਹੀਨੇ ਦਵਾਈ ਖਾਣ ਲਈ ਦਿੱਤੀ। ਜੋ ਮੈਂ ਖਾਂਦਾ ਰਿਹਾ। ਕੋਈ ਸੱਤ ਕੁ ਮਹੀਨੇ ਪਿੱਛੋਂ ਪਤਨੀ ਗਰਭਵਤੀ ਹੋ ਗਈ ਤੇ ਫਿਰ ਇਹ ਮੁੰਡਾ ਪੈਦਾ ਹੋਇਆ..."

"ਫਿਰ ਤੁਸੀਂ ਕਿਵੇਂ ਕਹਿ ਰਹੇ ਹੋ ਕਿ ਇਹ ਮੁੰਡਾ ਤੁਹਾਡਾ ਨਹੀਂ?" ਬ੍ਰਿਗੇਡੀਅਰ ਨੇ ਵਿਚੋਂ ਈ ਟੋਕ ਕੇ ਸਵਾਲ ਪੁੱਛ ਲਿਆ, ਉਤਸੁਕਤਾ ਵਸ।

"ਕਲ੍ਹ ਜਦੋਂ ਮੁੰਡੇ ਨੇ ਆ ਕੇ ਖੁਦ ਉਪਰੇਸ਼ਨ ਕਰਵਾਉਣ ਲਈ ਜ਼ਿੱਦ ਕੀਤੀ ਤਾਂ ਬੀਵੀ ਨੇ ਮੈਨੂੰ ਅਸਲੀਅਤ ਦੱਸ ਦਿੱਤੀ। ਅਸਲ 'ਚ ਮੇਰੇ ਸਪਰਮ ਬਣਦੇ ਹੀ ਮਰ ਜਾਂਦੇ ਸਨ। ਉਹਨਾਂ ਦੇ ਸ਼ਕਤੀਸ਼ਾਲੀ ਹਾਲਤ 'ਚ ਬੱਚੇਦਾਨੀ ਤਕ ਪੁੱਜਣ ਦੀ ਕੋਈ ਤਰਕੀਬ ਹਾਲੇ ਡਾਕਟਰੀ ਮਾਹਿਰਾਂ ਕੋਲ ਨਹੀਂ ਸੀ। ਪਤਨੀ ਨੇ ਫਿਰ ਵੀ ਪੂਰੀ ਵਾਹ ਲਾਈ ਪਰ ਗੱਲ ਨਾ ਬਣੀ। ਫਿਰ ਉਹਨੇ..." ਮੋਹਨ ਲਾਲ ਅੱਗੋਂ ਕੁਝ ਨਾ ਕਹਿ ਸਕਿਆ, ਜਿਵੇਂ ਉਹਨੂੰ ਕੋਈ ਢੁਕਵਾਂ ਸ਼ਬਦ ਹੀ ਨਾ ਲੱਭ ਰਿਹਾ ਹੋਵੇ।

"ਔਰਤ ਬੱਚੇ ਲਈ, ਮਾਂ ਬਣਨ ਲਈ ਹਰ ਪਾਪੜ ਵੇਲਣ ਲਈ ਤਿਆਰ ਹੋ ਜਾਂਦੀ ਹੈ। ਸ਼ਾਇਦ ਆਪਾਂ ਉਹਦੀ ਮਨੋਸਥਿਤੀ ਨੂੰ ਠੀਕ ਸਮਝ ਨਹੀਂ ਪਾਉਂਦੇ।" ਬ੍ਰਿਗੇਡੀਅਰ ਜਿਵੇਂ ਆਪਣੇ ਆਪ ਨਾਲ ਹੀ ਗੱਲ ਕਰ ਰਿਹਾ ਸੀ।

"ਨਹੀਂ, ਉਹ ਬੜੀ ਸੂਝਵਾਨ, ਤਰਕਸ਼ੀਲ ਔਰਤ ਹੈ। ਸਾਧੂ-ਸੰਤਾਂ ਕੋਲ ਨਹੀਂ ਗਈ, ਨਾ ਟੂਣੇ ਤਵੀਤਾਂ ਦੇ ਚੱਕਰ 'ਚ ਪਈ ਸੀ। ਮੈਨੂੰ ਪਿਆਰ ਵੀ ਬੇਹੱਦ ਕਰਦੀ ਸੀ। ਛੱਡ-ਛਡੌਣ ਬਾਰੇ ਉਹਨੇ ਕਦੇ ਨਹੀਂ ਸੋਚਿਆ। ਬੱਸ..." ਮੋਹਨ ਲਾਲ ਫਿਰ ਇਥੇ ਆ ਕੇ ਚੁੱਪ ਵੱਟ ਗਿਆ। ਨਾ ਹੀ ਬ੍ਰਿਗੇਡੀਅਰ ਨੇ ਅੱਗੋਂ ਪੁੱਛਣ ਦੀ ਹਿੰਮਤ ਕੀਤੀ। ਕੁਝ ਛਿਣ ਚੁੱਪ ਛਾਈ ਰਹੀ। ਫਿਰ ਮੋਹਨ ਲਾਲ ਨੇ ਆਪੇ ਹੀ ਗੱਲ ਤੋਰੀ, "ਅਜੀਬ ਘਟਨਾ ਵਰਤੀ। ਮੈਨੂੰ ਵਿਸ਼ਵਾਸ ਹੈ, ਉਹਨੇ ਜੋ ਦੱਸਿਆ, ਸਹੀ ਹੋਵੇਗਾ। ਉਦੋਂ ਗੁਰੂ ਰਾਮਦਾਸ ਹਸਪਤਾਲ 'ਚ ਨੌਕਰੀ ਕਰਦੀ ਸੀ। ਰਾਤ ਦੀ ਡਿਊਟੀ ਸੀ। ਕੋਈ ਇਕ ਵਜੇ ਦੇ ਕਰੀਬ, ਜਦੋਂ ਹਸਪਤਾਲ ਦੇ ਉਸ ਵਾਰਡ 'ਚ ਬਾਕੀ ਸਾਰੇ ਸੁੱਤੇ ਪਏ ਸਨ, ਇਕ ਫ਼ੌਜੀ ਕੈਪਟਨ ਆਇਆ। ਉਹਨੇ ਅੰਮ੍ਰਿਤਸਰ ਸਟੇਸ਼ਨ ਤੋਂ ਜੰਮੂ ਲਈ ਟ੍ਰੇਨ ਬਦਲਣੀ ਸੀ। ਉਤਰਦਿਆਂ ਇਕ ਲੋਹੇ ਦੀ ਤਿੱਖੀ ਪੱਤੀ ਨਾਲ ਹੱਥ ਕੱਟ ਗਿਆ। ਉਹ ਪੱਟੀ ਕਰਵਾਉਣ ਅਤੇ ਟੈਟਨਸ ਦਾ ਟੀਕਾ ਲਗਵਾਉਣ ਆਇਆ ਸੀ। ਟਰੀਟਮੈਂਟ ਲੈ ਕੇ ਜਾਣ ਲੱਗਾ ਤਾਂ ਉਹ ਅਚਾਨਕ ਬੁੜਬੁੜਾਈ, "ਅਫਸਰ, ਮੈਂ ਤੇਰੇ ਤੋਂ ਕੁਝ ਡੁਨੇਸ਼ਨ ਲੈਣਾ ਚਾਹੁੰਦੀ ਹਾਂ, ਪਰ ਜੇ ਵਚਨ ਦੇਵੇਂ ਕਿ ਦੇ ਕੇ ਇਥੇ, ਇਸੇ ਵਕਤ ਭੁੱਲ ਜਾਏਂਗਾ ਅਤੇ ਜ਼ਿੰਦਗੀ 'ਚ ਕਦੇ ਵੀ ਇਸ ਬਾਰੇ ਜ਼ਿਕਰ ਤਕ ਨਹੀਂ ਕਰੇਂਗਾ, ਨਾ ਕਦੇ ਮੈਨੂੰ ਮਿਲਣ ਦੀ ਜਾਂ ਲੱਭਣ ਦੀ ਕੋਸ਼ਿਸ਼ ਕਰੇਂਗਾ।" ਮੋਹਨ ਲਾਲ ਨੇ ਚੁੱਪ ਵੱਟ ਲਿਆ।

"ਫਿਰ ਤਾਂ ਉਹ ਦੇਵੀ ਏ, ਬਾਬਿਓ, ਦੇਵੀ! ਉਹਨੇ ਆਪਣੇ ਸਵੈ ਨੂੰ ਕੁਰਬਾਨ ਕਰਕੇ ਤੁਹਾਨੂੰ ਜੀਵਨ ਦਾਨ ਦਿੱਤਾ। ਤੁਹਾਨੂੰ ਖੁਸ਼ੀਆਂ ਤੇ ਜੀਣ ਦਾ ਅਰਥ ਪ੍ਰਦਾਨ ਕੀਤਾ। ਉਹ ਮੁੰਡਾ ਤੁਹਾਡਾ ਹੈ, ਬਾਬਿਓ। ਤੁਸੀਂ ਕਿਉਂ ਸੌੜੀ ਸੋਚ 'ਚ ਪੈ ਗਏ ਹੋ।"

"ਘਰ ਲੱਗੇ ਤੇ ਅੱਗ, ਬਾਹਰ ਲੱਗੇ ਬਸੰਤਰ।" ਮੋਹਨ ਲਾਲ ਨੇ ਮੂੰਹ ਵਿਚ ਈ ਟਕੋਰ

ਕੀਤੀ।

"ਮੈਂ ਦਾਅਵੇ ਨਾਲ ਕਹਿ ਸਕਦਾਂ ਕਿ ਜੇ ਉਹ ਅਫਸਰ ਤੁਹਾਡੀ ਪਤਨੀ ਦੇ ਸਾਹਮਣੇ ਵੀ ਆ ਖਲੋਵੇ ਤਾਂ ਉਹ ਉਹਨੂੰ ਅਸਲੋਂ ਨਹੀਂ ਪਛਾਣ ਸਕੇਗੀ। ਕਿਉਂਕਿ ਉਸ ਨੇ ਚੇਤਨ ਮਨ ਨਾਲ ਉਹਦੀ ਸ਼ਕਲ ਵਿਸਾਰ ਦਿੱਤੀ ਹੋਵੇਗੀ।"

"ਹੁਣ ਉਹ ਮੁੰਡੇ ਦਾ ਕੀ ਕਰੀਏ, ਉਹਨੇ ਆ ਕੇ ਖ਼ੂਨ ਦੀ ਬੋਤਲ ਦੇਣੀ ਏਂ। ਕਹਿ ਰਿਹਾ ਸੀ 'ਡੈਡੀ, ਹਸਪਤਾਲੋਂ ਖ਼ੂਨ ਦੀ ਡਿਮਾਂਡ ਨਾ ਕਰਨਾ, ਖ਼ੂਨ ਮੈਂ ਦਿਆਂਗਾ।' ਖ਼ੂਨ ਦਾ ਟੈਸਟ...।"

"ਪਰ ਜ਼ਰੂਰੀ ਨਹੀਂ ਬੱਚੇ ਦਾ ਬਲੱਡ ਗਰੁੱਪ ਪਿਉ ਦੇ ਬਲੱਡ ਗਰੁੱਪ ਨਾਲ ਮਿਲਦਾ ਹੋਵੇ ਇਹ ਮਿਲ ਵੀ ਸਕਦਾ, ਨਹੀਂ ਵੀ। ਜੇ ਮਿਲ ਵੀ ਜਾਵੇ, ਤਾਂ ਵੀ ਜ਼ਰੂਰੀ ਨਹੀਂ ਬੱਚੇ ਦਾ ਉਹੀ ਅਸਲੀ ਬਾਪ ਹੋਵੇ। ਨਾਲੇ ਉਹਦਾ ਬਲੱਡ ਤਾਂ ਡਾਕਟਰਾਂ ਨੇ ਰੱਖ ਲੈਣਾ ਹੈ ਤੇ ਪਹਿਲਾਂ ਤੋਂ ਸਟੋਰ ਕੀਤਾ, ਟੈਸਟ ਕੀਤਾ ਬਲੱਡ ਤੁਹਾਨੂੰ ਚਾੜ੍ਹ ਦੇਣਾ ਹੈ। ਤੁਸੀਂ, ਬਾਬਿਓ ਐਵੇਂ ਡਰੀ ਜਾਂਦੇ ਓ।" ਬ੍ਰਿਗੇਡੀਅਰ ਆਪਣੀ ਜਾਣਕਾਰੀ ਮੁਤਾਬਕ ਦਲੀਲ ਦੀ ਸ਼ਾਹਦੀ ਭਰ ਰਿਹਾ ਸੀ।

"ਇਹੋ ਤਾਂ ਅੜਿੱਕਾ ਏ ਨਾ, ਬ੍ਰਿਗੇਡੀਅਰ ਸਾਹਿਬ। ਮੁੰਡਾ ਬਜ਼ਿੱਦ ਹੈ ਕਿ ਉਹ ਪੰਜ ਦਿਨ ਪਹਿਲਾਂ ਆ ਕੇ ਹਸਪਤਾਲ 'ਚ ਆਪਣਾ ਬਲੱਡ ਜਮ੍ਹਾਂ ਕਰਾ ਦੇਵੇਗਾ ਤਾਂ ਜੁ ਉਹਦੀ ਸ਼ੁੱਧਤਾ ਅਤੇ ਬਿਮਾਰੀ ਰਹਿਤ ਹੋਣ ਬਾਰੇ ਟੈਸਟ ਕਰ ਲਏ ਜਾਣ ਅਤੇ ਉਹਦਾ ਹੀ ਬਲੱਡ ਮੈਨੂੰ ਚਾੜ੍ਹਿਆ ਜਾਵੇ। ਉਹਦੀਆਂ ਆਪਣੀਆਂ ਭਾਵਨਾਵਾਂ ਨੇ। ਦੂਸਰੇ, ਬਲੱਡ ਗਰੁੱਪ ਦੀ ਜਿਹੜੀ ਗੱਲ ਹੈ, ਸਾਡਾ ਦੋਵਾਂ ਦਾ ਬਲੱਡ ਗਰੁੱਪ ਬੀ ਪੌਜ਼ੇਟਿਵ ਹੈ, ਪਰ ਮੁੰਡੇ ਦਾ ਏ ਪੌਜ਼ੇਟਿਵ। ਇਹ ਇਸ ਤੱਥ ਦਾ ਸਬੂਤ ਹੈ ਕਿ ਮੈਂ ਉਸ ਦਾ ਅਸਲੀ ਬਾਪ ਨਹੀਂ। ਡਾਕਟਰਾਂ ਨੇ ਬੀਵੀ ਦਾ ਬਲੱਡ ਗਰੁੱਪ ਵੀ ਪੁੱਛਣਾ ਹੈ, ਉਦੋਂ ਹੀ ਭੇਤ ਖੁੱਲ੍ਹ ਜਾਣਾ।" ਮੋਹਨ ਲਾਲ ਦੀ ਨਜ਼ਰ ਦੂਰ ਹਰਿਮੰਦਰ ਸਾਹਿਬ ਦੇ ਵਿਚਕਾਰਲੇ ਗੁੰਬਦ 'ਤੇ ਟਿਕੀ ਹੋਈ ਸੀ ਉਸ ਦੇ ਵਾਕਾਂ ਦੀ ਸੁਰ ਉਪਰ ਉੱਠਦੀ ਹੋਈ ਅਖੀਰਲੇ ਵਾਕ ਸਮੇਂ ਹਰਿਮੰਦਰ ਦੇ ਗੁੰਬਦ ਵਾਂਗੂੰ ਹੇਠਾਂ ਨੂੰ ਦਬ ਗਈ ਸੀ। ਨਿਮਨ ਭਾਵਨਾ ਹਾਵੀ ਹੋ ਗਈ ਸੀ।

"ਲੈ ਇਹ ਕਿਹੜੀ ਵੱਡੀ ਗੱਲ ਐ। ਜਾਉ, ਹੁਣੇ ਜਾ ਕੇ ਹਸਪਤਾਲ ਭਰਤੀ ਹੋ ਜਾਉ ਕਹੋ, ਤਿੱਖੀ ਦਰਦ ਐ ਛਾਤੀ 'ਚ। ਐਮਰਜੈਂਸੀ 'ਚ ਉਪਰੇਸ਼ਨ ਹੋ ਜਾਏਗਾ। ਮੁੰਡੇ ਨੂੰ ਦੱਸਿਉ ਈ ਬਾਅਦ ਵਿਚ।"

"ਚਲੋ, ਜੇ ਏਦਾਂ ਕਰ ਵੀ ਲਈਏ ਤਾਂ ਇਸ ਤੱਥ ਤੋਂ ਮੈਂ ਕਿੱਦਾਂ ਭੱਜ ਸਕਦਾਂ ਕਿ ਉਹ ਮੇਰਾ ਖ਼ੂਨ ਨਹੀਂ, ਪੂਰੀ ਜ਼ਿੰਦਗੀ ਭੁਲੇਖੇ 'ਚ ਨਿਕਲ ਗਈ। ਕੀਹਨੂੰ ਕੋਸਾਂ: ਖ਼ੁਦ ਨੂੰ, ਬੀਵੀ ਨੂੰ ਜਾਂ ਰੱਬ ਨੂੰ। ਇਹੋ ਸੋਚਦਿਆਂ ਬਾਕੀ ਦੀ ਕੱਟਣੀ ਪੈਣੀ ਏਂ।" ਮੋਹਨ ਲਾਲ ਜਿਵੇਂ ਗੁੱਝੀ ਸੱਟ ਦੀ ਪੀੜ ਨਾਲ ਤੜਪ ਉੱਠਿਆ ਸੀ।

"ਤੁਸੀਂ ਤਾਂ ਬਹੁਤ ਪੜ੍ਹੇ ਲਿਖੇ ਲਗਦੇ ਹੋ, ਉੱਚੇ ਰੁਤਬੇ ਤੋਂ ਰਿਟਾਇਰ ਹੋਏ ਹੋਵੋਗੇ। ਗੱਲ ਖ਼ੂਨ ਦੀ ਨਹੀਂ, ਸੰਸਕਾਰਾਂ ਦੀ ਏ। ਜੋ ਵਧੇਰੇ ਮਾਂ ਕੋਲੋਂ ਮਿਲਦੇ ਨੇ। ਪਤਾ ਨਹੀਂ ਤੁਹਾਨੂੰ ਕਿਹੜੇ ਰੱਬ ਨੂੰ ਕੋਸਣ ਦੀ ਲੋੜ ਪੈ ਗਈ ਏ। ਠੰਡੇ ਦੁੱਧ ਨੂੰ ਫੂਕਾਂ ਮਾਰਦੇ ਓ। ਜਾਉ ਜਾ ਕੇ ਉਸ ਦੇਵੀ ਨੂੰ ਗਲਵੱਕੜੀ 'ਚ ਲਉ ਤੇ ਉਹਦਾ ਸ਼ੁਕਰਾਨਾ ਕਰੋ, ਜੀਹਨੇ ਇਹੋ ਜਿਹੇ ਸੰਸਕਾਰ ਤੁਹਾਡੇ ਪੁੱਤਰ ਨੂੰ ਦਿੱਤੇ।" ਬ੍ਰਿਗੇਡੀਅਰ ਜਦੋਂ ਬੋਲ ਰਿਹਾ ਸੀ ਤਾਂ ਪਹਿਲੀ ਵਾਰ ਮੋਹਨ ਲਾਲ ਨੇ ਉਹਦੇ ਚਿਹਰੇ ਨੂੰ ਨੀਝ ਨਾਲ ਘੋਖਿਆ। "ਚੰਗਾ ਫਿਰ, ਮੈਂ ਹੁਣ ਚਲਦਾਂ, ਬਾਬਿਓ।" ਬ੍ਰਿਗੇਡੀਅਰ ਨੇ ਮੋਹਨ ਲਾਲ ਨੂੰ ਬੈਠੇ ਨੂੰ ਹੀ ਪਿੱਛੋਂ ਜੱਫੀ ਪਾਈ ਤੇ ਤੇਜ਼ ਪੈਰੀਂ ਬਾਹਰ ਨੂੰ ਤੁਰ ਗਿਆ। ਉਹਦਾ ਮਸਤਕ ਹੁਣ ਤਨਾਓ ਮੁਕਤ ਸੀ।

**[442, ਅਰਬਨ ਅਸਟੇਟ, ਫੇਜ਼ 1, ਪਟਿਆਲਾ - 147 002]**



# ਬਿਗਾਨਾ ਘਰ

## ਜ਼ੋਰਾ ਸਿੰਘ ਸੰਧੂ

ਗੇਟ ਅੰਦਰ ਵੜਦਿਆਂ ਮੈਂ ਵੇਖਿਆ, ਉਹ ਹਰਮੀਤ ਨਾਲ ਥੜ੍ਹੇ 'ਤੇ ਖੜੀ ਸੀ। ਅਵੱਸ਼ ਉਹ ਸੁਖਬੀਰ ਹੀ ਹੋਵੇਗੀ, ਮੈਂ ਸਮਝ ਗਿਆ ਸੀ। ਮੇਰੇ 'ਤੇ ਨਜ਼ਰ ਪੈਂਦਿਆਂ ਹੀ, ਹਰਮੀਤ ਨੇ ਕੁੜੀ ਨੂੰ ਕੁਝ ਆਖਿਆ ਸੀ ਤੇ ਉਹ ਮੇਰੇ ਵੱਲ ਅਹੁਲ ਪਿਆ ਸੀ। ਦੂਜੀ ਵਾਰ ਜਦ ਮੈਂ ਉਸ ਕੁੜੀ ਵੱਲ ਝਾਕਿਆ ਤਾਂ ਮੇਰੀਆਂ ਨਜ਼ਰਾਂ ਉਸ 'ਤੇ ਜੰਮਕੇ ਹੀ ਰਹਿ ਗਈਆਂ। ਗੋਰੀ-ਚਿੱਟੀ, ਲੰਮੀ ਲੰਝੀ, ਧੁੱਪ ਵਾਂਗ ਚਮਕਦੀ ਅਤਿ ਸੁੰਦਰ ਮੁਟਿਆਰ ਸੁਖਬੀਰ ਤੋਂ ਬਿਨਾਂ ਕੌਣ ਹੋ ਸਕਦੀ ਸੀ! ਹਰਮੀਤ ਦੇ ਖ਼ਤਾਂ ਵਿਚ ਬੰਨ੍ਹੇ ਸਿਫਤਾਂ ਦੇ ਪੁਲਾਂ ਵਿਚ ਕੋਈ ਅਤਿਕਥਨੀ ਨਹੀਂ ਸੀ। ਅਸੀਂ ਦੋਵੇਂ ਤੁਰਦੇ ਤੁਰਦੇ ਥੜ੍ਹੇ 'ਤੇ ਉਹਦੇ ਕੋਲ ਆ ਗਏ ਸਾਂ। ਉਹਦੇ ਮੁੱਖ 'ਤੇ ਖਿੜੀ ਮੁਸਕਾਨ, ਤੇ ਉਹਦੀ ਕਾਇਆ ਦੀ ਲਰਜਸ਼ ਦੱਸ ਰਹੀ ਸੀ ਕਿ ਉਹ ਮੈਨੂੰ ਆਪਣਿਆਂ ਵਾਂਗ ਜਾਣਦੀ ਸੀ। ਇਹ ਮੇਰੇ ਅਤੇ ਹਰਮੀਤ ਦੇ ਖ਼ਤਾਂ ਦੇ ਵਟਾਂਦਰੇ ਦਾ ਚਮਤਕਾਰ ਸੀ। ਭਾਵੇਂ ਅਸੀਂ ਪਹਿਲੀ ਵਾਰ ਮਿਲ ਰਹੇ ਸਾਂ ਪਰ ਓਪਰੇਪਨ ਦਾ ਜ਼ਰਾ ਵੀ ਅਹਿਸਾਸ ਨਹੀਂ ਸੀ ਹੋ ਰਿਹਾ।

"ਮਿਲ! ਮੇਰੀ ਦੋਸਤ ਸੁੱਖੀ... ਸੁਖਬੀਰ।" ਹਰਮੀਤ ਦੇ ਬੋਲ ਸਨ।

ਅਸੀਂ ਇਕ ਦੂਜੇ ਲਈ ਹੱਥ ਜੋੜ ਦਿੱਤੇ ਸਨ। ਹਰਮੀਤ ਵੱਲ ਹੱਥ ਕਰਕੇ ਉਹਨੇ ਆਖਿਆ ਸੀ:

"ਬਾਈ ਐਧਰ ਮਿਲੋ! ਮੇਰਾ ਅਤਿ ਮਿੱਠੜਾ ਯਾ... ਵੇਖੋ ਬਾਈ! ਮੈਂ 'ਯਾਰ' ਸ਼ਬਦ ਪੂਰਾ ਨਹੀਂ ਉਚਾਰ ਸਕੀ। ਕਾਰਨ ਇਹ ਐ ਕਿ ਅਖੌਤੀ ਪੜ੍ਹੇ ਲਿਖੇ ਲੋਕ ਸਾਨੂੰ ਮਲਵਈਆਂ ਨੂੰ, ਤੇ ਨਾਲ ਹੀ ਸਾਡੀ ਬੋਲੀ ਨੂੰ, ਪੇਂਡੂ ਗੰਵਾਰ ਗਰਦਾਨਦੇ ਐ। ਅਨਪੜ੍ਹਾਂ ਨੂੰ ਨਹੀਂ ਪਤਾ ਕਿ ਗੁਰਬਾਣੀ ਵਿਚ ਯਾਰ 'ਸ਼ਬਦ' ਸੱਤ ਵਾਰ ਆਇਆ ਹੈ। ਤੇ ਉਹ ਯਾਰ ਸ਼ਬਦ ਨੂੰ ਅਸ਼ਭਿਅਕ ਸਮਝਦੇ ਹਨ। ਸੁਣੋ, "ਸੁਣ ਯਾਰ ਹਮਾਰੇ ਸਜਣਾ ਇਕ ਕਰੋ ਬੇਨੰਤੀਆ।" ਦਸਵੇਂ ਪਾਤਸ਼ਾਹ ਨੇ ਵੀ ਆਖਿਐ, 'ਯਾਰੜੇ ਦਾ ਸਾਨੂੰ...' ਖੈਰ ਬਾਈ! ਔਹ ਹੈਗਾ ਐ, ਮੇਰਾ ਅਤਿ ਮਿੱਠੜਾ ਯਾਰ ਹਰਮੀਤ। ਹਰਮੀਤ ਇਹਦਾ ਨਾਂ ਈ ਐ ਪਰ ਹਰ ਕਿਸੇ ਦਾ ਇਹ ਮੀਤ ਉੱਕਾ ਨਹੀਂ ਐ। ਇਹ ਤਾਂ ਕੇਵਲ ਤੇ ਕੇਵਲ ਮੇਰਾ ਮੀਤ ਐ। ਮੈਨੂੰ ਤਾਂ ਤੁਸੀਂ ਵੀ ਭੁਲੇਖੇ ਦਾ ਸ਼ਿਕਾਰ ਲਗਦੇ ਓ।"

ਸਾਹਮਣੇ ਕਿਆਰੀ ਵਿਚਲੇ ਸਾਰੇ ਗੁਲਾਬ ਉਹਦੇ ਮੁੱਖ 'ਤੇ ਖਿੜ ਪਏ ਸਨ। ਸਾਡੇ ਆਸੇ ਪਾਸੇ ਗੁਲਾਬਾਂ ਦੀ ਮਹਿਕ ਦੀ ਫੁਹਾਰ ਪੈਣ ਲੱਗ ਪਈ ਸੀ। ਮੈਂ ਤਾਂ ਆਪਣੇ ਅੰਦਰ ਉਸ ਕੁੜੀ ਦਾ ਨਾਂ ਮਹਿਕ ਹੀ ਧਰ ਲਿਆ ਸੀ। ਸੁੰਦਰ ਕੁੜੀਆਂ ਬਾਰੇ ਪਤਾ ਨਹੀਂ ਕਿਉਂ ਮੇਰਾ ਵਿਚਾਰ ਬਣਿਆ ਹੋਇਆ ਸੀ ਕਿ ਉਹ ਜ਼ਹੀਨ ਨਹੀਂ ਹੁੰਦੀਆਂ। ਖਾਸ ਤੌਰ 'ਤੇ ਅਤਿ ਸੁੰਦਰ ਕੁੜੀਆਂ ਬਾਰੇ ਮੈਂ ਇਉਂ ਹੀ ਸੋਚਿਆ ਕਰਦਾ ਸਾਂ। ਪਰ ਅੱਜ ਮੇਰਾ ਇਹ ਭਰਮ ਟੁੱਟ ਗਿਆ ਸੀ।

"ਹਰਮੀਤ! ਸਾਨੂੰ ਵਿਰਕਾਂ ਨੂੰ ਗੁੜ੍ਹਤੀ ਹੀ ਚੋਰੀ ਕਰਨ ਦੀ ਦਿੱਤੀ ਜਾਂਦੀ ਹੈ। ਸੁੰਦਰ ਸ਼ੈਅ ਦਿਸਦਿਆਂ ਹੀ, ਸਾਡੇ ਹੱਥਾਂ ਪੈਰਾਂ ਨੂੰ ਕੁਝ ਹੋਣ ਲੱਗ ਪੈਂਦਾ ਏ।"

"ਖ਼ਬਰਦਾਰ ਰਹਾਂਗਾ, ਵੀਰ!" ਹਰਮੀਤ ਨੇ ਹੱਸਕੇ ਆਖਿਆ ਸੀ।

"ਬਾਈ, ਇਹ ਤਾਂ ਭੋਲਾ ਐ! ਇਹਨੂੰ ਨਹੀਂ ਪਤਾ!! ਕੁਝ ਸ਼ੈਆਂ ਅਜਿਹੀਆਂ ਹੁੰਦੀਆਂ, ਜਿਹੜੀਆਂ ਚੋਰ ਤੋਂ ਵੀ ਪਹਿਲਾਂ, ਉਹਦੇ ਨਾਲ ਉੱਠਕੇ ਤੁਰਨ ਲਈ ਬਿਹਬਲ ਹੋ ਜਾਂਦੀਐਂ। ਸਾਡੇ ਐਧਰ ਐਵੇਂ ਨਹੀਂ ਆਖਦੇ, ਚੋਰ ਨਾਲੋਂ ਪੰਡ ਕਾਹਲੀ।" ਸੁਖਬੀਰ ਨੇ ਹਰਮੀਤ ਦੇ, ਆਪਣੀਆਂ ਮੋਟੀਆਂ ਕਾਲੀਆਂ ਅੱਖਾਂ ਦੇ ਤੀਰ ਖਿੱਚ ਮਾਰੇ ਸਨ।

ਹੁਣ ਤਕ, ਥੜ੍ਹੇ 'ਤੇ ਤੀਜੀ ਕੁਰਸੀ ਆ ਚੁੱਕੀ ਸੀ।

ਹਾਂ, ਹਰਮੀਤ ਦਾ ਉਹ ਜੱਦੀ ਪੁਸ਼ਤੀ ਪਿੰਡ ਸੀ। ਕਸਬੇ ਤੋਂ ਕੇਵਲ ਚਾਰ ਕਿਲੋਮੀਟਰ ਦੂਰ,

ਪੱਕੀ ਸੜਕ ਉੱਤੇ। ਉਹ ਆਪਣੇ ਪਿੰਡ ਦੇ ਮਿਡਲ ਸਕੂਲ ਦਾ ਮੁੱਖ ਅਧਿਆਪਕ ਸੀ। ਮੇਰੇ ਨਾਲੋਂ ਮੈਰਿਟ ਸੂਚੀ ਵਿਚ ਉਹਦਾ ਨਾਂ ਪਹਿਲਾਂ ਸੀ । ਇਸੇ ਕਰਕੇ ਉਹਨੂੰ ਪੰਜਾਬ ਦੇ ਇਧਰਲੇ ਪਾਸੇ ਨਿਯੁਕਤੀ ਮਿਲ ਗਈ ਸੀ ਤੇ ਮੈਨੂੰ, ਪੰਜਾਬ ਦੇ ਪਹਾੜ, ਕਾਂਗੜੇ ਦਾ ਇਕ ਪਿੰਡ ਮਿਲਿਆ ਸੀ। ਕੁਝ ਹੀ ਮਹੀਨੇ ਹੋਏ ਸਨ ਕਿ ਮੇਰੀ ਬਦਲੀ ਖਰੜ ਦੀ ਹੋ ਗਈ ਸੀ। ਮੇਰੀ ਸਰਦਾਰਨੀ ਪਹਿਲਾਂ ਹੀ ਇੱਥੇ ਪੜ੍ਹਾ ਰਹੀ ਸੀ। ਅਸੀਂ ਡਾਇਰੈਕਟਰ ਸਿੱਖਿਆ ਦੇ ਦਫਤਰ ਵਿਚ ਸੁਪਰਡੈਂਟ ਦੇ ਕਿਰਾਏਦਾਰ ਸਾਂ ਤੇ ਉਨ੍ਹਾਂ ਦੇ ਪਰਿਵਾਰ ਵਿਚ ਘੁਲ-ਮਿਲ ਗਏ ਸਾਂ।

ਹਾਂ, ਪਿੱਛੋਂ ਸੁਖਬੀਰ ਦੀ ਨਿਯੁਕਤੀ ਹਰਮੀਤ ਦੇ ਸਕੂਲ ਵਿਚ ਹੋ ਗਈ ਸੀ। ਸੁਖਬੀਰ ਦਾ ਪਿੱਛਾ ਅਬੋਹਰ ਦਾ ਸੀ। ਮਾਂ ਬਾਪ ਦੋਵੇਂ ਵੀ ਅਧਿਆਪਕ ਸਨ। ਉਹ ਅਜੇ ਚੌਥੀ ਵਿਚ ਹੀ ਸੀ ਕਿ ਬਾਪ ਨਹੀਂ ਸੀ ਰਿਹਾ। ਮਾਂ ਨੇ ਜਿਵੇਂ ਉਹਨੂੰ ਪਾਲਿਆ ਪੋਸਿਆ ਸੀ, ਉਸ ਦਾ ਸੁਖਬੀਰ ਨੂੰ ਬਾਖੂਬੀ ਅਹਿਸਾਸ ਸੀ। ਮਾਂ ਨਾਲ ਹਰ ਬੱਚਾ ਭਾਵੁਕ ਤੌਰ 'ਤੇ ਜੁੜਿਆ ਹੁੰਦਾ ਹੈ ਪਰ ਉਹ ਤਾਂ ਇਕ ਦੂਜੀ ਦੇ ਸਾਹ ਵਿਚੋ ਸਾਹ ਲੈਂਦੀਆਂ ਸਨ। ਸੁਖਬੀਰ ਦੀ ਨਿਯੁਕਤੀ ਸਮੇਂ ਮਾਵਾਂ ਧੀਆਂ ਸੰਤੁਸ਼ਟ ਸਨ ਕਿ ਸੁਖਬੀਰ ਨੂੰ ਕਸਬੇ ਦੇ ਬਰੂਹਾਂ ਵਿਚ ਸਟੇਸ਼ਨ ਮਿਲ ਗਿਆ ਸੀ। ਮਾਂ ਹੋਰ ਵੀ ਖੁਸ਼ ਸੀ ਕਿ ਉਹਨੇ ਧੀ ਨੂੰ ਆਪਣੀ ਇਕ ਸਹੇਲੀ ਦਾ ਖੁੱਲ੍ਹਾ ਡੁੱਲ੍ਹਾ ਕਮਰਾ ਲੈ ਦਿੱਤਾ ਸੀ। ਕਮਰੇ ਦੀ ਇਕ ਨੁੱਕਰ ਵਿਚ ਵੱਡਾ ਮੇਜ਼ ਟਿਕਾਅ ਕੇ ਸੁਖਬੀਰ ਨੇ, ਉਹਨੂੰ ਰਸੋਈ ਬਣਾ ਲਿਆ ਸੀ । ਪਰ ਇਕ ਮਹੀਨਾ ਮਸਾਂ ਲੰਘਿਆ ਸੀ ਕਿ ਸੁਖਬੀਰ ਦੀ ਰਸੋਈ ਉਹਦੀ ਆਂਟੀ ਨਾਲ ਸਾਂਝੀ ਹੋ ਗਈ ਸੀ । ਆਂਟੀ ਤਾਂ ਪਹਿਲਾਂ ਹੀ ਮੇਜ਼ ਰੱਖਣ ਦੇ ਵਿਰੁੱਧ ਸੀ ਪਰ ਸੁਖਬੀਰ ਹੀ ਨਹੀਂ ਸੀ ਮੰਨੀ। ਉਹ ਆਂਟੀ ਦੇ ਸੁਭਾਅ ਤੋਂ ਜਾਣੂੰ ਨਹੀਂ ਸੀ ਤੇ ਹੁਣ ਆਂਟੀ ਦੀ ਅੰਦਰਲੀ ਮਾਂ ਨੇ ਉਹਨੂੰ ਜਿੱਤ ਲਿਆ ਸੀ ।

ਸੁਖਬੀਰ ਨੂੰ ਪਾਲਦਿਆਂ, ਮਾਂ ਨੇ ਅੰਤਾਂ ਦੀਆਂ ਔਕੜਾਂ ਤੇ ਮਾਨਸਿਕ ਕਸ਼ਟ ਸਹੇ ਸਨ ਜੁਆਨੀ ਵਿਚ ਇਕੱਲਿਆਂ ਰਹਿ ਜਾਣਾ ਤੇ ਧੀ ਦੀ ਮਾਂ ਹੋਣਾ; ਉਹਦੀਆਂ ਔਕੜਾਂ ਨਿਗੂਣੀਆਂ ਨਹੀਂ ਸਨ । ਪਰ ਮਾਲੀ ਤੌਰ 'ਤੇ ਉਹ ਖੁਸ਼ਹਾਲ ਸੀ । ਸੁਖਬੀਰ ਦਾ ਬਾਪ ਖੁੱਲ੍ਹੀ ਜ਼ਮੀਨ ਜਾਇਦਾਦ,ਉਨ੍ਹਾਂ ਲਈ ਛੱਡ ਗਿਆ ਸੀ । ਸੁਖਬੀਰ ਨੇ ਯੂਨੀਵਰਸਿਟੀ ਤਕ ਦੀ ਵਿੱਦਿਆ ਹੋਸਟਲ ਵਿਚ ਰਹਿ ਕੇ ਪ੍ਰਾਪਤ ਕੀਤੀ ਸੀ ।

ਉਨ੍ਹਾਂ ਦਿਨਾਂ ਵਿਚ ਸਾਈਕਲ 'ਤੇ ਚੜ੍ਹ ਕੇ ਪਿੰਡ ਵਿਚੋਂ ਲੰਘਣਾ ਅਚੰਭਾ ਹੋਇਆ ਕਰਦਾ ਸੀ ਪਰ ਸੁਖਬੀਰ ਨੂੰ ਤਾਂ ਮਾਂ ਨੇ ਸਕੂਟਰ ਲੈ ਦਿੱਤਾ ਸੀ । ਤੇ ਕਸਬੇ ਵਿਚ ਵੀ ਲੋਕੀਂ ਉਹਨੂੰ ਲੰਘਦੀ ਵੇਖਕੇ ਖੜੋ ਜਾਇਆ ਕਰਦੇ ਸਨ। ਇਹੋ ਸਕੂਟਰ ਕਦੇ ਉਹਦਾ ਮੇਜਰ ਮਾਸੜ ਵਰਤਿਆ ਕਰਦਾ ਸੀ ਖ਼ੈਰ, ਪਿੱਛੋਂ ਤਾਂ ਪਿੰਡਾਂ ਦੇ ਸਕੂਲਾਂ ਵਿਚ ਜਾਣ ਵਾਲੀਆਂ ਅਧਿਆਪਕਾਵਾਂ ਨੇ ਸਕੂਟਰੀਆਂ ਲੈ ਲਈਆਂ ਸਨ ਤੇ ਬੱਸਾਂ ਵਿਚ ਵੱਜਦਿਆਂ ਧੱਕਿਆਂ ਤੋਂ ਨਿਜਾਤ ਪਾ ਲਈ ਸੀ ।

ਸੁਖਬੀਰ ਦੀ ਜੁਆਨੀ, ਸੁੰਦਰਤਾ ਤੇ ਸਕੂਟਰ ਨੇ, ਹਰ ਕਿਸੇ ਦੀ ਨਜ਼ਰ ਦਾ ਉਹਨੂੰ ਕੇਂਦਰ ਬਣਾ ਦਿੱਤਾ ਸੀ। ਪਰ ਉਹਦੀ ਸਮੁੱਚੀ ਸ਼ਖਸੀਅਤ ਦਾ ਪ੍ਰਭਾਵ ਸੀ ਕਿ ਕੋਈ ਹੰਗਾਮਾ ਪੈਦਾ ਨਹੀਂ ਸੀ ਹੋਇਆ। ਇਹ ਤਾਂ ਸੰਭਵ ਨਹੀਂ ਕਿ ਕਦੇ ਕਿਸੇ ਉਹਦੇ ਉੱਤੇ ਆਵਾਜ਼ਾ ਨਾ ਕਸਿਆ ਹੋਵੇ। ਜੇ ਕਦੇ ਅਜਿਹਾ ਵਾਪਰਿਆ ਸੀ ਤਾਂ ਉਹਨੇ ਆਪ ਹੀ ਉਸ ਨਾਲ ਨਿਪਟਿਆ ਸੀ।

ਅਸਲ ਵਿਚ ਕੋਈ ਹੰਗਾਮਾ ਪੈਦਾ ਨਾ ਹੋਣ ਦਾ ਕਾਰਨ ਇਹ ਸੀ ਕਿ ਦੋਹਾਂ ਦੇ ਇਕ ਹੁੰਦਿਆਂ ਹੋਇਆਂ ਵੀ, ਉਹਨਾਂ ਨੇ ਆਪਣੇ ਆਪ ਨੂੰ ਇਨੇ ਬੰਧੇਜ ਵਿਚ ਰੱਖਿਆ ਸੀ ਕਿ ਉਹ ਕਦੇ ਵੀ ਚਰਚਾ ਦਾ ਵਿਸ਼ਾ ਨਹੀਂ ਸਨ ਬਣੇ। ਮੈਨੂੰ ਸੱਦਿਆ ਗਿਆ ਸੀ ਕਿ ਮੈਂ ਬਾਪੂ ਜੀ ਹੁਰਾਂ ਨਾਲ ਗੱਲ ਕਰਾਂ ਗੱਲ ਹੋ ਗਈ। ਹੁਣ ਸਮੱਸਿਆ ਇਹ ਸੀ ਕਿ ਸੁੱਖੀ ਕਿਆਂ ਵੱਲ ਕਿਵੇਂ ਪਹੁੰਚ ਕੀਤੀ ਜਾਵੇ। ਸੁੱਖੀ ਹੀ ਸੁਝਾਅ 'ਤੇ ਬਾਪੂ ਜੀ ਉਹਦੀ ਆਂਟੀ ਨਾਲ ਗੱਲ ਤੋਰ ਆਏ। ਗੱਲ ਸਿੱਧੇ ਰਾਹ ਵੀ ਪੈ ਗਈ ਸੀ ਮਾਂ, ਧੀ ਦੀ ਖੁਸ਼ੀ ਵਿਚ ਖੁਸ਼ ਸੀ। ਪਰ ਇਹਨਾਂ ਹੀ ਦਿਨਾਂ ਵਿਚ, ਹਰਮੀਤ ਨੂੰ ਕਮਿਸ਼ਨ ਮਿਲ ਗਿਆ ਤੇ ਕਮਿਸ਼ਨ ਹੀ ਉਹਨਾਂ ਵਿਚਕਾਰ ਕੰਧ ਬਣਕੇ ਖੜੋ ਗਿਆ।



ਥੋੜ੍ਹਾ ਚਿਰ ਹੀ ਪਹਿਲਾਂ ਸੁਖਬੀਰ ਦਾ ਮਾਸੜ, ਮੇਜਰ ਬਰਾੜ, ਕਸ਼ਮੀਰ ਵਾਦੀ ਵਿਚ ਦੇਸ਼ ਦੇ ਕੰਮ ਆ ਗਿਆ ਸੀ ਤੇ ਉਹਦੀ ਜੁਆਨ ਜਹਾਨ ਮਾਸੀ, ਮਾਪਿਆਂ ਦੇ ਘਰ ਆਣ ਬੈਠੀ ਸੀ। ਤੇ ਹੁਣ ਜਦੋਂ ਸੁਖਬੀਰ ਦੀ ਹਰਜੀਤ ਨਾਲ ਸ਼ਾਦੀ ਦੀ ਗੱਲ ਤੁਰਦੀ, ਮਾਂ ਨੂੰ ਫਿੱਟਾਂ ਪੈਣ ਲੱਗ ਪੈਂਦੀਆਂ ਸਨ।

ਆਂਟੀ, ਬਾਪੂ ਜੀ ਤੇ ਮੈਂ, ਅਬੋਹਰ ਗਏ। ਸੁਖਬੀਰ ਪਹਿਲਾਂ ਹੀ ਉੱਥੇ ਪਹੁੰਚੀ ਹੋਈ ਸੀ। ਮਾਂ ਨੇ ਸਾਨੂੰ ਗੇਟ ਵੜਦਿਆਂ ਵੇਖਿਆ ਤਾਂ ਉਹਨੂੰ ਫਿੱਟ ਪੈ ਗਿਆ। ਡਾਕਟਰ ਬੁਲਾਇਆ ਗਿਆ ਤੇ ਮਸਾਂ ਮਾਂ ਨੂੰ ਹੋਸ਼ ਵਿਚ ਲਿਆਂਦਾ ਗਿਆ। ਅਸੀਂ ਤਿੰਨੇ, ਅੰਤਾਂ ਦੀ ਮਾਯੂਸੀ, ਪਰੇਸ਼ਾਨੀ ਤੇ ਪਸ਼ੇਮਾਨੀ ਵਿਚ, ਘਰ ਮੁੜੇ।

ਕੋਈ ਦਸ ਦਿਨ ਸੁਖਬੀਰ ਮਾਂ ਕੋਲ ਰਹਿ ਕੇ ਸਕੂਲ ਆਈ। ਮੈਨੂੰ ਫਿਰ ਬੁਲਾਇਆ ਗਿਆ। ਮੈਂ ਤੇ ਬਾਪੂ ਜੀ ਉਹਦੇ ਘਰ ਗਏ। ਬਾਪੂ ਜੀ ਨੂੰ ਸਤਿਕਾਰ ਦੇਣ ਪਿੱਛੋਂ, ਉਹ ਮੈਨੂੰ ਸੰਬੋਧਨ ਹੋਈ:

"ਬਾਈ ਹਰਮੀਤ ਮੇਰਾ ਰੱਬ ਐ। ਪਰ ਮਾਂ ਨੂੰ ਗੁਆ ਕੇ ਮੈਂ ਆਪਣੇ ਰੱਬ ਨੂੰ ਨਹੀਂ ਪਾਉਣਾ ਚਾਹੁੰਦੀ। ਮਾਂ ਨੂੰ ਕਹਿ ਆਈ ਆਂ ਬਈ ਮਾਂ ਅੱਜ ਤੋਂ ਪਿੱਛੋਂ ਤੂੰ ਮੇਰੇ ਮੂੰਹੋਂ ਹਰਮੀਤ ਦਾ ਨਾਂ ਨਹੀਂ ਸੁਣੇਂਗੀ। ਪਰ ਮੈਂ ਵਿਆਹ ਕਿਤੇ ਵੀ ਨਹੀਂ ਕਰਾਉਣਾ।"

ਸਾਰੇ ਹਾਲਾਤ ਬਾਰੇ ਹਰਮੀਤ ਨਾਲ ਵਿਚਾਰ-ਵਟਾਂਦਰਾ ਹੁੰਦਾ ਹੀ ਰਹਿੰਦਾ ਸੀ। ਉਹਨਾਂ ਦਾ ਸੰਪਰਕ ਬਣਿਆ ਹੋਇਆ ਹੀ ਸੀ ਤੇ ਜਦੋਂ ਉਹਨੂੰ ਪਤਾ ਲੱਗਾ ਕਿ ਸੁਖਬੀਰ ਨੇ ਕੁਆਰੀ ਰਹਿਣ ਦਾ ਫੈਸਲਾ ਕਰ ਲਿਆ ਹੈ; ਉਹਦਾ ਪਰੇਸ਼ਾਨ ਹੋਣਾ ਸੁਭਾਵਕ ਸੀ। ਉਹਨੇ ਭਾਵੁਕਤਾ ਤੇ ਦਲੀਲ ਨਾਲ ਗੁੰਨ੍ਹੀਆਂ ਤਿੰਨ ਚਿੱਠੀਆਂ ਸਾਨੂੰ, ਤਿੰਨਾਂ ਨੂੰ ਲਿਖੀਆਂ। ਉਹ ਮਾਂ ਕੋਲ ਗਈ ਹੋਈ ਸੀ। ਅਸੀਂ ਦੋਵੇਂ ਵੀ ਚਿੱਠੀਆਂ ਲੈ ਕੇ ਉਹਨਾਂ ਕੋਲ ਪਹੁੰਚ ਗਏ। ਹਰਮੀਤ ਨੇ ਸਾਨੂੰ ਪੱਕਾ ਕੀਤਾ ਸੀ ਕਿ ਅਸੀਂ ਸੁਖਬੀਰ ਨੂੰ, ਜਿਵੇਂ ਕਿਵੇਂ ਵੀ ਮਨਾਈਏ ਕਿ ਉਹ, ਮਾਂ ਜਿੱਥੇ ਵੀ ਆਖੇ, ਵਿਆਹ ਲਈ ਰਾਜ਼ੀ ਹੋ ਜਾਵੇ।

ਐਤਕੀਂ ਸਾਡੇ ਗਿਆਂ, ਉਹਨੂੰ ਬਹੁਤੀ ਪਰੇਸ਼ਾਨੀ ਨਹੀਂ ਸੀ ਹੋਈ ਲਗਦੀ। ਕੋਈ ਫਿੱਟ ਨਹੀਂ ਸੀ ਪਿਆ। ਉਹ ਪਹਿਲਾਂ ਨਾਲੋਂ ਬਹੁਤ ਠੀਕ ਲਗਦੀ ਸੀ। ਸਗੋਂ ਉਹਨੇ ਸਾਡੀ ਸਹਾਇਤਾ ਮੰਗੀ। "ਮੇਰੀ ਧੀ ਨੂੰ ਆਖੋ, ਇਹ ਵਿਆਹ ਕਰਾ ਲਏ। ਤੁਹਾਡੇ ਆਖੇ ਲੱਗਜੂ। ਤੇ ਮੈਂ ਸੁਰਖਰੂ ਹੋ ਜੂੰ।"

ਬਾਪੂ ਜੀ ਨੇ ਹਰਮੀਤ ਦੀਆਂ ਦੋਵੇਂ ਚਿੱਠੀਆਂ ਸੁਖਬੀਰ ਵੱਲ ਵਧਾ ਦਿੱਤੀਆਂ। ਤੇ ਕੇਵਲ ਏਨਾ ਆਖਿਆ ਕਿ ਉਹ ਆਪਣੇ ਫੈਸਲੇ 'ਤੇ ਮੁੜ ਵਿਚਾਰ ਕਰ ਲਏ। ਉਹਨੇ ਚਿੱਠੀਆਂ ਨਹੀਂ ਫੜੀਆਂ। ਬਾਪੂ ਜੀ ਦਾ ਹੱਥ ਫੜਕੇ ਆਪਣੇ ਸਿਰ 'ਤੇ ਰੱਖ ਲਿਆ ਤੇ ਮੈਨੂੰ ਆਖਿਆ:

"ਮੇਰਾ ਮਾਂ ਜਾਇਆ ਨਹੀਂ ਹੈਗਾ। ਬਾਈ, ਤੈਨੂੰ ਮੈਂ ਮਾਂ ਜਾਇਆ ਮੰਨ ਲਿਐ। ਐਧਰ ਮੇਰੇ ਮਾਂ ਬਾਪ ਬੈਠੇ ਐ। ਜਿੱਥੇ ਤੁਸੀਂ ਤਿੰਨੇ ਮੈਨੂੰ ਤੋਰੋਂਗੇ, ਤੁਰ ਜਾਵਾਂਗੀ। ਤੇ ਨਿਭਾਉਣ ਲਈ ਵੀ ਹਰ ਸੰਭਵ ਯਤਨ ਕਰਾਂਗੀ।"

ਅੱਜ ਵੀ ਉਹ ਦ੍ਰਿਸ਼ ਮੇਰੀਆਂ ਅੱਖਾਂ ਤੋਂ ਓਝਲ ਨਹੀਂ ਹੋ ਰਿਹਾ।

"ਸਿਆਣੀਏ ਤੇ ਚੰਗੀਏ ਮੇਰੀਏ ਧੀਏ! ਮੇਰੇ ਪਿੰਡ ਆਉਣ ਦਾ ਸਾਰਾ ਸਮਾਂ, ਆਪਣੀ ਜ਼ਿੰਦਗੀ ਵਿਚੋਂ ਖਾਰਜ ਕਰ ਦੇ। ਹੁਣੇ ਇਸੇ ਪਲ ਤੋਂ, ਨਵੀਂ ਜ਼ਿੰਦਗੀ ਸ਼ੁਰੂ! ਤੇਰੇ ਐਸ ਬਾਪ ਤੇ ਉਹਦੇ ਪੁੱਤ ਦੀ ਇਹੋ ਤਮੰਨਾ ਐ। ਤੂੰ ਵੇਖੇਂਗੀ! ਤੇਰਾ ਐਹ ਬਾਪ, ਤੇਰੀ ਹਰ ਖੁਸ਼ੀ ਗ਼ਮੀ ਵਿਚ ਤੇਰੇ ਨਾਲ ਖੜ੍ਹਾ ਹੋਵੇਗਾ।"

ਸੁਖਬੀਰ ਦੇ ਵਿਆਹ ਵਿਚ, ਬਾਪੂ ਜੀ ਤੇ ਮੈਂ, ਦੋਵੇਂ ਸ਼ਾਮਲ ਹੋਏ ਸਾਂ। ਵਿਆਹ ਸਮੇਂ ਭਾਵੇਂ ਉਹਦੇ ਇੰਸਪੈਕਟਰ ਪਤੀ ਨਾਲ ਸਾਡੀ ਰਸਮੀ ਗੱਲਬਾਤ ਹੋਈ ਸੀ। ਪਰ ਮੇਰੇ ਦਿਲ-ਦਿਮਾਗ਼ ਵਿਚੋਂ ਇਹ ਗੱਲ ਨਹੀਂ ਸੀ ਨਿਕਲ ਸਕੀ ਕਿ ਹੁਣ ਅਸੀਂ ਸੁੱਖੀ ਦੇ ਕੀ ਲਗਦੇ ਸਾਂ? ਮੈਨੂੰ ਜਾਪਦਾ ਸੀ ਕਿ ਸਾਡੀ ਜ਼ਿੰਦਗੀ ਦਾ ਇਕ ਅਤਿ ਹੁਸੀਨ ਚੈਪਟਰ, ਅਤਿ ਦੇ ਦੁਖਾਂਤ ਪਿੱਛੋਂ ਸਮਾਪਤ ਹੋ ਗਿਆ ਸੀ।

ਵਾਪਸੀ 'ਤੇ ਬਾਪੂ ਜੀ ਦੇ ਸ਼ਬਦ ਸਨ ਕਿ ਭਾਵੇਂ ਅੱਜ ਉਹਨਾਂ ਦੀ ਸੁੱਖੀ ਪਹਿਲਾਂ ਵਰਗੀ

ਨਹੀਂ ਸੀ ਰਹੀ। ਪਰ ਪਿਛਲੇ ਮਹੀਨੇ ਦੇ ਸੰਤਾਪ ਦੀ ਗਰਿਫ਼ਤ ਵਿਚੋਂ ਨਿਕਲ ਕੇ ਪਹਿਲਾਂ ਵਾਲੀ ਸੁੱਖੀ ਵੱਲ ਵਧ ਰਹੀ ਸੀ। "ਹੁਣ ਸੱਚੇ ਪਾਤਸ਼ਾਹ ਮਿਹਰ ਰੱਖੇ।" ਪਰ ਸੱਚੇ ਪਾਤਸ਼ਾਹ ਦੀ ਮਿਹਰ ਨਹੀਂ ਸੀ ਰਹਿ ਸਕੀ। ਹਰਮੀਤ ਇਕ ਹਾਦਸੇ ਦਾ ਸ਼ਿਕਾਰ ਹੋ ਗਿਆ ਸੀ।

ਇਹ ਮਨਹੂਸ ਖਬਰ ਮੈਨੂੰ ਨੈਨੀਤਾਲ ਮਿਲੀ ਸੀ। ਮੇਰਾ ਇਕ ਦੋਸਤ ਮੇਜਰ ਬਲਜੀਤ ਸਿੰਘ ਮੈਨੂੰ ਤੇ ਮੇਰੀ ਸਰਦਾਰਨੀ ਨੂੰ ਦਸ ਦਿਨਾਂ ਲਈ ਘੁੰਮਾਉਣ ਵਾਸਤੇ ਲੈ ਗਿਆ ਸੀ। ਉੱਥੇ ਸਾਨੂੰ ਖਬਰ ਮਿਲੀ ਤਾਂ ਅਸੀਂ ਝੱਟ ਵਾਪਸ ਆ ਗਏ।

ਹਰਮੀਤ ਦੇ ਘਰ ਦਾ ਹੌਲਨਾਕ ਦ੍ਰਿਸ਼, ਅੱਜ ਪੰਚੀ ਸਾਲਾਂ ਪਿੱਛੋਂ ਵੀ, ਮੇਰੀਆਂ ਅੱਖਾਂ ਤੋ ਪਾਸੇ ਨਹੀਂ ਹੋ ਰਿਹਾ। ਅਸੀਂ ਘਰ ਪਹੁੰਚੇ ਤਾਂ ਸੁਖਬੀਰ ਬਾਪੂ ਜੀ ਦੇ ਗਲ਼ ਲੱਗੀ ਵਿਰਲਾਪ ਕਰ ਰਹੀ ਸੀ ਸਾਡੀ ਵਿੜਕ ਪੈਣ 'ਤੇ, ਬਾਪੂ ਜੀ ਨੂੰ ਛੱਡਕੇ, ਉਹ ਮੈਨੂੰ ਚੁੰਬੜ ਗਈ ਸੀ। ਸਾਡੀਆਂ ਦੋਹਾਂ ਦੀਆਂ ਧਾਹਾਂ ਨਿਕਲ ਗਈਆਂ ਸਨ। ਮੈਂ ਥੋੜ੍ਹਾ ਸੰਭਲਿਆ ਤਾਂ ਉਹਦਾ ਸਿਰ ਆਪਣੇ ਦੋਹਾਂ ਹੱਥਾਂ ਵਿਚ ਲੈ ਕੇ ਪਲੋਸਿਆ, ਹੌਲੀਆਂ ਹੌਲੀਆਂ ਉਹਨੂੰ ਥਾਪੜੀਆਂ ਦਿੱਤੀਆਂ। ਹੁਣ ਉਹ ਥੋੜ੍ਹਾ ਸੰਭਲ ਚੁੱਕੀ ਸੀ। ਮੈਂ ਰੁਮਾਲ ਕੱਢਿਆ, ਉਹਦੀਆਂ ਅੱਖਾਂ ਪੂੰਝੀਆਂ। ਪਰ ਕਿੱਥੇ? ਨਦੀਆਂ ਉਵੇਂ ਦੀਆਂ ਉਵੇਂ ਵਹਿ ਰਹੀਆਂ ਸਨ। ਫਿਰ ਮੈਂ ਆਪਣੇ ਦੋਵੇਂ ਹੱਥ ਉਹਦੇ ਸਿਰ 'ਤੇ ਰੱਖ ਦਿੱਤੇ ਸਨ। ਮੈਨੂੰ ਯਾਦ ਹੈ, ਮੇਰੇ ਜਾਂ ਉਹਦੇ ਮੂੰਹੋ ਇਕ ਵੀ ਸ਼ਬਦ ਨਹੀਂ ਸੀ ਨਿਕਲ ਸਕਿਆ। ਹੁਣ ਉਹ ਥੋੜ੍ਹਾ ਸੰਭਲ ਚੁੱਕੀ ਸੀ। ਤੇ ਸਰਦਾਰਨੀ ਨੂੰ ਵੇਖ ਕੇ ਉਹਦੇ ਨਾਲ ਬਗ਼ਲਗੀਰ ਹੋ ਗਈ ਸੀ ਤੇ ਮੈਂ ਬਾਪੂ ਜੀ ਵੱਲ ਅਹੁਲ ਪਿਆ ਸੀ। ਅੱਗੋਂ ਉਹਨਾਂ ਖੜੋ ਕੇ ਮੈਨੂੰ ਛਾਤੀ ਨਾਲ ਲਾ ਲਿਆ ਸੀ। ਬਸ ਅਸੀਂ ਦੋਵੇਂ ਹੰਝੂ ਵਹਾ ਰਹੇ ਸਾਂ। ਇਕ ਵਾਰ ਉਹਨਾਂ ਗਲ਼ਵੱਕੜੀ ਥੋੜ੍ਹੀ ਢਿੱਲੀ ਛੱਡੀ ਤੇ ਫਿਰ ਮੈਨੂੰ ਘੁੱਟ ਲਿਆ। ਦੋਹਾਂ ਦੇ ਬੁੱਲ੍ਹ ਫਰਕ ਰਹੇ ਸਨ। ਪਰ ਉਹਨਾਂ ਵਿਚੋਂ ਕੋਈ ਸ਼ਬਦ ਨਹੀਂ ਸੀ ਨਿਕਲ ਰਿਹਾ। ਬਸ, ਹੰਝੂ ਸਨ ਕਿ ਵਹਿ ਰਹੇ ਸਨ। ਉਹਨਾਂ ਦੀ ਕਾਲੀ ਚਿੱਟੀ ਦਾੜ੍ਹੀ ਵਿਚੋਂ, ਕਦੇ ਕੋਈ ਕੋਈ ਬੂੰਦ ਚਾਦਰ 'ਤੇ ਡਿੱਗ ਕੇ, ਚਾਦਰ ਦਾ ਹਿੱਸਾ ਬਣ ਰਹੀ ਸੀ। ਅਸੀਂ ਜ਼ਰਾ ਕੁ ਸੰਭਲੇ ਸਾਂ। ਤੇ ਸ਼ਬਦਾਂ ਦਾ ਆਸਰਾ ਢੂੰਡ ਰਹੇ ਸਾਂ ਕਿ ਸੁਖਬੀਰ ਤੇ ਸਰਦਾਰਨੀ ਸਾਡੇ ਕੋਲ ਆ ਗਈਆਂ ਸਨ। ਉਹਨਾਂ ਸਰਦਾਰਨੀ ਨੂੰ ਆਪਣੀ ਬੁੱਕਲ ਵਿਚ ਲੈ ਲਿਆ ਸੀ। ਤੇ ਉਹ ਹਟਕੋਰੇ ਭਰਨ ਲੱਗ ਪਈ ਸੀ। ਸੁਖਬੀਰ ਹਟਕੋਰਿਆਂ ਨੂੰ ਘੁੱਟਣ ਦਾ ਅਸਫਲ ਯਤਨ ਕਰ ਰਹੀ ਸੀ। ਘਰ ਵਿਚ ਹੰਝੂਆਂ ਤੇ ਹਟਕੋਰਿਆਂ ਦਾ ਸੈਲਾਬ ਆਇਆ ਹੋਇਆ ਸੀ।

ਮੇਰੀ ਨਿਗਾਹ ਪਤਾ ਨਹੀਂ ਕਿਵੇਂ ਸੁਖਬੀਰ ਦੇ ਪਤੀ 'ਤੇ ਪੈ ਗਈ। ਉਹ ਓਪਰੀਆਂ ਜਿਹੀਆਂ ਨਜ਼ਰਾਂ ਨਾਲ, ਵਾਰੋ ਵਾਰੀ, ਸਾਡੇ ਚਾਰਾਂ ਵੱਲ ਝਾਕ ਰਿਹਾ ਸੀ। ਖਾਲੀ ਬਰਾਨੀ ਖੇਤ ਵਾਂਗ, ਉਹਦੀਆਂ ਅੱਖਾਂ ਸੁੱਕੀਆਂ ਪਈਆਂ ਸਨ, ਜਿਵੇਂ ਵਰ੍ਹਿਆਂ ਦੀ ਔੜ ਲੱਗੀ ਹੋਵੇ।

ਹਰਮੀਤ ਦੇ ਭੋਗ 'ਤੇ ਮੈਂ ਫਿਰ ਸੁਖਬੀਰ ਨੂੰ ਹੰਝੂ ਵਹਾਉਂਦਿਆਂ ਵੇਖਿਆ ਸੀ। ਪਰ ਮੈਂ ਉਹਨੂੰ ਮਿਲਣ ਦੀ ਉਚੇਚ ਨਾ ਕਰ ਸਕਿਆ। ਜੇ ਉਹ ਮੈਨੂੰ ਆਪਣੇ ਪਤੀ ਕੋਲ ਬੈਠੀ-ਖਲੋਤੀ ਦਿਸ ਪੈਂਦੀ ਤਾਂ ਮੈਂ ਉਸ ਕੋਲ ਹਾਜ਼ਰ ਹੋ ਜਾਂਦਾ। ਪਰ ਉਹ ਮੈਨੂੰ, ਉਹਦੇ ਨਾਲ ਕਿਤੇ ਨਾ ਦਿਸੀ। ਮੈਂ ਉਹਦੇ ਪਤੀ ਨੂੰ ਵੀ ਲੱਭਣ ਦਾ ਯਤਨ ਨਹੀਂ ਸੀ ਕੀਤਾ। ਪਿਛਲੀ ਵਾਰ ਦੀ ਉਸ ਦੀ ਝਾਕਣੀ ਮੈਨੂੰ ਚੁਭ ਰਹੀ ਸੀ। ਫਿਰ ਵੀ ਮੇਰਾ ਮਨ ਸੀ ਕਿ ਉਸ ਨੂੰ ਮਿਲਿਆ ਜਾਣਾ ਚਾਹੀਦਾ ਸੀ। ਉਹ ਕਿਧਰੇ ਨਜ਼ਰ ਨਾ ਪਿਆ ਤੇ ਮੈਂ ਚੁੱਪ ਕਰ ਗਿਆ। ਮੁੜਦਿਆਂ, ਰਾਹ ਵਿਚ ਸਰਦਾਰਨੀ ਨੇ ਦੱਸਿਆ ਕਿ ਉਹ ਨਹੀਂ ਸਨ ਆਇਆ। ਸੁਣਕੇ, ਮੇਰੇ ਮਨ 'ਤੇ ਖਾਹ-ਮ-ਖਾਹ ਦਾ ਪਿਆ ਬੋਝ ਲੱਥ ਗਿਆ।

ਅਗਲੇ ਕੁਝ ਹੀ ਦਿਨਾਂ ਪਿੱਛੋਂ ਮਸਾਂ ਹਫਤਾ ਦਸ ਦਿਨ ਲੰਘੇ ਹੋਣਗੇ ਕਿ ਸੁਖਬੀਰ ਦਾ ਚੌਹ ਸਤਰਾਂ ਦਾ ਖਤ ਮਿਲਿਆ। ਬੜਾ ਹੀ ਰਸਮੀ ਜਿਹਾ। ਜੇ ਮੈਂ ਉਹਦੀ ਬਦਲੀ, ਅਬੋਹਰ ਦੇ, ਕਿਸੇ ਵੀ ਸਕੂਲ ਵਿਚ ਕਰਵਾ ਸਕਾਂ ਤਾਂ ਉਹ ਮੇਰੀ ਬਹੁਤ ਹੀ ਸ਼ੁਕਰਗੁਜ਼ਾਰ ਹੋਵੇਗੀ।

ਅਗਲੇ ਕੁਝ ਹੀ ਦਿਨਾਂ ਵਿਚ, ਜਨਰਲ ਬਦਲੀਆਂ ਦੇ ਹੁਕਮ ਹੋਣ ਵਾਲੇ ਸਨ। ਮੈਂ ਸੁਪਰਡੈਂਟ ਸਾਹਿਬ ਨੂੰ ਬੇਨਤੀ ਕੀਤੀ ਤੇ ਬਦਲੀ ਹੋ ਗਈ। ਉਸ ਵੱਲੋਂ ਉਹੀ ਰਸਮੀ ਦੋ ਸਤਰਾਂ ਆਈਆਂ ਕਿ



ਮੇਰੀ ਬਹੁਤ ਹੀ ਧੰਨਵਾਦੀ ਸੀ। ਤੇ ਬਸ!

ਬਾਪੂ ਜੀ ਤੋਂ ਪਤਾ ਲੱਗਾ ਕਿ ਉਹ ਆਪਣੇ ਪਤੀ ਨਾਲ ਵਿੱਟਰੀ ਹੋਈ ਸੀ ਤੇ ਅਬੋਹਰ ਮਾਂ ਕੋਲ ਰਹਿਣ ਲੱਗ ਪਈ ਸੀ। ਫਿਰ ਉਹਨਾਂ ਤੋਂ ਹੀ ਪਤਾ ਲੱਗਾ ਕਿ ਮੂੰਹ-ਮੋਟਾਈ, ਤੋੜ-ਵਿਛੋੜੇ ਵੱਲ ਵਧ ਰਹੀ ਸੀ।

ਮੈਂ ਆਪਣੀ ਸਿਆਣਪ ਘੋਟੀ। ਉਹਨੂੰ ਲਿਖਿਆ ਕਿ ਦੋ ਸੁਤੰਤਰ ਸ਼ਖਸੀਅਤਾਂ ਦਾ ਮੇਲ, ਦੋ ਅਲਕ ਵਹਿੜਕਿਆਂ ਦੇ ਪੰਜਾਲ਼ੀ ਵਿਚ ਪੈਣ ਵਾਂਗ ਹੁੰਦਾ ਹੈ। ਪਹਿਲਾਂ ਉਹ ਆਢੇ ਚਲਦੇ ਹਨ। ਧੁਰਲੀਆਂ ਮਾਰਦੇ ਹਨ। ਦੋ-ਚੌਹ ਜੋਤਿਆਂ ਪਿੱਛੋਂ, ਪੰਜਾਲ਼ੀ ਬਰਾਬਰ ਰੱਖਣ ਲੱਗ ਪੈਂਦੇ ਹਨ। ਉਹਨਾਂ ਦੀ ਤੋਰ ਵਿਚ ਇਕਾਗਰਤਾ ਤੇ ਇਕਸੁਰਤਾ ਪੈਦਾ ਹੋ ਜਾਂਦੀ ਹੈ। ਤੇ ਫਿਰ ਘੁਮਾਂ ਵਾਹ ਕੇ, ਮਾਲਕ ਤੋਂ ਥਾਪੀਆਂ ਲੈਣ ਲੱਗ ਪੈਂਦੇ ਹਨ। ਘਰ ਵਿਚ ਦੋ ਭਾਂਡਿਆਂ ਦੇ ਖੜਕਣ ਵਾਲੀ ਗੱਲ ਨੂੰ ਘਸੀ-ਪਿਟੀ ਨਹੀਂ ਸਮਝ ਲੈਣਾ ਚਾਹੀਦਾ। ਭਾਂਡਿਆਂ ਵਿਚੋਂ ਸੰਗੀਤ ਪੈਦਾ ਹੋਣ ਵਿਚ ਕੁਝ ਸਮਾਂ ਜ਼ਰੂਰ ਲਗਦਾ ਹੈ। ਇਹਦੇ ਲਈ ਥੋੜ੍ਹਾ ਸਬਰ ਤੇ ਠਰ੍ਹੰਮੇ ਦਾ ਪੱਲਾ ਨਹੀਂ ਛੱਡਿਆ ਜਾਣਾ ਚਾਹੀਦਾ। ਅਵੱਸ਼ ਇਕਸੁਰਤਾ ਪੈਦਾ ਹੋ ਜਾਵੇਗੀ।

ਮੇਰੀ ਪੁੜੀ ਨੇ ਕੋਈ ਕਾਟ ਨਾ ਕੀਤੀ। ਕੋਈ ਉੱਤਰ ਨਾ ਆਇਆ।

ਮੈਂ ਸਰਦਾਰਨੀ ਨੂੰ ਪੁੜੀਆਂ ਨਾਲ ਲੈਸ ਕਰਕੇ ਅਬੋਹਰ ਉਹਦੇ ਕੋਲ ਭੇਜ ਦਿੱਤਾ। ਬਾਪੂ ਜੀ ਪਹਿਲਾਂ ਹੀ ਯਤਨਸ਼ੀਲ ਸਨ। ਸਰਦਾਰਨੀ ਉਹਦੇ ਕੋਲ ਰਾਤ ਰਹਿ ਕੇ ਪਰਤ ਆਈ। ਪਰ ਖਾਲੀ ਹੱਥ! ਉਹ ਹੈਰਾਨ ਸੀ ਕਿ ਸੁੱਖੀ ਦੇ ਮੁੱਖ 'ਤੇ ਕੋਈ ਸ਼ਿਕਨ ਨਹੀਂ ਸੀ। ਪਛਤਾਵੇ ਜਾਂ ਸੰਤਾਪ ਦਾ ਕੋਈ ਚਿੰਨ੍ਹ ਨਹੀਂ ਸੀ। ਸਾਫ-ਸੁਥਰਾ, ਚਮਕਦਾ-ਦਮਕਦਾ ਉਹਦਾ ਚਿਹਰਾ ਸੀ। ਖਿੜਿਆ ਹੋਇਆ ਜਿਵੇਂ ਕੁਝ ਵੀ ਨਹੀਂ ਸੀ ਵਾਪਰਿਆ। ਕੋਈ ਐਕਟਰ ਨੁਮਾ ਵਿਅਕਤੀ ਘੰਟਾ ਦੋ ਘੰਟੇ ਲਈ ਪਰਦਾਪੋਸ਼ੀ ਕਰ ਸਕਦਾ ਹੈ। ਸਰਦਾਰਨੀ ਤਾਂ ਅੱਧੇ ਅੱਧੇ, ਦੋ ਦਿਨ ਤੇ ਪੂਰੀ ਦੀ ਪੂਰੀ ਇਕ ਰਾਤ, ਉਹਦੇ ਸੰਗ ਗੁਜ਼ਾਰ ਕੇ ਆਈ ਸੀ। ਸੁੱਖੀ ਮੁੜਕੇ ਵੇਖਣ ਲਈ ਉੱਕਾ ਹੀ ਤਿਆਰ ਨਹੀਂ ਸੀ।

"ਭੈਣ ਜੀ, ਆਪਾਂ ਭਲੇ ਪੁਰਸ਼ ਨੂੰ ਸਪਸ਼ਟ ਆਖ ਦਿੱਤੈ ਕਿ ਆਪਣੀ ਨਹੀਂ ਨਿਭਣੀ। ਮੈਂ ਸਰਦਾਰ ਸਾਅਬ ਤੁਹਾਡੇ ਨਾਲ ਨਹੀਂ ਵਸਣਾ। ਤੁਸੀਂ ਬੇਸ਼ੱਕ ਆਪਣਾ ਘਰ ਵਸਾਉ। ਜਿੱਥੇ ਆਖੋਗੇ ਦਸਖਤ ਕਰ ਦਿਆਂਗੀ। ਅੱਜ ਤੋਂ ਪਿੱਛੋਂ ਤੁਸੀਂ ਸਾਡੇ ਆਉਣ ਦੀ ਖੇਚਲ ਨਹੀਂ ਕਰਨੀ। ਭੈਣ ਜੀ, ਬੰਦਾ ਸਿਆਣੈ, ਮੁੜਕੇ ਨਹੀਂ ਆਇਆ। ਬਹੁਤ ਮਿਹਰਬਾਨ ਆਉਂਦੇ ਜਾਂਦੇ ਰਹੇ ਐ। ਆਪਣਾ ਭੈਣ ਜੀ, ਅਟੱਲ ਫੈਸਲਾ ਐ, ਬਈ ਲੰਡੇ ਚਿੜੇ ਰਹਾਂਗੇ ਤੇ ਪਹਾੜੀ ਚੋਗਾ ਚੁਗਾਂਗੇ।" ਸਰਦਾਰਨੀ ਉਹਦੀਆਂ ਗੱਲਾਂ ਤੇ ਅਚੰਭਤ ਸੀ ਅਤੇ ਉਹਦੇ ਵਿਵਹਾਰ ਤੇ ਸਹਿਜ ਦੀ ਸਿਫਤ ਕਰਦੀ ਨਹੀਂ ਸੀ ਥੱਕਦੀ। ਬਾਪੂ ਜੀ ਅਜੇ ਵੀ ਯਤਨ ਵਿਚ ਸਨ।

ਹਾਲਾਤ ਦੀ ਕਰਵਟ ਦਾ ਉਹਨਾਂ ਤੋਂ ਪਤਾ ਲੱਗਦਾ ਰਹਿੰਦਾ ਸੀ। ਪਰ ਹਾਲਾਤ ਨੂੰ ਵਕਤ ਨੇ ਜਿਵੇਂ ਲੋਰੀ ਦੇ ਕੇ ਸੁਆ ਦਿੱਤਾ ਸੀ। ਸਾਲ ਬੀਤ ਚੁੱਕਾ ਸੀ ਪਰ ਸ਼ੁਹਦੇ ਵਕਤ ਦਾ ਪਾਸਾ ਨਹੀਂ ਸੀ ਅੰਥਿਆ। ਸਾਲ ਭਰ ਵਿਚ ਜੇ ਵਕਤ ਨੇ ਕਰਵਟ ਲਈ ਸੀ ਤਾਂ ਉਹ ਇਹ ਕਿ ਸੁੱਖੀ ਦੇ ਚੰਦ ਵਰਗੀ ਬਾਲੜੀ ਆ ਗਈ ਸੀ। ਬਾਪੂ ਜੀ ਦਾ ਆਖਣਾ ਸੀ ਕਿ ਬੱਚੀ ਸੀ ਕਿ ਨਿਰਾਪੁਰਾ 'ਟੋਆਏ'-ਖਿਡਾਉਣਾ!

ਸੁੱਖੀ ਉਸ ਨਾਲ ਖੇਡ ਰਹੀ ਸੀ ਕਿ ਇਕ ਦਿਨ, ਉਹਦਾ ਦਾਦਾ-ਦਾਦੀ ਰਿਵਾਜ ਦਾ ਬਹਾਨਾ ਬਣਾ ਕੇ, ਮਾਂ ਬੱਚੀ ਲਈ ਕੁਝ ਜੋੜੇ ਤੇ ਪੰਜੀਰੀ ਲੈ ਕੇ ਆ ਗਏ ਸਨ। ਮਹਿਮਾਨਾਂ ਨੂੰ ਪਾਣੀ ਧਾਣੀ ਪਿਆਇਆ ਗਿਆ ਤੇ ਸੁੱਖੀ ਨੇ ਨਿਮਰਤਾ ਤੇ ਠਰ੍ਹੰਮੇ ਨਾਲ ਉਹਨਾਂ ਨੂੰ ਆਖਿਆ, "ਅੰਕਲ ਆਂਟੀ! ਅੱਜ ਤੁਸੀਂ ਮੇਰੇ ਮੰਮੀ ਪਾਪਾ ਵਾਲੀ ਹੈਸੀਅਤ ਗੁਆ ਚੁੱਕੇ ਹੋ। ਕੇਵਲ ਅੰਕਲ ਆਂਟੀ ਹੀ ਰਹਿ ਗਏ ਹੋ, ਜਿਵੇਂ ਗਲ਼ੀ ਵਿਚੋਂ ਲੰਘਦਾ ਹਰ ਦੂਜਾ ਵਿਅਕਤੀ ਹੁੰਦਾ ਹੈ। ਸੋ ਇੱਜ਼ਤ ਨਾਲ, ਅਸੀਂ ਤੁਹਾਡੀ ਹਰ ਸ਼ੈਅ ਵਾਪਸ ਕਰਦੇ ਆਂ।"

ਉਹਨੇ ਦ੍ਰਿੜਤਾ ਤੇ ਸਖਤੀ ਨਾਲ, ਆਪਣੀ ਸੇਵਾਦਾਰ ਮੁਟਿਆਰ ਨੂੰ ਸਭ ਕੁਝ ਚੁੱਕ ਕੇ

ਉਹਨਾਂ ਦੀ ਕਾਰ ਵਿਚ ਰੱਖਣ ਲਈ ਹਦਾਇਤ ਕਰ ਦਿੱਤੀ। ਸਾਮਾਨ ਰੱਖਿਆ ਗਿਆ। ਸੇਵਾਦਾਰ ਕੁੜੀ ਮੁੜੀ ਤਾਂ ਮਾਂ ਧੀ ਨੇ ਆਉਣ ਵਾਲਿਆਂ ਲਈ ਹੱਥ ਜੋੜ ਦਿੱਤੇ। ਤੁਰਦਿਆਂ ਨੂੰ ਮਾਂ ਨੇ ਆਖਿਆ, "ਕਾਗ਼ਜ਼ ਭੇਜ ਦਿਉਗੇ ਤਾਂ ਦਸਖ਼ਤ ਹੋ ਜਾਣਗੇ।"

ਅਗਲੇ ਮਹੀਨੇ, ਇੰਸਪੈਕਟਰ ਸਾਹਿਬ ਆਪਣੇ ਵਕੀਲ ਨੂੰ ਲੈ ਕੇ, ਉਨ੍ਹਾਂ ਦੇ ਘਰ ਆ ਗਏ।

"ਤੁਸੀਂ ਵੀਰ ਜੀ, ਮੇਰੇ ਵੀ ਵਕੀਲ ਹੋ। ਪਹਿਲਾਂ ਆਪਣੀ ਫੀਸ ਦੱਸੋ।"

ਅਜੇ ਸੁਖਬੀਰ ਨੂੰ ਦਸਖ਼ਤਾਂ ਲਈ ਨਹੀਂ ਸੀ ਆਖਿਆ ਗਿਆ।

"ਪਹਿਲਾਂ ਤੁਸੀਂ ਆਪਣੀ ਫੀਸ ਪ੍ਰਾਪਤ ਕਰੋ। ਦਸਖ਼ਤ ਮੈਂ ਕਰ ਦਿੰਦੀ ਆਂ।"

ਸੁਣਕੇ ਵਕੀਲ ਸਾਹਿਬ ਭੁਚੱਕੇ ਰਹਿ ਗਏ।

ਉਨ੍ਹਾਂ ਚਾਹ ਪੀਤੀ। ਵਕੀਲ ਸਾਹਿਬ ਨੇ ਫੀਸ ਦੱਸੀ। ਤੇ ਪ੍ਰਾਪਤ ਵੀ ਕਰ ਲਈ। ਉਨ੍ਹਾਂ ਆਪਣਾ ਬ੍ਰੀਫਕੇਸ ਖੋਲ੍ਹਿਆ। ਕੁਝ ਕਾਗਜ਼ਾਂ ਨੂੰ ਅਲੱਦ-ਪਲੱਦ ਕੀਤਾ। ਤੇ ਆਖਿਆ, "ਬੀਬੀ ਕੁਝ ਕਾਗਜ਼ਾਂ ਦੀ ਘਾਟ ਰਹਿ ਗਈ ਹੈ। ਅਗਲੇ ਹਫਤੇ ਆਵਾਂਗਾ।"

"ਵੀਰ ਜੀ, ਆਪਣੀ ਫੀਸ ਖਰੀ ਕਰ ਲਿਓ। ਮੈਂ ਤੁਹਾਨੂੰ ਪੁੱਛਾਂਗੀ ਨਹੀਂ। ਤੁਸੀਂ ਸੰਕੋਚ ਉੱਕਾ ਨਹੀਂ ਕਰਨਾ। ਮੈਂ ਦੁਹਰਾਉਣ ਦੀ ਗੁਸਤਾਖ਼ੀ ਕਰਦੀ ਆਂ, ਤੁਸੀਂ ਮੇਰੇ ਵਕੀਲ ਹੋ। ਮੈਂ ਸਮਝ ਗਈ ਆਂ ਤੁਸੀਂ ਅੱਜ ਦਸਖ਼ਤ ਕਿਉਂ ਨਹੀਂ ਕਰਵਾਉਂਦੇ!! ਖ਼ੈਰ, ਜਦੋਂ ਕਾਗਜ਼ ਪੂਰੇ ਹੋ ਗਏ, ਕਰਵਾ ਲਿਓ।"

"ਇਕ ਦਿਨ ਤੁਹਾਨੂੰ ਕੋਰਟ ਵਿਚ ਆਉਣਾ ਪਵੇਗਾ।"

"ਹਾਜ਼ਰ ਹੋ ਜਾਵਾਂਗੀ।" ਉਹਦਾ ਸੰਖੇਪ ਉੱਤਰ ਸੀ।

ਬਾਪੂ ਜੀ ਦੱਸਦੇ ਸਨ, ਉਸ ਦਿਨ ਉਹ ਸੁੱਖੀ ਨਾਲ ਕਚਹਿਰੀ ਗਏ ਸਨ। ਛੇ ਮਹੀਨਿਆਂ ਦੀ ਉਨ੍ਹਾਂ ਨੂੰ ਤਰੀਕ ਮਿਲੀ ਸੀ ਕਿ ਉਹ ਆਪਣੇ ਫੈਸਲੇ ਬਾਰੇ ਫਿਰ ਵਿਚਾਰ ਕਰ ਲੈਣ। ਫੈਸਲੇ ਵਾਲੇ ਦਿਨ ਵੀ ਬਾਪੂ ਜੀ ਉਹਦੇ ਨਾਲ ਸਨ। ਅਲਹਿਦਗੀ ਦੇ ਹੁਕਮ ਹੋ ਗਏ ਸਨ। ਤੇ ਉਸ ਦਿਨ ਪਿੱਛੋਂ, ਸ਼ਾਇਦ ਬਾਪੂ ਜੀ ਨਾਲ, ਇਕ ਅੱਧ ਵਾਰ ਹੀ ਸਾਡਾ ਸੰਪਰਕ ਹੋਇਆ ਹੋਵੇਗਾ। ਸੁਖਬੀਰ ਨਾਲ ਸਾਡਾ ਸੰਪਰਕ ਉਸ ਦਿਨ ਪਿੱਛੋਂ ਨਹੀਂ ਸੀ ਹੋ ਸਕਿਆ, ਜਿਸ ਦਿਨ ਸਰਦਾਰਨੀ ਉਹਦੇ ਕੋਲ ਰਾਤ ਰਹਿ ਕੇ ਪਰਤੀ ਸੀ।

ਸਾਡੇ ਕਾਕਾ ਆਇਆ ਤਾਂ ਬਾਪੂ ਜੀ ਨਾਲ ਅਸੀਂ ਖ਼ੁਸ਼ੀ ਸਾਂਝੀ ਕੀਤੀ ਸੀ। ਉਹ ਸ਼ਾਇਦ ਚੰਡੀਗੜ੍ਹ ਸਾਡੇ ਕੋਲ ਆਏ ਹੋਣ; ਪੱਕਾ ਯਾਦ ਨਹੀਂ! ਏਨਾ ਯਾਦ ਹੈ ਕਿ ਅਸੀਂ ਕਾਕਾ ਲੈ ਕੇ, ਪਿੰਡ ਉਨ੍ਹਾਂ ਕੋਲ ਗਏ ਸਾਂ। ਪਿੱਛੋਂ ਇਕ ਦੋ ਵਾਰ ਹੀ ਮਿਲਾਪ ਹੋਇਆ ਹੋਵੇਗਾ। ਮੁੱਦਤ ਬੀਤ ਚੁੱਕੀ ਹੈ। ਰਵਾਂ ਰਵੀਂ ਚੌਵੀ ਪੱਚੀ ਸਾਲ ਲੰਘ ਗਏ ਹਨ। ਯਥਾਰਥ ਇਹ ਹੈ ਕਿ ਅਸੀ ਆਪਣੇ ਕਾਕੇ ਦਾ ਵਿਆਹ ਵੀ ਕਰ ਲਿਆ ਹੈ: ਪਰ ਸਾਨੂੰ ਬਾਪੂ ਜੀ ਯਾਦ ਨਹੀਂ ਆਏ। ਹੋਰ ਵੀ ਸਾਡੇ ਨਿੱਕੀਆਂ ਵੱਡੀਆਂ ਖ਼ੁਸ਼ੀਆਂ ਆਈਆਂ ਹਨ। ਚੰਡੀਗੜ੍ਹ ਵਿਚ ਘਰ ਬਣਾ ਲੈਣਾ ਖਾਲਾ ਜੀ ਦਾ ਵਾੜਾ ਨਹੀਂ ਹੈ। ਅਸੀਂ ਉਹ ਵੀ ਬਣਾ ਚੁੱਕੇ ਹਾਂ। ਸਾਡੇ ਲਈ ਇਹ ਘਰ ਹੈ। ਲੋਕਾਂ ਲਈ ਦੋ ਮੰਜ਼ਲੀ ਕੋਠੀ ਹੈ। ਅਸੀਂ ਇਹਦੀ ਚੱਠ ਵੀ ਕੀਤੀ ਸੀ। ਪਰ ਬਾਪੂ ਜੀ ਨੂੰ ਅਸੀਂ ਵਿਸਾਰ ਦਿੱਤਾ ਸੀ। ਨੂੰਹ ਪੁੱਤ ਦੋਵੇਂ ਕਾਲਿਜ ਵਿਚ, ਤੇ ਉਹ ਵੀ ਸਰਕਾਰੀ ਕਾਲਿਜ ਵਿਚ ਲੈਕਚਰਾਰ ਲੱਗ ਚੁੱਕੇ ਹਨ; ਅਸੀਂ ਫਿਰ ਵੀ ਬਾਪੂ ਜੀ ਨੂੰ ਭੁਲਾਈ ਰੱਖਿਆ ਹੈ। ਅੱਜ ਕਿਉਂ ਮੈਂ ਉਨ੍ਹਾਂ ਨੂੰ ਯਾਦ ਕਰ ਰਿਹਾ ਹਾਂ? ਇਹਦੇ ਪਿੱਛੇ ਇਕ ਵਾਰਤਾ ਹੈ। ਇਹੋ ਵਾਰਤਾ ਤਾਂ ਮੈਂ ਤੁਹਾਡੇ ਨਾਲ ਸਾਂਝੀ ਕਰਨੀ ਹੈ।

ਬੱਚਿਆਂ ਨੇ ਬ੍ਰਜਿੰਦਰ ਕਾਲਿਜ ਵਿਚ ਹਾਜ਼ਰ ਹੋਣ ਤੋਂ ਪਹਿਲਾਂ, ਉੱਥੇ ਆਪਣੀ ਰਿਹਾਇਸ਼ ਦਾ ਪ੍ਰਬੰਧ ਕਰਨਾ ਸੀ। ਉੱਥੇ ਮੇਰੇ ਇਕ ਦੋ ਸੰਬੰਧ ਸਨ। ਮੈਂ ਕਾਕੇ ਨੂੰ ਉਨ੍ਹਾਂ ਬਾਰੇ ਦੱਸਿਆ ਤਾਂ ਉਹ ਕਹਿਣ ਲੱਗਾ; "ਪਾਪਾ! ਚਿੰਤਾ ਛੱਡੋ। ਪ੍ਰਬੰਧ ਹੋ ਗਿਐ। ਪ੍ਰੋਫੈਸਰ ਗੁਰਦਿਆਲ ਸਿੰਘ ਉੱਥੇ ਪੜ੍ਹਾਉਂਦੇ ਰਹੇ ਹਨ। ਉਨ੍ਹਾਂ ਦੇ ਇਕ ਮਿੱਤਰ ਦੇ ਅਸੀਂ ਕੁਝ ਦਿਨ ਮਹਿਮਾਨ ਹੋਵਾਂਗੇ। ਦੋ ਤਿੰਨ ਟਿਕਾਣੇ ਉਨ੍ਹਾਂ ਵੇਖ ਰੱਖੇ ਹਨ। ਸਾਡੀ ਪਸੰਦ ਪਿੱਛੋਂ ਉਹ ਫੈਸਲਾ ਕਰ ਲੈਣਗੇ।"

ਮੇਰੀ ਚਿੰਤਾ ਕਾਕੇ ਨੇ ਮੁਕਾ ਦਿੱਤੀ। ਉਹ ਵੀ ਲਿਖਣ ਪੜ੍ਹਨ ਵਿਚ ਰੁਚੀ ਰਖਦਾ ਹੈ। ਇਸ



ਕਰਕੇ ਪ੍ਰੋਫੈਸਰ ਗੁਰਦਿਆਲ ਸਿੰਘ ਦਾ ਜਾਣੂ ਹੈ। ਤੇ ਅਗਲੇ ਹਫਤੇ ਲੋੜੀਂਦਾ ਸਾਮਾਨ ਲੈ ਕੇ ਉਹ ਇੱਥੋਂ ਚਲੇ ਗਏ ਸਨ। ਅੱਜ ਦੋ ਮਹੀਨੇ ਹੋ ਗਏ ਹਨ, ਉਨ੍ਹਾਂ ਨੂੰ ਉੱਥੇ ਹਾਜ਼ਰ ਹੋਇਆਂ! ਦੂਜੇ ਹਫਤੇ ਉਹ ਸਾਡੇ ਕੋਲ ਗੇੜਾ ਮਾਰ ਜਾਂਦੇ ਹਨ। ਹਰ ਵਾਰ ਮੁੜਦੇ, ਇਸਰਾਰ ਕਰਕੇ ਜਾਂਦੇ ਹਨ ਕਿ ਅਸੀਂ ਵੀ ਉੱਥੇ ਉਨ੍ਹਾਂ ਕੋਲ ਆਈਏ। ਉਨ੍ਹਾਂ ਨੂੰ ਪਤਾ ਹੈ ਕਿ ਅਸੀਂ ਉੱਥੇ ਉਨ੍ਹਾਂ ਕੋਲ ਨਹੀਂ ਰਹਾਂਗੇ। ਇਸ ਲਈ ਕਿ ਸਾਡਾ ਇੱਥੇ ਖੂਬ ਚਿੱਤ ਲੱਗਾ ਹੋਇਆ ਹੈ। ਨਵੀਂ ਥਾਂ ਜਾ ਕੇ, ਨਵੀਆਂ ਵਾਕਫੀਆਂ ਤੇ ਦੋਸਤੀਆਂ ਪੈਦਾ ਕਰਨ ਦੀ ਹੁਣ ਉਮਰ ਨਹੀਂ ਰਹੀ। ਇੱਥੇ ਹਰ ਤਰ੍ਹਾਂ ਅਸੀਂ ਅਨੰਦ ਮੰਗਲ ਹਾਂ।

ਪਿਛਲੇ ਚੱਕਰ ਵਿਚ ਬੱਚੇ ਸਾਡੀ ਮਾਰੂਤੀ ਲੈ ਗਏ ਸਨ। ਆਪਣੀ ਕਾਰ ਉਹ ਇੱਥੇ ਵੇਚਣ ਲਈ ਛੱਡ ਗਏ ਸਨ। ਉੱਚਾ ਮਾਡਲ ਖਰੀਦਣਾ ਚਾਹ ਰਹੇ ਸਨ। ਉਨ੍ਹਾਂ ਦੀ ਕਾਰ ਵਿਕ ਗਈ ਸੀ। ਅਸੀਂ ਸੂਚਨਾ ਦਿੱਤੀ ਤਾਂ ਪਤਾ ਲੱਗਾ ਕਿ ਉਨ੍ਹਾਂ ਕਾਰ ਖ਼ਰੀਦ ਲਈ ਸੀ। ਪੰਦਰਾਂ ਦਿਨ ਹੀ ਪਹਿਲਾਂ ਕਿਸੇ ਨੂੰ ਵਿਆਹ ਵਿਚ ਮਿਲੀ ਸੀ। ਉਨ੍ਹਾਂ ਨੂੰ ਸਵੱਲੀ ਮਿਲ ਗਈ ਸੀ। ਖ਼ੁਸ਼ ਸਨ।

ਅਸੀਂ ਅੱਜ ਉਨ੍ਹਾਂ ਵੱਲ ਚੱਲੇ...ਸਾਂ। ਮਿਲ ਆਵਾਂਗੇ, ਨਾਲੇ ਆਪਣੀ ਮਾਰੂਤੀ ਲੈ ਆਵਾਂਗੇ। ਮੁੱਲਾਂਪੁਰ ਲੰਘੇ ਤਾ ਸਿੱਧਵਾਂ ਖੁਰਦ ਦੇ ਅੱਡੇ 'ਤੇ ਬੱਸ ਆਣ ਖੜ੍ਹੀ। ਸਨਿਚਰਵਾਰ ਹੋਣ ਕਾਰਨ ਬੱਸ ਅੱਡਾ ਕੁੜੀਆਂ ਨਾਲ ਭਰਿਆ ਹੋਇਆ ਸੀ। ਕੁੜੀਆਂ ਘਰਾਂ ਨੂੰ ਚੱਲੀਆਂ ਸਨ। ਕੰਡਕਟਰ ਦਾ ਹੋਕਾ ਸੀ ਕਿ ਮੋਗੇ ਤੋਂ ਰਾਹ ਦੀ ਕੋਈ ਸਵਾਰੀ ਨਾ ਚੜ੍ਹੇ। ਕੁੜੀਆਂ ਘਰਾਂ ਨੂੰ ਚੱਲੀਆਂ ਸਨ; ਇਸ ਲਈ ਸਵਾਰੀਆਂ ਅਗਾਂਹ ਦੀਆਂ ਹੀ ਬਹੁਤੀਆਂ ਸਨ। ਅਸੀਂ ਦੋਵੇਂ ਜੀਅ, ਵਿਚਕਾਰ ਜਿਹੇ ਕਰਕੇ ਬੈਠੇ ਸਾਂ। "ਅੱਗੇ ਲੰਘ ਜਾਓ। ਅੱਗੇ ਲੰਘ ਜਾਓ।" ਬਾਰ ਬਾਰ ਕੰਡਕਟਰ ਦੀ ਆਵਾਜ਼ ਆ ਰਹੀ ਸੀ।

ਇਕ ਲੰਬੀ-ਲੰਝੀ, ਗੋਰੀ-ਚਿੱਟੀ ਕੁੜੀ ਹੌਲੀ ਹੌਲੀ ਰਾਹ ਬਣਾਉਂਦੀ ਮੇਰੇ ਬਰਾਬਰ ਆਣ ਖੜ੍ਹੀ ਹੋਈ। ਉਹਨੇ ਆਪਣਾ ਬੈਗ ਉਪਰ ਟਿਕਾ ਦਿੱਤਾ। ਤੇ ਰੇਲਿੰਗ ਨੂੰ ਹੱਥ ਪਾ ਕੇ ਆਰਾਮ ਨਾਲ ਖੜ੍ਹੀ ਹੋ ਗਈ। ਉਹ ਮੂਹਰਲੀ ਬਾਰੀ ਥਾਣੀਂ ਚੜ੍ਹੀ ਸੀ। ਤੇ ਉਹਦੇ 'ਤੇ ਨਜ਼ਰ ਪੈਂਦਿਆਂ ਹੀ, ਮੈਨੂੰ ਲੱਗਿਆ ਕਿ ਇਹ ਬੀਬੀ ਤਾਂ ਮੇਰੀ ਜਾਣ-ਪਛਾਣ ਵਿਚੋਂ ਹੀ ਹੈ। ਪਰ ਮੈਨੂੰ ਯਾਦ ਨਹੀਂ ਸੀ ਆ ਰਿਹਾ ਕਿ ਉਹ ਕਿਹੜੇ ਪਰਿਵਾਰ ਵਿਚੋਂ ਸੀ। ਮੈਂ ਆਪਣੇ ਜ਼ਿਹਨ 'ਤੇ ਜ਼ੋਰ ਦੇ ਰਿਹਾਂ ਸਾਂ ਪਰ ਯਾਦ ਸ਼ਕਤੀ ਜੁਆਬ ਦੇਈ ਬੈਠੀ ਜਾਪਦੀ ਸੀ। ਅਜੇ ਕਲ੍ਹ ਤਾਂ ਅਸੀਂ ਸੇਵਾ-ਮੁਕਤ ਹੋਏ ਸਾਂ। ਏਨੀ ਛੇਤੀ ਬੁਢਾਪੇ ਦੇ ਚਿੰਨ੍ਹ ਪ੍ਰਗਟ ਹੋਣ ਲੱਗ ਪਏ ਸਨ। ਮੈਂ ਹੈਰਾਨ ਹੋ ਰਿਹਾ ਸਾਂ। ਹੁਣ ਤਕ ਸਾਰੀਆਂ ਸਵਾਰੀਆਂ ਟਿਕ ਗਈਆਂ ਸਨ। ਰੌਲੇ-ਰੱਪੇ ਤੋਂ ਨਜਾਤ ਮਿਲ ਗਈ ਸੀ। ਮੇਰਾ ਧਿਆਨ ਫਿਰ ਮੇਰੇ ਬਰਾਬਰ ਖੜੋਤੀ ਬੀਬੀ ਵੱਲ ਹੋ ਗਿਆ ਸੀ। ਮੈਨੂੰ ਆਪਣੇ ਆਪ 'ਤੇ ਗਿਲਾਨੀ ਆਈ ਕਿ ਮੈਂ ਬੈਠਾ ਸਾਂ ਤੇ ਕੁੜੀ ਮੇਰੇ ਸਿਰਹਾਣੇ ਖੜ੍ਹੀ ਸੀ। ਮੈਂ ਖੜ੍ਹਾ ਹੋਇਆ ਤੇ ਕੁੜੀ ਦੇ ਮੋਢੇ 'ਤੇ ਹੱਥ ਧਰਕੇ ਆਖਿਆ:

"ਬਹਿ ਜਾਹ ਧੀਏ! ਆਂਟੀ ਨਾਲ।"

"ਨਹੀਂ ਅੰਕਲ, ਤੁਸੀਂ ਬੈਠੇ ਰਹੋ। ਅਸੀਂ ਜੁਆਨਾਂ ਨੇ, ਤੁਹਾਨੂੰ ਸੁੱਖ ਦੇਣਾ ਐ। ਤੁਹਾਨੂੰ ਤਕਲੀਫ ਦਿੰਦੇ ਚੰਗੇ ਲਗਦੇ ਆਂ? ਤੁਸੀਂ ਆਰਾਮ ਫਰਮਾਓ।"

ਮੈਂ ਉਹਨੂੰ ਬਹਿ ਜਾਣ ਲਈ ਜ਼ੋਰ ਪਾਵਾਂ। ਉਹ ਬੈਠੇ ਨਾ। ਬੇਸੁਆਦੀ ਤਕ ਗੱਲ ਪਹੁੰਚਣ ਲੱਗੀ ਸੀ ਕਿ ਸਰਦਾਰਨੀ ਨੇ ਉਹਦੀ ਬਾਂਹ ਫੜਕੇ, ਉਹਨੂੰ ਖਿੱਚ ਹੀ ਲਿਆ। ਮੈਂ ਸੁੱਖ ਦਾ ਸਾਹ ਲਿਆ। ਮੈਂ ਆਪਣੇ ਆਪ ਨੂੰ ਲਾਹਣਤ ਪਾਈ। "ਆ ਬਲਾਏ ਦੁਪਹਿਰਾ ਕੱਟ ਜਾ" ਵਾਲੀ ਗੱਲ ਮੇਰੇ ਨਾਲ ਵਾਪਰ ਚੱਲੀ ਸੀ। ਜੇ ਮੇਰੇ ਨਾਲ ਸਰਦਾਰਨੀ ਨਾ ਹੁੰਦੀ, ਮੇਰਾ ਖਹਿੜਾ ਕਿਵੇਂ ਛੁੱਟਦਾ? ਖਿਆਲ ਕਰਕੇ ਮੈਂ ਪਾਣੀ ਪਾਣੀ ਹੋ ਰਿਹਾ ਸਾਂ।

ਜਗਰਾਉਂ ਅੱਡੇ ਤੋਂ ਆਸੇ-ਪਾਸੇ ਕਰਕੇ, ਕੰਡਕਟਰ ਨੇ ਸੁਆਰੀਆਂ ਉਤਾਰ ਦਿੱਤੀਆਂ ਸਨ। ਹੁਣ ਬੱਸ ਨੂੰ ਕਾਫੀ ਸਾਹ ਆ ਗਿਆ ਸੀ। ਮੈਂ ਵੀ ਆਪਣੇ ਆਪ ਨੂੰ ਸਮਝਾ ਲਿਆ ਸੀ ਕਿ ਮੈਂ ਕੋਈ ਗਲਤ ਗੱਲ ਨਹੀਂ ਸੀ ਕੀਤੀ। ਹੁਣ ਉਹ ਦੋਵੇਂ ਵੀ ਗੱਲੀਂ ਪੈ ਗਈਆਂ ਸਨ। ਬੀਬੀ ਚੰਡੀਗੜ੍ਹੋਂ ਆਉਂਦੀ ਹੋਈ ਸਿੱਧਵਾਂ ਉੱਤਰ ਗਈ ਸੀ। ਉਹਨੇ ਕਾਲਿਜ ਵਿਚੋਂ ਆਪਣਾ ਕੋਈ ਸਰਟੀਫਿਕੇਟ ਲੈਣਾ

ਸੀ। ਕਲ੍ਹ ਚੰਡੀਗੜ੍ਹ ਉਹਦਾ ਪੀਐੱਚ. ਡੀ. ਦਾ ਵਾਈਵਾ ਸੀ। ਗੱਲਾਂ ਕਰਦੀਆਂ ਹੁਣ ਉਹ ਘੁਲ ਮਿਲ ਗਈਆਂ ਜਾਪਦੀਆਂ ਸਨ। ਤੇ ਮੈਨੂੰ ਉਹਦੀ ਆਵਾਜ਼ ਤੇ ਉਚਾਰਨ ਦਾ ਲਹਿਜ਼ਾ ਜਾਣਿਆ ਪਛਾਣਿਆ ਲੱਗ ਰਿਹਾ ਸੀ। ਓਵੇਂ ਜਿਵੇਂ, ਉਹਦੀ ਸ਼ਕਲ ਸੂਰਤ ਪਛਾਣੀ ਪਛਾਣੀ !

ਮੋਗੇ ਪਹੁੰਚੇ ਤਾਂ ਸਾਡੇ ਬਰਾਬਰ ਵਾਲੀ ਸੀਟ ਮੈਨੂੰ ਮਿਲ ਗਈ ਸੀ। ਫ਼ਰੀਦਕੋਟ ਤ ਪਹੁੰਚਦਿਆਂ ਵੀ ਮੈਂ ਨਹੀਂ ਯਾਦ ਕਰ ਸਕਿਆ ਕਿ ਉਹ ਮੇਰੇ ਕਿਹੜੇ ਸੰਬੰਧਾਂ ਵਿਚੋਂ ਸੀ? ਦਿਲ ਆ ਰਿਹਾ ਸੀ ਕਿ ਹੈ ਉਹ ਨਿਗਦਿਆਂ ਵਿਚੋਂ ਹੀ!

ਅੱਡੇ 'ਤੇ ਕਾਕਾ ਸਾਨੂੰ ਲੈਣ ਆਇਆ ਹੋਇਆ ਸੀ। ਅਸੀਂ ਉਤਰਨ ਲੱਗੇ ਤਾਂ ਉਹਨੇ ਆਂਟੀ ਦਾ ਬੈਗ ਵੀ ਆਪਣੇ ਕਬਜ਼ੇ ਵਿਚ ਕਰ ਲਿਆ ਸੀ। ਦੋਵੇਂ ਬੈਗ ਲੈ ਕੇ ਉਹ ਬੱਸ ਵਿਚੋਂ ਬਬੂਕ ਮਾਰ ਕੇ ਉਤਰ ਪਈ। ਤੇ ਸਾਹਮਣੇ ਖੜੋਤੇ ਕਾਕੇ ਨਾਲ ਰਾਮ ਰਸਈਆ ਕਰਨ ਪਿੱਛੋਂ, ਆਪਣੇ ਵਾਈਵੇ ਬਾਰੇ ਦੱਸਣ ਲੱਗ ਪਈ। ਸਾਨੂੰ ਮਿਲਦਿਆਂ ਸਾਰ, ਕਾਕੇ ਨੇ ਦੱਸ ਦਿੱਤਾ ਕਿ ਉਹ ਇਸ ਬੀਬੀ ਦੇ ਪੋਰਸ਼ਨ ਵਿਚ ਹੀ ਰਹਿ ਰਹੇ ਹਨ।

ਅਸੀਂ ਘਰ ਪਹੁੰਚੇ ਤਾਂ ਮੈਂ ਵੇਖਕੇ ਦੰਗ ਹੀ ਰਹਿ ਗਿਆ। ਮੇਰੀ ਨੂੰਹ ਰਾਣੀ ਤੇ ਸੁੱਖੀ ਉਰ ਸੁਖਬੀਰ ਗੇਟ ਵਿਚ ਖੜ੍ਹੀਆਂ ਸਨ। ਮੈਨੂੰ ਅਗਲੀ ਬਾਰੀ ਵਿਚੋਂ ਉਤਰਦਿਆਂ ਵੇਖਕੇ, ਇਕ ਵਾਰ ਤ ਉਹ ਠਿਠਕ ਕੇ ਰਹਿ ਗਈ। ਤੇ ਅਗਲੇ ਪਲ, ਉਹਨੇ ਮੈਨੂੰ ਆਪਣੇ ਪੈਰਾਂ 'ਤੇ ਖੜ੍ਹੇ ਹੋਣ ਦਾ ਸਮਾਂ ਵੀ ਨਾ ਦਿੱਤਾ ਕਿ ਧਾਅ ਕੇ ਮੇਰੇ ਗਲ੍ਹ ਲੱਗ ਗਈ ।

"ਬਾਈ ਤੁਸੀਂ?"

ਤੇ ਅੱਗੋਂ, ਉਹਤੋਂ ਬੋਲ ਨਾ ਹੋਇਆ। ਹੰਝੂਆਂ ਦੇ ਮੋਤੀ, ਉਹਦੀਆਂ ਚਮਕਦੀਆਂ ਗੱਲ੍ਹਾਂ 'ਤੇ ਡਲ੍ਹਕਣ ਲੱਗ ਪਏ। ਹੰਝੂਆਂ ਵਿਚੋਂ ਉਹਨੇ ਮਗਰਲੀ ਬਾਰੀ ਵਿਚੋਂ ਉਤਰਦੀ ਸਰਦਾਰਨੀ ਵੱਲ ਵੇਖਿਆ ਤਾਂ ਉਹਦੇ ਮੂੰਹੋਂ ਆਪ ਮੁਹਾਰੇ ਨਿਕਲ ਗਿਆ," ਅੱਜ ਸੱਚੇ ਪਾਤਸ਼ਾਹ ਮੇਰੇ 'ਤੇ ਕਿਵੇਂ ਤਰੁੱਠੇ ਐ! ਉਹਦੀਆਂ ਮਿਹਰਾਂ ਦਾ ਅੱਜ ਤਾਂ ਮੀਂਹ ਵਰ੍ਹਨ ਲੱਗ ਪਿਐ, ਭੈਣ ਜੀ!!" ਤੇ ਇਕ ਦੂਜੇ ਦੀ ਗਲਵੱਕੜੀ ਵਿਚ ਉਹ ਸਮਾ ਗਈਆਂ। ਤਿੰਨੇ ਬੱਚੇ ਹੈਰਾਨ ਖੜ੍ਹੇ ਸਾਡੇ ਵੱਲ ਵੇਖ ਰਹੇ ਸਨ। ਪਰ ਕੁੜੀ ਦਾ ਤਾਂ ਹੈਰਾਨੀ ਵਿਚ ਮੂੰਹ ਖੁਲ੍ਹੇ ਦਾ ਖੁਲ੍ਹਾ ਹੀ ਰਹਿ ਗਿਆ ਸੀ ।

"ਚੰਡੀਗੜ੍ਹ ਵਾਲੇ ਤੇਰੇ ਅੰਕਲ-ਆਂਟੀ ਹਨ ਬੇਟਾ!"

ਮਾਂ ਦਾ ਬੋਲ ਸੁਣ ਕੇ, ਉਹਦਾ ਚਿਹਰਾ ਖੁਸ਼ੀ ਨਾਲ ਟਹਿਕਣ ਲੱਗ ਪਿਆ। ਤੇ ਕਾਹਲੇ ਕਦਮੀਂ ਉਹ ਮੇਰੇ ਵੱਲ ਤੁਰ ਪਈ । ਤੇ ਅੱਗੋਂ ਉਹਦੇ ਲਈ ਮੇਰੀਆਂ ਬਾਹਾਂ ਖੁੱਲ੍ਹ ਗਈਆਂ ਸਨ। ਸਪਸ਼ਟ ਸੀ ਕਿ ਮਾਂ ਨੇ, ਧੀ ਲਈ ਸਾਨੂੰ ਓਪਰੇ ਨਹੀਂ ਸੀ ਰਹਿਣ ਦਿੱਤਾ ।

ਅਜਿਹਾ ਮੌਕਾ-ਮੇਲ ਹਿੰਦੀ ਫਿਲਮਾਂ ਵਿਚ ਅਕਸਰ ਵੇਖਣ ਨੂੰ ਮਿਲਦਾ ਹੈ। ਜੀਵਨ ਦੇ ਯਥਾਰਥ ਵਿਚ ਵੀ, ਕਦੇ ਕਦੇ ਅਜਿਹੀਆਂ ਚਮਤਕਾਰੀ ਘੜੀਆਂ ਆ ਹੀ ਜਾਂਦੀਆਂ ਹਨ। ਤੇ ਅੱ ਸਾਡੀਆਂ ਆਪਣੀਆਂ ਅੱਖਾਂ ਸਾਹਮਣੇ ਇਹ ਖੁਸ਼ਗਵਾਰ ਘਟਨਾ ਵਾਪਰ ਰਹੀ ਸੀ ।

ਹਾਂ, ਮਾਵਾਂ ਧੀਆਂ ਵਿਚ ਕੋਈ ਅੰਤਰ ਨਹੀਂ ਸੀ ਲੱਭਿਆ ਜਾ ਸਕਦਾ। ਬੱਸ, ਅੰਤਰ ਸੀ ਤਾਂ ਕੇਵਲ ਵਾਲ੍ਹਾਂ ਵਿਚ ਕੋਈ ਕੋਈ ਚਾਂਦੀ ਰੰਗੀ ਤਾਰ ਦੀ ਚਮਕ ਦਾ ਹੀ ਸੀ । ਤੇ ਚਾਂਦੀ ਦੀਆਂ ਇ ਤਾਰਾਂ ਸੁਖਬੀਰ ਦੀ ਸ਼ਖ਼ਸੀਅਤ ਨੂੰ ਚਾਰ ਚੰਦ ਲਾ ਰਹੀਆਂ ਸਨ। ਮੈਂ ਮੁੜਕੇ ਧੀ ਵੱਲ ਵੇਖਿਆ ਤਾਂ ਮੇਰੇ ਚੇਤੇ ਵਿਚ ਉਹ ਪਹਿਲਾ ਦਿਨ ਸਾਕਾਰ ਹੋ ਗਿਆ, ਜਿਸ ਦਿਨ ਫੱਗਣ ਦੀ ਕੋਸੀ ਕੋਸੀ ਧੁੱਪ ਵਿਚ ਸੁਖਬੀਰ ਨੂੰ ਮੈਂ ਥੜ੍ਹੇ 'ਤੇ ਖੜ੍ਹੀ ਨੂੰ ਵੇਖਿਆ ਸੀ । ਤੇ ਹੁਣ ਚੌਵੀ-ਪੱਚੀ ਸਾਲ ਪਹਿਲਾਂ ਵਾਲੀ ਸੁਖਬੀਰ ਮੇਰੇ ਸਨਮੁਖ ਸੀ। ਤੇ ਉਹਦੇ ਲਈ ਇਕ ਵਾਰ ਫਿਰ ਮੇਰੀਆਂ ਬਾਹਾਂ ਖੁੱਲ੍ਹ ਗਈਆਂ ਸਨ।

ਸੱਚੀ ਗੱਲ ਹੈ, ਮੇਰੀ ਨੂੰਹ ਰਾਣੀ ਤਾਂ ਕਿੱਥੋਂ? ਮੇਰਾ ਪੁੱਤ ਵੀ ਉਹਨਾਂ ਮਾਵਾਂ ਧੀਆਂ ਨੂੰ ਨਹੀਂ ਸੀ ਜਾਣਦਾ। ਜਦੋਂ ਦੀ ਉਹਨੇ ਸੁਰਤ ਸੰਭਾਲੀ ਸੀ, ਅਸੀਂ ਕਦੇ, ਉਹਨਾਂ ਦਾ ਤੇ ਬਾਪੂ ਜੀ ਦਾ ਜਾਂ ਹਰਮੀਤ ਦਾ, ਘਰ ਵਿਚ ਨਾਂ ਤਕ ਨਹੀਂ ਸੀ ਲਿਆ, ਜਿਵੇਂ ਸਾਡੇ ਚੇਤਿਆਂ ਵਿਚ ਇਹਨਾਂ



ਨਾਵਾਂ ਦਾ ਕੋਈ ਚਿੰਨ੍ਹ ਤਕ ਨਹੀਂ ਸੀ ਰਹਿ ਗਿਆ। ਜਿਵੇਂ ਇਹਨਾਂ ਵਿਅਕਤੀਆਂ ਦਾ ਸਾਡੇ ਜੀਵਨ ਵਿਚ ਕਦੇ ਕੋਈ ਦਖਲ ਨਹੀਂ ਸੀ ਰਿਹਾ।

ਚਾਹ ਪੀਂਦਿਆਂ ਸੁੱਖੀ ਦੱਸ ਰਹੀ ਸੀ ਕਿ ਬਾਪੂ ਜੀ ਅਕਸਰ ਉਹਨਾਂ ਕੋਲ ਆਉਂਦੇ ਰਹਿੰਦੇ ਹਨ ਤੇ ਜਦੋਂ ਆਉਂਦੇ ਹਨ, ਉਹਨਾਂ ਦੇ ਹੱਥਾਂ ਵਿਚ, ਮਾਂ-ਧੀ ਲਈ ਕੁਝ ਨਾ ਕੁਝ ਵਿਸ਼ੇਸ਼ ਫੜਿਆ ਹੁੰਦਾ ਹੈ।

"ਪਰਸੋਂ ਜਿਹੜੇ ਸਰਦਾਰ ਜੀ ਆਏ ਸਨ, ਆਂਟੀ ਜਾਪਦਾ ਹੈ, ਤੁਸੀਂ ਉਹਨਾਂ ਦਾ ਜ਼ਿਕਰ ਕਰ ਰਹੇ ਹੋ।" ਮੇਰੀ ਨੂੰਹ ਰਾਣੀ ਉਹਨਾਂ ਨੂੰ ਯਾਦ ਕਰ ਰਹੀ ਸੀ।

"ਹੁਣ ਬਾਪੂ ਜੀ ਹੀ ਸਾਡੀਆਂ ਗੱਲਾਂ ਦਾ ਕੇਂਦਰ ਬਣੇ ਹੋਏ ਸਨ। ਤੇ ਸਿਮਰ ਚਾਂਭਲਕੇ, ਉਹਨਾਂ ਦੀਆਂ ਕਹਾਣੀਆਂ ਕਹਿ ਰਹੀ ਸੀ।

ਬੜੀਆਂ ਗੱਲਾਂ ਅਸੀਂ ਕੀਤੀਆਂ ਸਨ; ਜਿਹਨਾਂ ਵਿਚ ਖੁਸ਼ੀਆਂ ਸਨ, ਗ਼ਮੀਆਂ ਸਨ, ਹਾਸੇ ਸਨ, ਉਦਰੇਵੇਂ ਸਨ, ਜ਼ਿੰਦਗੀ ਸੀ ਤੇ ਜ਼ਿੰਦਗੀ ਦਾ ਹਰ ਰੰਗ ਸੀ। ਸੁਖਬੀਰ ਵਿਚ ਮਹਾਂਪੁਰਖਾਂ ਵਾਲਾ ਸਹਿਜ ਸੀ। ਪਹਿਲਾਂ ਵੀ ਮੈਂ ਉਹਨੂੰ ਕਦੇ ਭੜਕਾਹਟ ਵਿਚ ਨਹੀਂ ਸੀ ਵੇਖਿਆ। ਜਿੰਨਾ ਕੁ ਮੇਰੇ ਨਾਲ ਉਸ ਦਾ ਵਾਹ ਪਿਆ ਸੀ; ਮੈਂ ਕਦੇ ਵੀ ਸਹਿਜ ਛੱਡ ਕੇ, ਉਹਨੂੰ ਗੱਲ ਕਰਦਿਆਂ ਨਹੀਂ ਸੀ ਵੇਖਿਆ। ਹਰਮੀਤ ਦੇ ਘਰ ਮੈਂ ਉਹਨੂੰ ਧਾਹੀਂ ਰੋਂਦਿਆਂ, ਹਟਕੋਰੇ ਭਰਦਿਆਂ, ਹੰਝੂ ਵਹਾਉਂਦਿਆਂ ਵੇਖਿਆ ਸੀ। ਉਸ ਹਾਲਤ ਵਿਚ ਵੀ ਇਕ ਸਧਿਆ ਹੋਇਆ ਸਹਿਜ, ਉਹਦੇ ਵਿਚ ਮੈਂ ਅਨੁਭਵ ਕੀਤਾ ਸੀ।

"ਭੈਣ ਜੀ, ਬਾਪੂ ਜੀ ਦੀ ਇਕ ਗੱਲ ਤੁਹਾਨੂੰ ਸਾਰਿਆਂ ਨੂੰ ਦੱਸਣ ਵਾਲੀ ਐ। ਤੁਸੀਂ ਪੰਜੇ ਹੀ ਨਾਜ਼ਕ ਗੱਲ ਨੂੰ ਸਮਝਣ ਦੀ ਕਾਬਲੀਅਤ ਤੇ ਜਜ਼ਬਾ ਰੱਖਦੇ ਹੋ। ਹਰ ਕਿਸੇ ਨਾਲ ਇਹ ਗੱਲ ਸਾਂਝੀ ਕਰਨ ਵਾਲੀ ਉੱਕਾ ਹੀ ਨਹੀਂ ਹੈ। ਅਸਲ ਵਿਚ ਮੈਂ ਇਹ ਗੱਲ ਸਿਮਰ ਨੂੰ ਦੱਸਣੀ ਚਾਹੁੰਦੀ ਆ ਰਹੀ ਆਂ। ਅੱਜ ਅਵਸਰ ਬਣ ਗਿਐ। ਤੁਹਾਡੇ ਸਾਰਿਆਂ ਨਾਲ ਹੀ ਸਾਂਝੀ ਹੋ ਰਹੀ ਐ। ਇਸ ਲਈ ਕਿ ਤੁਸੀਂ ਮੇਰੇ ਆਪਣੇ ਓ। ਗੱਲ ਇਹ ਐ ਕਿ ਬਾਪੂ ਜੀ ਸਮਝਦੇ ਆ ਰਹੇ ਨੇ ਕਿ ਸਿਮਰ ਉਹਨਾਂ ਦੀ ਪੋਤੀ ਐ। ਇਕ ਦਿਨ ਇਹੋ ਗੱਲ, ਉਹਨਾਂ ਮੈਨੂੰ ਵੀ ਕਹਿ ਦਿੱਤੀ ਸੀ। ਚੁੱਪ ਰਹਿ ਕੇ ਮੈਂ ਉਹਨਾਂ ਦਾ ਭਰਮ ਬਣਿਆ ਰਹਿਣ ਦਿੱਤਾ ਸੀ। ਅਸਲ ਵਿਚ, ਉਹ ਮੇਰੀ ਧੀ ਵਿਚੋਂ, ਆਪਣੇ ਸਦਾ ਲਈ ਗੁਆਚ ਗਏ ਪੁੱਤ ਨੂੰ ਵੇਖਦੇ ਹਨ।"

ਸਿਮਰ ਵੱਲ ਝਾਕ ਕੇ ਉਹਨਾਂ ਆਖਿਆ, "ਵੇਖੀਂ ਧੀਏ! ਉਹਨਾਂ ਦਾ ਭਰਮ ਨਾ ਕਦੇ ਟੁੱਟ ਜਾਏ!! ਇਹ ਸਦਮਾ ਸਹਿਣ ਦੀ ਹੁਣ ਉਹਨਾਂ ਦੀ ਉਮਰ ਨਹੀਂ।"

ਅੱਜ ਉਹ ਮੈਨੂੰ ਗੁਰਬਖਸ਼ ਸਿੰਘ ਪ੍ਰੀਤਲੜੀ ਵੱਲੋਂ ਸ਼ਬਦਾਂ ਰਾਹੀਂ ਚਿਤਰੀ 'ਮਨੋਹਰ ਸ਼ਖ਼ਸੀਅਤ' ਦੀ ਸ਼ਾਖਸ਼ਾਤ ਤਸਵੀਰ ਲੱਗੀ। ਉਹਦੀ ਥਾਂ ਕੋਈ ਹੋਰ ਵਿਅਕਤੀ ਹੁੰਦਾ ਤਾਂ ਬਾਪੂ ਜੀ ਦੇ ਮੂੰਹੋਂ ਨਿਕਲੇ ਸ਼ਬਦਾਂ ਦਾ ਗਲ੍ਹਾ ਘੁੱਟ ਕੇ, ਉਹਨਾਂ ਨੂੰ ਅਬਾ-ਤਬਾ ਬੋਲ ਕੇ, ਉਹਨਾਂ ਦੀ ਜ਼ਿੰਦਗੀ ਦਾ ਅਨਮੋਲ ਸਰਮਾਇਆ, ਮਿੱਟੀ ਵਿਚ ਮਿਲਾ ਦਿੰਦਾ। ਪਰ ਸੁਖਬੀਰ ਨੇ ਸਾਰੀ ਗੱਲ ਨੂੰ ਗ਼ਜ਼ਬ ਦੇ ਸਹਿਜ ਨਾਲ ਲੈ ਕੇ, ਬਾਪੂ ਜੀ ਨੂੰ ਤਿਲ ਤਿਲ ਕਰਕੇ ਮਰਨ ਤੋਂ ਬਚਾ ਲਿਆ ਸੀ।

ਸਿਮਰ ਹੁਰਾਂ ਨਾਲ ਅਚਨਚੇਤ ਮਿਲਣੀ ਪਿੱਛੋਂ, ਸਾਡਾ ਰੁਟੀਨ ਬਣ ਗਿਆ ਸੀ; ਇਕ ਸਨਿਚਰ ਸਾਡੇ ਬੱਚੇ, ਸਾਡੇ ਕੋਲ ਆ ਜਾਂਦੇ ਸਨ ਤੇ ਦੂਜੇ ਅਸੀਂ ਉਹਨਾਂ ਕੋਲ ਪਹੁੰਚ ਜਾਇਆ ਕਰਦੇ ਸਾਂ। ਸੇਵਾ ਮੁਕਤ ਜ਼ਿੰਦਗੀ ਦਾ ਅਸੀਂ ਆਨੰਦ ਮਾਣ ਰਹੇ ਸਾਂ। ਤੇ ਕਦੇ ਕਦੇ ਬਾਪੂ ਜੀ ਨੂੰ ਘਰ ਸੰਭਾਲ ਕੇ, ਸਿਮਰ ਤੇ ਸੁਖਬੀਰ ਵੀ ਸਾਡੇ ਕੋਲ, ਸਾਡੇ ਬੱਚਿਆਂ ਨਾਲ ਆ ਜਾਇਆ ਕਰਦੇ ਸਨ। ਹੁਣ ਅਸੀਂ ਇਉਂ ਵਿਚਰ ਰਹੇ ਸਾਂ ਜਿਵੇਂ ਇਕ ਪਰਿਵਾਰ ਦੇ ਛੇ ਜੀਅ ਹੋਈਏ। ਤੇ ਹੋਰ, ਹੁਣ ਮੈਂ ਸਿਮਰ ਦਾ ਅੰਕਲ ਨਹੀਂ, ਮਾਮਾ ਸਾਂ। ਤੇ ਮੇਰੀ ਸਰਦਾਰਨੀ, ਸੁਖਬੀਰ ਦੀ 'ਭੈਣ ਜੀ' ਨਹੀਂ, ਭਾਬੀ ਸੀ।

ਐਤਕੀਂ ਬੱਚਿਆਂ ਦੀ ਚੰਡੀਗੜ੍ਹ ਆਉਣ ਦੀ ਵਾਰੀ ਸੀ। ਪਰ ਉਹ ਨਹੀਂ ਸਨ ਆ ਸਕੇ। ਉਹਨਾਂ ਦੇ ਇਕ ਪ੍ਰੋਫੈਸਰ ਮਿੱਤਰ ਦੀ ਸ਼ਾਦੀ ਸੀ। ਅਸੀਂ ਉਹਨਾਂ ਕੋਲ ਪਹੁੰਚ ਗਏ। ਐਤਵਾਰ ਦੁਪਹਿਰ ਦੀ ਰੋਟੀ ਖਾਣ ਪਿੱਛੋਂ, ਅਸੀਂ ਸਾਰੇ ਸਿਆਲੇ ਦੀ ਕੋਸੀ ਕੋਸੀ ਧੁੱਪ ਵਿਚ ਬੈਠੇ, ਚਾਹ ਪੀ ਰਹੇ ਸਾਂ।

ਸਰਦਾਰਨੀ ਦੇ ਦਿਮਾਗ਼ ਵਿਚ ਪਤਾ ਨਹੀਂ ਕਿਉਂ ਤੇ ਕਿਵੇਂ ਖਿਆਲ ਆ ਗਿਆ। ਉਸ ਸੁਖਬੀਰ ਦੇ ਤੋੜ-ਵਿਛੋੜੇ ਦੀ ਗੱਲ ਛੇੜ ਲਈ :

"ਬੀਬੀ ! ਇਸ ਹੱਦ ਤਕ ਗੱਲ ਕਿਵੇਂ ਵਧ ਗਈ? ਊਂ ਤਾਂ ਦੱਬੇ ਮੁਰਦਿਆਂ ਦੀਆਂ ਕਬਰਾਂ ਨਹੀਂ ਫਰੋਲਣੀਆਂ ਚਾਹੀਦੀਆਂ। ਗੱਲ ਤੋਰ ਕੇ ਮੈਂ ਬਹੁਤ ਹੀ ਸ਼ਰਮਿੰਦੀ ਹਾਂ। ਖਿਮਾਂ ਚਾਹੁੰਦੀ ਹਾਂ।" ਸਰਦਾਰਨੀ ਨੇ ਹੱਥ ਜੋੜ ਦਿੱਤੇ।

"ਸ਼ਰਮਿੰਦਾ ਹੋਣ ਤੇ ਖਿਮਾਂ ਮੰਗਣ ਵਾਲੀ ਕੋਈ ਗੱਲ ਨਹੀਂ ਐ ਭਾਬੀ ! ਕਦੇ ਕਦੇ ਇਕੋ ਉਸ ਵਾਕ ਦੀ ਬਰਛੀ, ਮੇਰੇ ਅੰਦਰ ਤਰਾਟਾਂ ਅੱਜ ਵੀ ਪਾ ਦਿੰਦੀ ਐ, ਜਿਹੜਾ ਵਾਕ ਮੈਂ ਉਸ ਪੁਰਸ਼ ਦੇ ਮੂੰਹੋਂ ਸੁਣਿਆ ਸੀ। ਆਪਾਂ ਚਾਰੇ, ਹਰਮੀਤ ਦੇ ਤੁਰ ਜਾਣ ਪਿੱਛੋਂ ਬਾਪੂ ਜੀ ਕੋਲ ਹੋ ਕੇ ਮੁੜੇ ਸਾਂ। ਮੈਂ ਬੜੇ ਵੱਡੇ ਸਦਮੇਂ ਵਿਚੋਂ ਲੰਘ ਰਹੀ ਸਾਂ। ਮੈਨੂੰ ਇਹ ਕਹਿਣ ਦੀ ਲੋੜ ਨਹੀਂ ਸੀ। ਤੁਸੀਂ ਮੇਰੀ ਹਾਲਤ ਨੂੰ ਸਮਝਦੇ ਹੋ। ਹਾਂ, ਆਥਣੇ ਔਖਿਆਂ-ਸੌਖਿਆਂ ਮੈਂ ਉਹਨਾਂ ਲਈ ਰੋਟੀ ਤਿਆਰ ਕਰ ਦਿੱਤੀ ਤੇ ਉਹਨਾਂ ਖਾ ਵੀ ਲਈ। ਸੌਣ ਤੋਂ ਪਹਿਲਾਂ ਉਹ ਮੇਰੇ ਆਸੇ ਪਾਸੇ ਮੰਡਲਾਉਣ ਲੱਗ ਪਏ। ਮੈਂ ਕਹਿ ਦਿੱਤਾ, "ਮੇਰੀ ਤਬੀਅਤ ਠੀਕ ਨਹੀਂ ਐ। ਪਲੀਜ਼ ਸੌਂ ਜਾਉ। ਉਹ ਤਾਂ ਭੈਣੇ ! ਭੜਕ ਉੱਠੇ।" ਉਹ ਪਲ ਕੁ ਲਈ ਚੁੱਪ ਹੋ ਗਈ ਜਿਵੇਂ ਅਤੀਤ ਵਿਚ ਡੁੱਬ ਰਹੀ ਹੋਵੇ।

"ਹਾਂ, ਉਹ ਭੜਕ ਉੱਠੇ। ਤੇ ਉਸ ਭੜਕਣ ਵਿਚ, ਉਹਨਾਂ ਬਰਛੀ ਮੇਰੇ ਸੀਨੇ ਦੇ ਆਰ-ਪਾਰ ਕਰ ਦਿੱਤੀ: "ਤੂੰ ਉਹਨਾਂ ਦੋਹਾਂ ਨਾਲ ਰਲੀ ਹੋਈ ਐਂ।" ਉਸ ਬਰਛੀ ਦੀ ਚੀਸ ਭਾਬੀ, ਅੱਜ ਵੀ ਮੈਨੂੰ ਬੇਹਾਲ ਕਰ ਦਿੰਦੀ ਐ। ਤੋੜ-ਵਿਛੋੜੇ ਦਾ ਸਿਖਰ ਇਕ ਹੋਰ ਘਟਨਾ ਵੀ ਐ। ਜਿਸ ਨੇ ਬਲਦੀ 'ਤੇ ਤੇਲ ਛਿੜਕ ਦਿੱਤਾ ਸੀ।"

ਏਨੇ ਨਾਜ਼ੁਕ ਤੇ ਮਲੂਕ ਵਿਸ਼ੇ ਬਾਰੇ ਕੋਈ ਰਿਸ਼ੀ ਹੀ ਏਨੇ ਸਹਿਜ ਨਾਲ ਗੱਲ ਕਰ ਸਕਦਾ ਹੋਵੇਗਾ। ਸੁਣਨ ਵਾਲੇ ਅਸੀਂ ਸਾਰੇ ਚਕਿੱਤ ਰਹਿ ਗਏ ਸਾਂ। ਸੁਖਬੀਰ ਦੇ ਮੂੰਹੋਂ ਅੰਤਾਂ ਦੇ ਸਹਿਜ ਨਾਲ ਸ਼ਬਦ ਨਿਕਲ ਰਹੇ ਸਨ। ਉਸ ਦੇ ਚਿਹਰੇ 'ਤੇ ਕੋਈ ਸ਼ਿਕਨ ਨਹੀਂ ਸੀ। ਕਿਸੇ ਮਲਾਲ ਦੀ ਪਰਛਾਈਂ ਨਹੀਂ ਸੀ। ਉਸਦੇ ਬੋਲਾਂ ਵਿਚ ਕੋਈ ਤਲਖ਼ੀ ਦਾ ਅੰਸ਼ ਨਹੀਂ ਸੀ, ਜਿਵੇਂ ਉਹ ਕਿਸੇ ਸੱਤ ਬਿਗ਼ਾਨੇ ਦੀ ਹਕਾਇਤ ਕਹਿ ਰਹੀ ਹੋਵੇ। ਮੈਨੂੰ ਲੱਗਿਆ ਕੋਈ ਰਿਸ਼ੀ ਮਹਾਤਮਾ ਕਥਾ ਕਰ ਰਿਹਾ ਸੀ। ਤੇ ਸੁਣਨ ਵਾਲਿਆਂ ਦੇ ਸਰੀਰ ਉੱਥੇ ਨਹੀਂ ਸਨ। ਕੇਵਲ ਰੂਹਾਂ ਪ੍ਰਵਚਨ ਸੁਣ ਰਹੀਆਂ ਸਨ ਜਾਂ ਕੇਵਲ ਨਣਾਨ ਭਰਜਾਈ ਵਿਚ ਹੀ ਸੰਵਾਦ ਰਚਾਇਆ ਗਿਆ ਸੀ।

"ਭਾਬੀ, ਸਾਡੀ ਪਹਿਲੀ ਰਾਤ ਦੇ ਸਹਿਵਾਸ ਵਾਲੇ ਬਿਸਤਰੇ ਦੀ ਚਾਦਰ, ਸਵੇਰੇ ਚੁੱਕਕੇ ਮੈਂ, ਗੁਸਲਖਾਨੇ ਨੂੰ ਜਾ ਰਹੀ ਸਾਂ ਕਿ ਧੋ ਦੇਵਾਂ। ਉਹਨਾਂ ਚਾਦਰ ਇਕ ਤਰ੍ਹਾਂ ਮੇਰੇ ਹੱਥਾਂ ਵਿਚੋਂ ਖੋਹ ਲਈ। ਤਹਿ ਕੀਤੀ ਤੇ ਅਲਮਾਰੀ ਵਿਚ ਰੱਖ ਕੇ ਜਿੰਦਰਾ ਮਾਰਿਆ ਤੇ ਚਾਬੀ ਆਪਣੀ ਜੇਬ ਵਿਚ ਸਾਂਭ ਲਈ। ਮੈਨੂੰ ਕੇਵਲ ਹੋਛੇ ਮਰਦ ਦਾ ਹਉਂ ਲੱਗਿਆ। ਤੇ ਗੱਲ ਆਈ ਗਈ ਹੋ ਗਈ।"

ਉਹ ਆਪਣੇ ਅਤੀਤ ਵਿਚ ਅਸਲੋਂ ਡੁੱਬ ਚੁੱਕੀ ਸੀ। ਮੈਨੂੰ ਪਰੇਸ਼ਾਨ ਹੋਇਆਂ ਤੇ ਉੱਠਦਿਆਂ ਵੇਖ ਕੇ ਬੇਟੀ ਸਿਮਰ, ਮੇਰੇ ਨੇੜੇ ਹੋਈ ਤੇ ਹੌਲੀ ਦੇਣੇ ਕਹਿਣ ਲੱਗੀ, "ਮਾਮਾ ਜੀ, ਮੈਂ ਸੁਣ ਚੁੱਕੀ ਆਂ। ਪਰੇਸ਼ਾਨ ਨਾ ਹੋਵੋ।" ਤੇ ਮੈਂ ਉੱਠਦਾ ਉੱਠਦਾ ਬਹਿ ਗਿਆ।

"ਆਪਣੇ ਚੌਹ ਦੋਸਤਾਂ ਨਾਲ ਉਹ ਗਲਾਸ ਟੁਣਕਾ ਰਹੇ ਸਨ। ਤੀਜੇ ਗਲਾਸ ਪਿੱਛੋਂ ਉਹ ਅੰਦਰ ਆਏ। ਅਲਮਾਰੀ ਖੋਲ੍ਹੀ ਤੇ ਚਾਦਰ ਚੁੱਕ ਕੇ ਢਾਣੀ ਵਿਚ ਜਾ ਵੜੇ। ਅਗਲੇ ਬਿੰਦ ਉਹ ਆਪਣੇ ਮਿੱਤਰਾਂ ਨੂੰ ਆਪਣੀ ਮਰਦਾਨਗੀ ਵਿਖਾ ਰਹੇ ਸਨ ਤੇ ਮੈਨੂੰ ਸ਼ਰਮ ਦੀ ਮਾਰੀ ਨੂੰ ਧਰਤੀ ਵਿਹਲ ਨਹੀਂ ਸੀ ਦੇ ਰਹੀ। ਆਖਰ ਮੈਂ ਨੀਂਦ ਦੀਆਂ ਗੋਲੀਆਂ ਦਾ ਫੱਕਾ ਮਾਰਿਆ ਤੇ ਮੰਜੀ 'ਤੇ ਡਿੱਗ ਪਈ। ਮੈਨੂੰ ਅਗਲੇ ਦਿਨ ਦੁਪਹਿਰ ਤਕ ਹੋਸ਼ ਨਾ ਆਈ। ਦੋ ਵਾਰ ਫਿਰ ਇਹੋ ਕਰਮ ਦੁਹਰਾਇਆ ਗਿਆ। ਮੈਂ ਝਿੜਕਾਂ ਖਾਧੀਆਂ, ਮੰਦਾ ਚੰਗਾ ਸੁਣਿਆ ਕਿ ਮੈਂ ਬੇਵਕੂਫ ਹਾਂ, ਮੈਨੂੰ ਮੈਨਰਜ਼ ਨਹੀਂ ਹਨ, ਮਾਂ ਨੇ ਮੈਨੂੰ ਕੁਝ ਨਹੀਂ ਸਿਖਾਇਆ, ਦੋਵੇਂ ਮਾਂ ਧੀ ਅਸਭਿਅਕ ਹਾਂ, ਇਲਾਕਾ ਹੀ ਗੰਵਾਰਾਂ ਦਾ ਹੈ। ਘਰ ਆਏ ਮਹਿਮਾਨਾਂ ਦੀ ਇਜ਼ਤ ਕਰਨੀ ਕਿਸੇ ਨਹੀਂ ਸਿਖਾਈ ਇਹਨਾਂ ਨੂੰ। ਉਹਨਾਂ ਕੋਈ ਕਸਰ ਨਹੀਂ ਸੀ ਛੱਡੀ, ਬਸ ਇਕ ਹੱਥ ਨਹੀਂ ਸੀ ਚੁੱਕਿਆ। ਮੈਂ ਸਭ ਕੁਝ ਜਰ ਲਿਆ। ਉੱਕਾ ਈ ਕੂਈ ਨਾ। ਸਵੇਰੇ ਮੇਰੇ ਉੱਠਣ ਤੋਂ ਪਹਿਲਾਂ ਹੀ ਉਹ ਚਲੇ ਗਏ। ਉਹ ਚਲੇ ਗਏ ਤਾਂ ਮੈਂ ਅਲਮਾਰੀ ਦਾ ਜਿੰਦਰਾ ਤੋੜਿਆ ਤੇ ਚਾਦਰ ਨੂੰ ਚੁੱਕ ਕੇ ਅਗਨ ਭੇਟ ਕਰ ਦਿੱਤਾ। ਮੈਨੂੰ ਰਾਤ ਤੋਂ ਪੰਜ ਭੱਠ ਚੜ੍ਹਿਆ ਹੋਇਆ ਬੁਖਾਰ, ਗਰਨ ਦੇਣੇ ਲਹਿ ਗਿਆ। ਰਾਤ ਤੋਂ ਫਟ ਰਿਹਾ ਸਿਰ ਹੌਲਾ ਫੁੱਲ ਹੋ ਗਿਆ।"

ਉਹਦੇ ਚਿਹਰੇ 'ਤੇ ਕਾਲੀ ਬੱਦਲੀ ਦੀ ਪਰਛਾਈਂ ਜ਼ਰਾ ਕੁ ਝਲਕ ਦੇ ਕੇ, ਅਗਲੇ ਹੀ ਪਲ ਉੱਡ ਪੁੱਡ ਗਈ।

"ਸਿਮਰ ਪੁੱਤ ! ਵਧੀਆ ਚਾਹ ਪਿਆ, ਗਰੀਨ ਲੇਬਲ ਪੱਤੀ ਪਾਉਣੀ ਨਾ ਭੁੱਲ ਜੀਂ।"

ਸਿਮਰ ਰਸੋਈ ਵੱਲ ਚਲੀ ਗਈ।

"ਗਈ ਰਾਤ ਉਹ ਘਰ ਆਏ। ਡਿੱਕ-ਡੋਲੇ ਦੱਸਦੇ ਸਨ, ਦੋਸਤਾਂ ਦੀ ਮਹਿਫਲ ਲੰਬੀ ਹੋ ਗਈ ਸੀ।" ਸੁਖਬੀਰ ਨੇ ਵਿਥਿਆ ਅਗਾਂਹ ਤੋਰੀ:

-ਕੱਪੜੇ ਬਦਲਣ ਲਈ ਅਲਮਾਰੀ ਵੱਲ ਵਧੇ ਸਨ। ਮੈਂ ਆਖਿਆ, 'ਕੁੜਤਾ-ਪਜਾਮਾ ਗੁਸਲਖਾਨੇ ਵਿਚ ਰੱਖ ਦਿੱਤਾ ਹੈ।' ਅਲਮਾਰੀ ਦਾ ਜਿੰਦਰਾ ਟੁੱਟਿਆ ਹੋਇਆ ਵੇਖਕੇ ਉਹਨਾਂ ਨੂੰ ਹੱਥਾਂ-ਪੈਰਾਂ ਦੀ ਪੈ ਗਈ। ਲੱਗਿਆ ਹੋਵੇਗਾ ਕਿ ਚੋਰ ਉਹਨਾਂ ਦਾ ਸਭ ਕੁਝ ਲੈ ਗਏ ਸਨ। ਹਾਂ, ਉਹਨਾਂ ਦਾ ਅਸਲ ਸਰਮਾਇਆ ਤਾਂ ਲੁੱਟਿਆ ਹੀ ਗਿਆ ਸੀ। ਉਹਨਾਂ ਅਲਮਾਰੀ ਵਿਚਲਾ ਕੀਮਤੀ ਸਾਮਾਨ ਤੇ ਨਕਦੀ ਥਾਂ ਸਿਰ ਪਈ ਵੇਖ ਲਈ ਸੀ। ਉਹਨਾਂ ਦੀ ਤਸੱਲੀ ਹੋ ਗਈ ਲਗਦੀ ਸੀ।"

"ਚੋਰ ਨੇ ਜਿੰਦਾ ਤੋੜਿਆ ਈ ਹੋਣੈਂ ਤੇ ਉੱਤੋਂ ਤੂੰ ਆ ਗਈ ਹੋਵੇਂਗੀ। ਉਹ ਮੌਕਾ ਤਾੜ ਕੇ ਭੱਜ ਗਿਆ ਹੋਣੈਂ।"

"ਨਹੀਂ ! ਚੋਰ ਹੋਰ ਕੋਈ ਨਹੀਂ, ਮੈਂ ਈ ਆਂ !! ਜਿੰਦਰਾ ਮੈਂ ਤੋੜਿਐ। ਤੁਹਾਡਾ ਅਸਲ ਸਰਮਾਇਆ ਚਾਦਰ ਸੀ; ਜਿਸ ਦੀ ਨੁਮਾਇਸ਼, ਤੁਸੀਂ ਜਣੇ-ਖਣੇ ਸਾਹਮਣੇ ਕਰਦੇ ਰਹਿੰਦੇ ਸਾਉ। ਉਹਦਾ ਅੱਜ ਮੈਂ ਸਸਕਾਰ ਕਰ ਦਿੱਤੈ।"

-ਬੋਲ ਸੁਣਦਿਆਂ ਸਾਰ, ਉਹਨਾਂ ਮੇਰੇ 'ਤੇ ਹੱਥ ਚੁੱਕ ਲਿਆ। ਮੈਂ ਆਪਣਾ ਬਚਾਓ ਕਰਨ ਦਾ ਕੋਈ ਯਤਨ ਨਾ ਕੀਤਾ। ਸੀ ਤਕ ਮੂੰਹੋਂ ਨਾ ਕੱਢੀ। ਹਰ ਤਰ੍ਹਾਂ ਦਾ ਬਕਵਾਸ ਵੀ ਸੁਣ ਲਿਆ। ਅੱਗੋਂ ਉੱਕਾ ਈ ਕੂਈ ਨਾ ! ਸਾਰੀ ਰਾਤ ਮੇਰਾ ਅੰਗ ਅੰਗ ਚਸਕਦਾ ਰਿਹਾ। ਰਾਤ ਲੰਘ ਗਈ। ਸਵੇਰੇ ਉੱਠੀ, ਜਿਵੇਂ ਰਾਤੀਂ ਕੁਝ ਵੀ ਵਾਪਰਿਆ ਨਾ ਹੋਵੇ ! ਤਿਆਰ ਹੋਈ। ਛੁੱਟੀ ਦੀ ਅਰਜ਼ੀ ਸਕੂਲ ਭੇਜ ਦਿੱਤੀ। ਪਰਾਉਂਠੇ ਪਕਾਏ ਤੇ ਖੁਆਏ। ਮੇਰੇ ਸਰਦਾਰ ਜੀ ਬਾਗ-ਓ-ਬਾਗ ਲਗਦੇ ਸਨ ਕਿ ਉਹਨਾਂ ਦੀ ਖਿਦਮਤ ਹੋ ਰਹੀ ਸੀ। ਖਿਦਮਤ ਕਰਵਾਉਣ ਦਾ ਕਿੰਨਾ ਸੋਹਣਾ ਢੰਗ ਉਹਨਾਂ ਨੂੰ ਮਿਲ ਗਿਆ ਸੀ ! ਹੁਣ ਉਹ ਮੈਨੂੰ ਨਿੱਤ ਮਾਂਜ ਸੁਆਰ ਲਿਆ ਕਰਨਗੇ। ਆਪਣੀ ਮਰਦਾਨਗੀ ਦਿਖਾਉਣ ਵਿਚ, ਹੁਣ ਉਹਨਾਂ ਨੂੰ ਕੋਈ ਝਿਜਕ ਨਹੀਂ ਸੀ ਰਹਿ ਗਈ। ਸ਼ਾਹ ਰਾਹ ਖੁੱਲ੍ਹ ਗਿਆ ਸੀ। ਬ੍ਰੀਫਕੇਸ ਚੁੱਕ ਕੇ ਤੁਰਦਿਆਂ ਨੂੰ ਮੈਂ ਰੋਕਕੇ ਪੁੱਛਿਆ, "ਬ੍ਰੇਕਫਾਸਟ ਕਿਹੋ ਜਿਹਾ ਰਿਹੈ?"

"ਅੰਤਾਂ ਦਾ ਸੁਆਦੀ ! ਅੱਜ ਪਹਿਲੀ ਵੇਰ ਖਾਣ ਦਾ ਲੁਤਫ ਆਇਐ !!"

"ਸਰਦਾਰ ਸਾਅਬ ! ਅੱਜ ਤੁਹਾਡੇ ਲਈ ਪਰੋਸਿਆ ਬ੍ਰੇਕਫਾਸਟ ਅੰਤਲਾ ਐ।"

ਉਹ ਮੁਸਕਰਾਏ ਤੇ ਤੁਰਦੇ ਬਣੇ, ਜਿਵੇਂ ਉਹਨਾਂ ਸੁਣਿਆ ਹੀ ਨਾ ਹੋਵੇ।

ਉਹ ਤੁਰੇ ਤੇ ਮਗਰੇ ਮੈਂ ਆਪਣੀ ਚੁੰਨੀ ਚੁੱਕੀ ਤੇ ਭਰਿਆ ਭਕੁੰਨਾ, ਬਿਗ਼ਾਨਾ ਘਰ ਛੱਡ ਕੇ, ਮਾਂ ਕੋਲ ਅਬੋਹਰ ਪਹੁੰਚ ਗਈ।

[59, ਹੀਰਾ ਸਿੰਘ ਨਗਰ, ਕੋਟ ਕਪੂਰਾ-151 204]

# ਕਰਾਮਾਤ

## ਬਲਦੇਵ ਸਿੰਘ ਲੰਡਨ

ਮਾਈਕਲ ਜਦ ਆਪਣੀ ਚਾਰ ਪੰਜ ਸਾਲ ਦੀ ਬੱਚੀ ਨਾਲ ਬੱਸ ਦੀ ਉਪਰਲੀ ਮੰਜ਼ਲ 'ਤੇ ਚੜ੍ਹਿਆ ਤਾਂ ਇਕਦਮ ਘਬਰਾ ਗਿਆ। ਪਲ ਕੁ ਲਈ ਉਹਦੇ ਦਿਲ 'ਚ ਖਿਆਲ ਆਇਆ ਕਿ ਉਹ ਹੇਠਾਂ ਉੱਤਰ ਜਾਏ। ਭਾਵੇਂ ਬੱਸ ਭਰੀ ਹੋਈ ਸੀ, ਖੜ੍ਹੇ ਹੋਣ ਲਈ ਵੀ ਮਸਾਂ ਥਾਂ ਸੀ, ਇਸੇ ਕਰਕੇ ਉਹ ਉਪਰ ਚੜ੍ਹਿਆ ਸੀ, ਪਰ ਉਪਰ ਚੜ੍ਹਦਿਆਂ ਹੀ ਜੋ ਉਹਦੀ ਨਜ਼ਰ ਪਿਆ, ਉਹ ਉਹਦੇ ਲਈ ਬਹੁਤ ਸੀ। ਇਕਦਮ ਉਹਨੂੰ ਚੱਕਰ ਜਿਹਾ ਆਇਆ ਤੇ ਉਹ ਡਿਗਣੋਂ ਮਸਾਂ ਬਚਿਆ।

ਇਨੇ ਨੂੰ ਉਹਦੇ ਪਿਛਲੇ ਮੁਸਾਫਿਰ ਨੇ ਉਹਦੇ ਹੁੱਝ ਜਿਹੀ ਮਾਰਦਿਆ ਕਿਹਾ, "ਭਾਈ, ਅਗਾਂਹ ਵੀ ਹੋ। ਇੱਥੇ ਹੀ ਜੰਮ ਗਿਆਂ! ਸਾਨੂੰ ਵੀ ਚੜ੍ਹਨ ਦੇ...।"

ਮਾਈਕਲ ਨੇ ਪਿਛਾਂਹ ਨਜ਼ਰ ਮਾਰੀ। ਪਉੜੀਆਂ 'ਚ ਕਈ ਆਦਮੀ ਖੜ੍ਹੇ ਸਨ, ਜਿਹੜੇ ਉਹਦੀ ਉਡੀਕ ਕਰ ਰਹੇ ਸਨ ਕਿ ਉਹ ਅਗਾਂਹ ਹੋਵੇ ਤੇ ਉਹ ਉੱਪਰ ਚੜ੍ਹਨ। ਡਰਾਈਵਰ ਦੀ ਆਵਾਜ਼ ਵੀ ਆ ਰਹੀ ਸੀ ਕਿ ਉੱਪਰ ਕਾਫੀ ਸੀਟਾਂ ਖਾਲੀ ਹਨ। ਇਹ ਸੋਚ ਕੇ ਕਿ ਪਿਛਾਂਹ ਮੁੜਨ ਦਾ ਹੁਣ ਕੋਈ ਲਾਭ ਨਹੀਂ, ਉਹ ਅਗਾਂਹ ਤੁਰ ਪਿਆ। ਭਾਵੇਂ ਪਹਿਲੀਆਂ ਤਿੰਨ ਸੀਟਾਂ ਬਿਲਕੁਲ ਖਾਲੀ ਸਨ, ਪਰ ਉਹ ਉਹਨਾਂ 'ਤੇ ਬੈਠਣਾ ਨਹੀਂ ਸੀ ਚਾਹੁੰਦਾ। ਨਾ ਬੈਠਣ ਦਾ ਕਾਰਨ ਇਹ ਸੀ ਕਿ ਉਹਨਾਂ ਵਿਚਲੀ ਇਕ ਸੀਟ 'ਤੇ ਇਕ ਦੇਵ-ਕੱਦ ਗੋਰਾ ਬੈਠਾ ਸੀ। ਸਿਰ ਅਸਲੋਂ ਰੁੰਡ ਮੁੰਡ, ਐਨ ਉਸਤਰਾ ਫੇਰਿਆ ਹੋਇਆ ਤੇ ਸਿਰ 'ਤੇ ਕਈ ਟੈਟੂ ਸਨ, ਜਿਹਨਾਂ ਤੋਂ ਪਤਾ ਲਗਦਾ ਸੀ ਕਿ ਉਹ ਨਿਰਦਈ ਕਿਸਮ ਦਾ ਖਾੜਕੂ ਬੰਦਾ ਸੀ। ਬੁੱਲ੍ਹ ਤੇ ਕੰਨਾਂ 'ਚ ਕਾਂਟਿਆਂ ਵਰਗੀਆਂ ਮੁੰਦਰਾਂ ਸਨ। ਕੱਪੜੇ ਅਸਲੋਂ ਖੁੱਲ੍ਹੇ ਡੁੱਲ੍ਹੇ ਸ਼ਿਕਾਰੀਆਂ ਵਰਗੇ। ਵੱਡੇ ਵੱਡੇ ਚਮੜੇ ਦੇ ਬੂਟ। ਦਾੜ੍ਹੀ ਤੇ ਮੁੱਛਾਂ ਲੰਮੀਆਂ ਤੇ ਅੱਖਾਂ ਨਫਰਤ ਨਾਲ ਭਰੀਆਂ ਹੋਈਆਂ ਜਿਵੇਂ ਕਹਿ ਰਹੀਆਂ ਹੋਣ ਕਿ ਜਿਹੜਾ ਵੀ ਮੇਰੇ ਕੋਲ ਬੈਠਾ, ਉਹਦੀ ਖ਼ੈਰ ਨਹੀਂ। ਸ਼ਾਇਦ ਇਸੇ ਕਰਕੇ ਉਹ ਸੀਟਾਂ ਖਾਲੀ ਸਨ।

ਮਾਈਕਲ ਨੂੰ ਤਾਂ ਉਂਝ ਹੀ ਅਜਿਹੇ ਬੰਦਿਆਂ ਨਾਲ ਘਿਰਣਾ ਸੀ, ਜਿਹੜੇ ਜਾਣ ਬੁੱਝ ਕੇ ਪੰਗਾ ਲੈਣ ਲਈ ਤਿਆਰ ਬੈਠੇ ਹੋਣ। ਦੋ ਵਾਰ ਉਹਦੇ ਨਾਲ ਇਹ ਹੋ ਚੁੱਕਾ ਸੀ ਕਿ ਉਹਨੂੰ ਅਜਿਹੇ ਕੁਝ ਗੁੰਡਿਆਂ ਨੇ ਘੇਰ ਕੇ ਲੁੱਟ ਲਿਆ ਸੀ। ਕੁੱਟ ਮਾਰ ਵੀ ਕੀਤੀ ਸੀ। ਉਹਦੇ ਸਿਰ 'ਚ ਹਾਲੀ ਤਕ ਇਕ ਚੋਟ ਦੇ ਨਿਸ਼ਾਨ ਸਨ। ਸੋ ਉਹ ਉਦੋਂ ਤੋਂ ਅਜਿਹੇ ਲੋਕਾਂ ਤੋਂ ਬਚਣ ਦੀ ਕੋਸ਼ਿਸ਼ ਕਰਦਾ ਸੀ। ਇਸੇ ਕਰਕੇ ਉਹ ਇਸ ਗੋਰੇ ਤੋਂ ਦੂਰ ਹੋ ਕੇ ਬੈਠਣਾ ਚਾਹੁੰਦਾ ਸੀ ਪਰ ਉਹਦੀ ਲੜਕੀ ਨੇ ਮੱਲੋ-ਜ਼ੋਰੀ ਉਹਨੂੰ ਖਿੱਚ ਕੇ ਉਸ ਗੋਰੇ ਦੇ ਬਰਾਬਰ ਵਾਲੀ ਸੀਟ 'ਤੇ ਬੈਠਾ ਲਿਆ।

ਉਹ ਆਪਣੀ ਧੀ ਦੀ ਗੱਲ ਮੰਨ ਕੇ ਬੈਠ ਤਾਂ ਗਿਆ ਪਰ ਦਿਲ 'ਚ ਡਰ ਰਿਹਾ ਸੀ। ਜਾਂ ਆਪਣਾ ਡਰ ਆਪਣੀ ਧੀ ਮੂਹਰੇ ਪ੍ਰਗਟ ਨਹੀਂ ਸੀ ਕਰਨਾ ਚਾਹੁੰਦਾ ਕਿ ਲੜਕੀ ਕੀ ਸਮਝੂਗੀ ਕਿ ਉਹਦਾ ਬਾਪ ਡਰਪੋਕ ਹੈ। ਜਾਂ ਪਿੱਛੋਂ ਆ ਰਹੀਆਂ ਸਵਾਰੀਆਂ ਨੇ ਉਹਨੂੰ ਸੋਚਣ ਦਾ ਮੌਕਾ ਹੀ ਨਹੀਂ ਸੀ ਦਿੱਤਾ।

ਪਲ ਕੁ ਲਈ ਉਹਨੇ ਦੈਂਤ ਵਰਗੇ ਗੋਰੇ ਵੱਲ ਤੱਕਿਆ ਤਾਂ ਸੱਚਮੁੱਚ ਉਹਨੂੰ ਕੰਬਣੀ ਜਿਹੀ ਛਿੜ ਗਈ। ਜਿਵੇਂ ਉਹ ਸੋਚ ਰਿਹਾ ਹੋਵੇ ਕਿ ਜੇਕਰ ਅਜਿਹੇ ਆਦਮੀ ਨਾਲ ਪੰਗਾ ਪੈ ਗਿਆ ਤਾਂ ਲੋਕਾਂ ਦੇ ਛੁਡਾਉਂਦਿਆਂ-ਛੁਡਾਉਂਦਿਆਂ ਹੀ ਉਹ ਅੱਧ-ਮਰਿਆ ਹੋ ਜਾਇਗਾ। ਉਹ ਬੈਠੇ ਵੀ ਇਸ ਢੰਗ ਨਾਲ ਸਨ ਕਿ ਉਹਦੇ ਤੇ ਗੋਰੇ ਦੇ ਵਿਚਕਾਰ ਲਾਂਘਾ ਸੀ। ਉਹਦੀ ਸੀਟ ਦੇ ਦੂਸਰੇ ਪਾਸੇ, ਬਾਹਰ ਵੱਲ ਉਹਦੀ ਧੀ ਬੈਠੀ ਸੀ ਅਤੇ ਗੋਰੇ ਦੀ ਸੀਟ ਦੇ ਦੂਸਰੇ ਪਾਸੇ ਉਹਦਾ ਵੱਡਾ ਸਾਰਾ ਬੈਗ ਸੀ।

ਗੋਰੇ 'ਚ ਕੋਈ ਗੱਲ ਵੀ ਰਹਿਮ ਦਿਲ ਆਦਮੀਆਂ ਵਰਗੀ ਨਹੀਂ ਸੀ ਜਾਪਦੀ। ਇੰਝ ਜਾਪਦਾ ਸੀ ਜਿਵੇਂ ਉਹਨੇ ਆਪਣੀ ਸਾਰੀ ਜ਼ਿੰਦਗੀ ਇਕੱਲਿਆਂ ਬਿਤਾਈ ਸੀ ਤੇ ਹੁਣ ਉਹ ਇਸ ਇਕੱਲ ਤੋਂ ਬਿਲਕੁਲ ਨਹੀਂ ਸੀ ਡਰਦਾ। ਜਾਂ ਇੰਝ ਕਹੋ ਕਿ ਉਹ ਆਪਣੀ ਕਿਸਮ ਦੀ ਇਕੱਲੀ ਤੇ



ਉਦਾਸ ਜ਼ਿੰਦਗੀ ਨੂੰ ਵੀ ਪਿਆਰ ਕਰਨ ਲੱਗ ਪਿਆ ਸੀ। ਸਗੋਂ ਉਹਨੂੰ ਆਪਣਾ ਜੀਵਨ-ਢੰਗ ਏਨਾ ਪਿਆਰਾ ਹੋ ਗਿਆ ਸੀ ਕਿ ਉਹ ਕਿਸੇ ਦੂਸਰੇ ਦਾ ਇਹਦੇ 'ਚ ਉੱਕਾ ਕੋਈ ਦਖਲ ਪਸੰਦ ਨਹੀਂ ਸੀ ਕਰਦਾ। ਸਿਰਫ ਇਕੋ-ਇਕ ਕਤੂਰਾ ਹੀ ਐਸਾ ਸੀ, ਜਿਹੜਾ ਉਹਨੇ ਬੜੇ ਪਿਆਰ ਨਾਲ ਕੁੱਛੜ ਚੁੱਕਿਆ ਹੋਇਆ ਸੀ, ਜਿਹਦੇ ਤੋਂ ਪਤਾ ਲਗਦਾ ਸੀ ਕਿ ਉਹਦਾ ਦਿਲ ਹਾਲੀ ਅਸਲੋਂ ਪੱਥਰ ਨਹੀਂ ਸੀ ਹੋਇਆ।

ਕੁੜੀ ਵਾਰ ਵਾਰ ਕਤੂਰੇ ਵੱਲ ਦੇਖ ਰਹੀ ਸੀ। ਜਿਉਂ ਜਿਉਂ ਉਹ ਉਸ ਕਤੂਰੇ ਵੱਲ ਦੇਖ ਰਹੀ ਸੀ, ਤਿਉਂ ਤਿਉਂ ਉਹਦਾ ਪਿਆਰ ਵੀ ਵਧ ਰਿਹਾ ਸੀ। ਉਹ ਚਾਹੁੰਦੀ ਸੀ ਕਿ ਕਿਹੜੀ ਘੜੀ ਉਸ ਕਤੂਰੇ ਨੂੰ ਛੋਹ ਕੇ ਦੇਖੇ ਤੇ ਕਹੇ, "ਹੈਲੋ ਪੱਪੀ, ਤੂੰ ਬਹੁਤ ਸੋਹਣਾ ਏਂ ਤੇ ਮੈਂ ਤੈਨੂੰ ਪਿਆਰ ਕਰਦੀ ਹਾਂ।"

ਪਰ ਉਹਦਾ ਬਾਪ ਉਹਦੇ ਇਸ ਕੰਮ 'ਚ ਰੁਕਾਵਟ ਸੀ। ਅਖੀਰ ਉਹਨੇ ਸੋਚ ਕੇ ਆਪਣੇ ਬਾਪ ਨੂੰ ਕਿਹਾ, "ਡੈਡ, ਮੇਰੀ ਸੀਟ 'ਤੇ ਆ ਜਾ ਤੇ ਮੈਨੂੰ ਆਪਣੀ ਥਾਂ ਬੈਠ ਲੈਣ ਦੇ।" ਮਾਈਕਲ ਕਿਉਂਕਿ ਵੈਸਟ ਇੰਡੀਅਨ ਸੀ, ਇਸ ਕਰਕੇ ਉਹਨੂੰ ਆਪਣੇ ਕਾਲੇ ਰੰਗ ਦਾ ਅਹਿਸਾਸ ਵੀ ਬਹੁਤ ਸੀ। ਸ਼ਾਇਦ ਇਸੇ ਕਰਕੇ ਕੁਝ ਦੇਰ ਜੱਕੋ ਤੱਕਾ ਕਰਦਾ ਰਿਹਾ। ਪਰ ਜਦ ਉਹਦੀ ਧੀ ਜ਼ਿੱਦ ਕਰਨ ਲੱਗੀ ਤਾਂ ਉਹਨੇ ਆਪਣੀ ਧੀ ਨੂੰ ਚੁੱਕ ਕੇ ਆਪਣੀ ਥਾਂ ਬੈਠਾ ਲਿਆ ਤੇ ਆਪ ਪਰ੍ਹਾਂ ਖਿਸਕ ਗਿਆ। ਹੁਣ ਕੁੜੀ ਤੇ ਗੋਰਾ ਐਨ ਲਾਗੋ-ਲਾਗੀ ਸਨ। ਵਿਚਕਾਰ ਲਾਂਘਾ ਜ਼ਰੂਰ ਸੀ ਪਰ ਕੁੜੀ ਉਹਦੇ ਕਤੂਰੇ ਨੂੰ ਸਾਫ ਦੇਖ ਵੀ ਸਕਦੀ ਸੀ ਤੇ ਗੱਲ ਵੀ ਕਰ ਸਕਦੀ ਸੀ।

ਕੁੜੀ ਨੇ ਸਹਿਵਨ ਹੀ ਗੋਰੇ ਵੱਲ ਤੱਕਿਆ ਤਾਂ ਉਹਨੇ ਇੰਝ ਘੂਰੀ ਵੱਟੀ ਜਿਵੇਂ ਕਹਿਣਾ ਚਾਹੁੰਦਾ ਹੋਵੇ, "ਖ਼ਬਰਦਾਰ! ਜੇ ਮੁੜ ਕੇ ਮੇਰੇ ਵੱਲ ਤੱਕਿਆ। ਮੈਂ ਤੇਰਾ ਬੂਥਾ ਭੰਨ ਦਊਂ।" ਪਰ ਕੁੜੀ ਨੇ ਉਹਦੀ ਘੂਰੀ ਦੀ ਬਿਲਕੁਲ ਪਰਵਾਹ ਨਹੀਂ ਕੀਤੀ, ਸਗੋਂ ਕੁੱਤੇ ਨੂੰ ਸੰਬੋਧਨ ਕਰਦੀ ਬੋਲੀ, "ਹੈਲੋ ਪੱਪੀ! ਤੂੰ ਕਿਵੇਂ ਏਂ?"

ਕਤੂਰਾ ਜਿਹੜਾ ਗੋਰੇ ਦੀ ਛਾਤੀ ਨਾਲ ਚੁੰਮੜਿਆ ਹੋਇਆ ਸੀ ਤੇ ਇੰਝ ਜਾਪਦਾ ਸੀ ਜਿਵੇਂ ਸੁੱਤਾ ਪਿਆ ਹੋਵੇ, ਇਕਦਮ ਜਾਗ ਪਿਆ ਤੇ ਹੁੰਮ ਕੇ ਉਹਦੀ ਵੱਲ ਉਲਰਿਆ ਤੇ ਇੰਝ ਪੂਛ ਹਿਲਾਉਣ ਲੱਗ ਪਿਆ, ਜਿਵੇਂ ਕੁੜੀ ਨੂੰ ਕਹਿ ਰਿਹਾ ਹੋਵੇ, "ਹੈਲੋ ਬੇਬੀ, ਮੈਂ ਤਾਂ ਰਾਜ਼ੀ ਖੁਸ਼ੀ ਹਾਂ। ਤੂੰ ਸੁਣਾ ਕਿਵੇਂ ਏਂ?"

ਕੁੜੀ ਦੀਆਂ ਅੱਖਾਂ ਖੁਸ਼ੀ ਤੇ ਪਿਆਰ ਨਾਲ ਲਿਸ਼ਕ ਪਈਆਂ। ਉਹਨੇ ਨੀਝ ਲਾ ਕੇ ਉਹਦੇ ਵੱਲ ਤੱਕਿਆ ਤੇ ਫਿਰ ਨਿਡਰ ਹੋ ਕੇ ਉਹਦੇ ਸਰੀਰ 'ਤੇ ਹੱਥ ਫੇਰਨ ਲੱਗ ਪਈ। ਕਤੂਰਾ ਉਹਦੇ ਪਿਆਰ ਨੂੰ ਸਵੀਕਾਰ ਕਰਦਾ ਹੋਇਆ ਕਦੀ ਅੱਖਾਂ ਖੋਲ੍ਹ ਲੈਂਦਾ ਤੇ ਕਦੀ ਮੀਟ ਲੈਂਦਾ ਸੀ।

ਏਨੇ ਨੂੰ ਕੁੜੀ ਬੋਲੀ, "ਹੈਲੋ ਪੱਪੀ, ਇਹ ਮੇਰਾ ਬਾਪ ਮਾਈਕਲ ਹੈ। ਬਹੁਤ ਚੰਗਾ ਹੈ। ਪਰ ਮੇਰੀ ਮਾਂ ਨਹੀਂ। ਮਾਂ ਤਾਂ ਮੈਂ ਦੇਖੀ ਹੀ ਨਹੀਂ। ਡੈਡੀ ਕਹਿੰਦੈ ਕਿ ਮੈਂ ਬਹੁਤ ਛੋਟੀ ਸੀ ਜਦ ਉਹ ਸਾਨੂੰ ਛੱਡ ਕੇ ਕਿਧਰੇ ਚਲੀ ਗਈ ਸੀ। ਮੁੜ ਕੇ ਆਈ ਨਹੀਂ...ਪਰ ਪਿਆਰੇ ਪੱਪੀ, ਮੈਂ ਉਹਨੂੰ ਯਾਦ ਬਹੁਤ ਕਰਦੀ ਹਾਂ। ਤੇਰੀ ਮਾਂ ਕੌਣ ਹੈ? ਕੀ ਤੈਨੂੰ ਯਾਦ ਨਹੀਂ ਆਉਂਦੀ?" ਕਤੂਰੇ ਨੇ ਉਹਦਾ ਹੱਥ ਚੁੰਮਦਿਆਂ ਤੇ ਪੂਛ ਹਿਲਾਉਂਦਿਆਂ ਉਹਦੇ ਵੱਲ ਇੰਝ ਤੱਕਿਆ ਜਿਵੇਂ ਕਹਿ ਰਿਹਾ ਹੋਵੇ, "ਬੇਬੀ, ਤੂੰ ਤਾਂ ਫਿਰ ਖੁਸ਼ਕਿਸਮਤ ਏਂ, ਤੇਰਾ ਬਾਪ ਹੈ। ਮੈਂ ਤਾਂ ਨਾ ਬਾਪ ਦੇਖਿਆ ਤੇ ਨਾ ਮਾਂ। ਮੈਨੂੰ ਤਾਂ ਪਤਾ ਹੀ ਨਹੀਂ ਕਿ ਮਾਂ-ਬਾਪ ਕੀ ਹੁੰਦੇ ਹਨ?"

ਮਾਈਕਲ ਨੇ ਜਦ ਕੁੜੀ ਨੂੰ ਕਤੂਰੇ ਨਾਲ ਗੱਲਾਂ ਕਰਦਿਆਂ ਤੱਕਿਆ ਤਾਂ ਇਕਦਮ ਘਬਰਾ ਗਿਆ। ਜਿਵੇਂ ਸੋਚ ਰਿਹਾ ਹੋਵੇ ਕਿ ਗੋਰਾ ਕਿਤੇ ਗੁੱਸੇ ਨਾ ਹੋਵੇ। ਐਵੇਂ ਅਵਾ ਤਵਾ ਬੋਲਣ ਨਾ ਲੱਗ ਪਏ। ਉਹਨੇ ਕੁੜੀ ਦਾ ਮੋਢਾ ਇੰਝ ਘੁੱਟਿਆ ਜਿਵੇਂ ਉਹਨੂੰ ਕਹਿਣਾ ਚਾਹੁੰਦਾ ਹੋਵੇ, "ਅਲੀਸ਼ਾ, ਕੁੱਤੇ ਨਾਲ ਬਹੁਤੀਆਂ ਗੱਲਾਂ ਨਾ ਕਰ। ਇਸ ਗੋਰੇ ਦਾ ਕੀ ਪਤਾ ਕਦ ਅੱਗ ਭਬੂਕਾ ਹੋ ਜਾਏ!"

ਪਰ ਕੁੜੀ ਨੇ ਆਪਣੇ ਬਾਪ ਵੱਲ ਬਹੁਤ ਧਿਆਨ ਨਹੀਂ ਦਿੱਤਾ। ਕਹਿਣ ਲੱਗੀ, "ਹੈਲੋ ਪੱਪੀ, ਤੂੰ ਮੇਰੇ ਕੋਲ ਆਉਣਾ?"

ਕਤੂਰੇ ਨੇ ਉਹਦੇ ਕੋਲ ਆਉਣ ਲਈ ਹੰਭਲਾ ਜਿਹਾ ਮਾਰਿਆ ਤੇ ਫੇਰ ਇਕ ਪਲ ਆਪਣੇ

ਮਾਲਕ ਵੱਲ ਤੱਕਿਆ ਜਿਵੇਂ ਉਹਦੇ ਤੋਂ ਆਗਿਆ ਲੈਣੀ ਚਾਹ ਰਿਹਾ ਹੋਵੇ। ਗੋਰਾ ਵੀ ਅੰਦਰਖਾ ਸਭ ਕੁਝ ਤਾੜ ਰਿਹਾ ਸੀ ਕਿ ਕੀ ਹੋ ਰਿਹਾ ਹੈ? ਪਰ ਉਹਦਾ ਚਿਹਰਾ ਉਸੇ ਤਰ੍ਹਾਂ ਕੁਰੱਖਤ ਤੇ ਨਫ਼ਰ ਨਾਲ ਭਰਿਆ ਹੋਇਆ ਸੀ। ਅਚਾਨਕ ਕੁੜੀ ਨੇ ਜਦ ਗੋਰੇ ਨੂੰ ਸੰਬੋਧਨ ਕਰਦਿਆਂ ਕਿਹਾ, "ਕੀ ਇਹਨੂੰ ਚੁੱਕ ਸਕਦੀ ਹਾਂ?...।" ...ਤਾਂ ਗੋਰੇ ਨੇ ਕੁੜੀ ਵੱਲ ਇੰਝ ਤੱਕਿਆ ਜਿਵੇਂ ਉਹਨੂੰ ਖਾ ਜਾ ਹੋਵੇ। ਪਰ ਕੁਝ ਦੇਰ ਫੈਸਲਾ ਨਾ ਕਰ ਸਕਿਆ ਕਿ ਕੀ ਜਵਾਬ ਦੇਵੇ।

ਕੁੜੀ ਕੁਝ ਦੇਰ ਉਡੀਕ ਕਰਦੀ ਰਹੀ। ਫੇਰ ਕਹਿਣ ਲੱਗੀ, "ਬਹੁਤ ਹੀ ਸੁੰਦਰ ਕਤੂਰਾ ਏ ਤੂੰ ਵੀ ਬਹੁਤ ਵਧੀਆ ਆਦਮੀ ਏਂ। ਮਿਹਰਬਾਨੀ ਕਰਕੇ ਮੈਨੂੰ ਕੁਝ ਮਿੰਟ ਲਈ ਇਹਨੂੰ ਚੁੱਕ ਲੈ ਦੇ। ਮੈਂ ਇਹਨੂੰ ਆਪਣੇ ਘਰ ਨਹੀਂ ਲੈ ਜਾਣ ਲੱਗੀ। ਪਲੀਜ਼...।"

ਗੋਰੇ ਨੇ ਕੁੜੀ ਨੂੰ ਘੂਰਿਆ। ਫੇਰ ਦੇਖਦਿਆਂ ਹੀ ਦੇਖਦਿਆਂ ਉਹਦੀ ਘੂਰੀ ਸੁੱਕੀ-ਸੜ ਮੁਸਕਾਨ 'ਚ ਬਦਲ ਗਈ। ਮੱਥੇ ਦੀਆਂ ਤਿਊੜੀਆਂ ਅਲੋਪ ਹੋ ਗਈਆਂ ਤੇ ਆਪ-ਮੁਹਾਰੇ ਉਹਦੇ ਹੱ ਢਿੱਲੇ ਪੈ ਗਏ ਤੇ ਕਤੂਰਾ ਜਿਵੇਂ ਪਹਿਲਾਂ ਹੀ ਉਤਾਵਲਾ ਬੈਠਾ ਸੀ, ਇਕਦਮ ਟਪੂਸੀ ਮਾਰ ਕੇ ਕੁੜ ਕੋਲ ਚਲਾ ਗਿਆ ਅਤੇ ਉਹਨੇ ਉਹਨੂੰ ਆਪਣੇ ਗੋਦ 'ਚ ਬੈਠਾ ਲਿਆ। ਕਤੂਰਾ ਪੂਛ ਹਿਲਾਉਂ ਉਹਦਾ ਧੰਨਵਾਦ ਕਰ ਰਿਹਾ ਸੀ। ਕਦੀ ਉਹਦਾ ਹੱਥ ਚੁੰਮਦਾ ਸੀ ਤੇ ਕਦੀ ਮੂੰਹ।

ਹੁਣ ਮਾਈਕਲ ਵੀ ਖੁਸ਼ ਸੀ। ਸ਼ਾਇਦ ਉਹਦਾ ਸਾਰਾ ਡਰ ਦੂਰ ਹੋ ਗਿਆ ਸੀ। ਗੋਰਾ ਖੁ ਨਹੀਂ ਸੀ ਜਾਪਦਾ ਪਰ ਉਹਦਾ ਚਿਹਰਾ ਪਹਿਲਾਂ ਵਾਂਗ ਨਫ਼ਰਤ ਨਾਲ ਭਰਿਆ ਹੋਇਆ ਵੀ ਨਹੀਂ ਸੀ ਸ਼ਾਇਦ ਸਾਲਾਂ-ਬੱਧੀ ਘਿਰਣਾ ਨਾਲ ਉਹਦੇ ਚਿਹਰੇ ਦੀ ਬਣਤਰ ਹੀ ਇਹੋ ਜਿਹੀ ਹੋ ਗਈ ਸੀ।

ਅਚਾਨਕ ਮਾਈਕਲ ਨੇ ਗੋਰੇ ਨੂੰ ਕਿਹਾ, "ਕੁੜੀ ਬਹੁਤ ਚੰਚਲ ਏ...ਤੇ ਬੜਬੋਲ ਵੀ...ਮਿਹਰਬਾਨੀ ਕਰਕੇ ਇਹਦੀਆਂ ਗੱਲਾਂ ਦਾ ਬੁਰਾ ਨਾ ਮਨਾਈਂ।" ਗੋਰੇ ਨੇ ਮਾਈਕਲ ਵੱਲ ਤੱਕਿ ਜ਼ਰੂਰ, ਪਰ ਕਿਹਾ ਕੁਝ ਨਹੀਂ। ਚੰਗਾ ਜਾਂ ਮਾੜਾ, ਕੁਝ ਨਹੀਂ ਕਿਹਾ। ਸ਼ਾਇਦ ਉਹਨੂੰ ਬੱਚਿਆਂ ਦਾ ਕੋ ਅਨੁਭਵ ਹੀ ਨਹੀਂ ਸੀ। ਇਹ ਕੁੱਤਾ ਵੀ ਉਹਨੇ ਖਬਰੇ ਕਿਵੇਂ ਪਾਲ ਲਿਆ ਸੀ?

ਏਨੇ ਨੂੰ ਮਾਈਕਲ ਦਾ ਸਟਾਪ ਆਉਣ ਵਾਲਾ ਸੀ ਤੇ ਉਹਨੇ ਆਪਣੀ ਧੀ ਨੂੰ ਉਤਰ ਲਈ ਤਿਆਰ ਹੋਣ ਲਈ ਕਿਹਾ ਤਾਂ ਉਹਨੇ ਕਤੂਰਾ ਗੋਰੇ ਨੂੰ ਫੜਾਉਂਦਿਆਂ ਕਿਹਾ, "ਲੈ ਜਾਹ ਆਪ ਡੈਡੀ ਕੋਲ।...ਤੇ ਡੈਡੀ ਦਾ ਖਿਆਲ ਰੱਖੀਂ। ਹੁਣ ਇਹੀ ਤੇਰੀ ਮੰਮੀ ਹੈ ਤੇ ਇਹੀ ਤੇਰਾ ਡੈਡੀ। ਚੰ ਮੁੰਡਿਆਂ ਵਾਂਗ ਇਹਦਾ ਖਿਆਲ ਰੱਖੀਂ... (ਉਹਦੇ ਵੱਲ ਉਂਗਲ ਕਰਕੇ ਐਕਟਿੰਗ ਕਰਦੀ ਹੋਈ ਸਮਝੇ! ਕਿਸੇ ਤਰ੍ਹਾਂ ਦੀ ਵੀ ਕੋਈ ਸ਼ਿਕਾਇਤ ਨਹੀਂ ਹੋਣੀ ਚਾਹੀਦੀ..."

ਉਹ ਹਾਲੀ ਬੋਲ ਹੀ ਰਹੀ ਸੀ ਕਿ ਗੋਰਾ ਪਹਿਲਾਂ ਮੁਸਕਰਾਇਆ ਤੇ ਫੇਰ ਹੱਸ ਪਿਆ ਕਹਿਣ ਲੱਗਾ, "ਬੇਬੀ, ਮੈਂ ਇਹਦਾ ਬਾਪ ਨਹੀਂ...।"

"ਬਾਪ ਨਹੀਂ ਤਾਂ..." ਕੁੜੀ ਬੋਲੀ, "ਬਾਪ ਵਰਗਾ ਤਾਂ ਏਂ। ਤੁਸੀਂ ਦੋਵੇਂ ਇਕ ਦੂਸਰੇ ਦ ਖਿਆਲ ਰੱਖਿਉ।"

ਐਤਕੀ ਗੋਰਾ ਖਿੜਖਿੜਾ ਕੇ ਹੱਸ ਪਿਆ। ਕਹਿਣ ਲੱਗਾ, "ਕੁੜੀਏ! ਤੂੰ ਸੱਚਮੁੱਚ ਬਹੁ ਪਿਆਰੀ ਏਂ। ਏਧਰ ਆ। ਕੀ ਤੂੰ ਮੈਨੂੰ ਗਲ਼ਵੱਕੜੀ ਨਹੀਂ ਪਾਏਂਗੀ?"

ਉਹਦੇ ਏਨਾ ਕਹਿਣ ਦੀ ਦੇਰ ਸੀ ਕਿ ਕੁੜੀ ਇਕਦਮ ਉਹਦੇ ਗਲ਼ ਨਾਲ ਚੁੰਮੜ ਗਈ ਤੇ ਉਹਦ ਗੱਲ੍ਹ ਨੂੰ ਚੁੰਮਦਿਆਂ ਕਿਹਾ, "ਆਪਣਾ ਖਿਆਲ ਰੱਖੀਂ।...ਤੇ ਇਸ ਪੱਪੀ ਦਾ ਵੀ...ਬਾਏ-ਬਾਏ...।"

ਉਹ ਜਦ ਉਤਰਨ ਲੱਗੇ ਤਾਂ ਗੋਰੇ ਨੇ ਕੁੜੀ ਦੇ ਹੱਥ 'ਚ ਕੁਝ ਫੜਾਇਆ ਤੇ ਨਾਲ ਹੀ ਹੰਝੂ ਉਹਦੀਆਂ ਅੱਖਾਂ 'ਚੋਂ ਨਿਕਲੇ ਤੇ ਦਾੜ੍ਹੀ 'ਚ ਅਲੋਪ ਹੋ ਗਏ। ਸ਼ਾਇਦ ਉਹਨੂੰ ਆਪਣੀ ਭੁੱ ਵਿਸਰੀ ਜਾਂ ਹੋਣ ਵਾਲੀ ਕੋਈ ਬੱਚੀ ਯਾਦ ਆ ਰਹੀ ਸੀ।

ਹੇਠਾਂ ਉੱਤਰ ਕੇ ਜਦ ਕੁੜੀ ਨੇ ਮੁੱਠ ਖੋਹਲੀ ਤਾਂ ਉਹਦੇ 'ਚ ਦਸ ਪੌਂਡ ਦਾ ਨੋਟ ਸੀ।

|240 Park Avenue, Southall, Middlesex, U.K. UB1 3AW



# ਤੇਰਾ ਸਿੰਘ ਚੰਨ ਦੀ ਕਵਿਤਾ*

## ਸਤਿੰਦਰ ਸਿੰਘ ਨੂਰ

ਤੇਰਾ ਸਿੰਘ ਚੰਨ ਦਾ ਨਾਂ ਪ੍ਰਗਤੀਸ਼ੀਲ ਕਵਿਤਾ ਅਤੇ ਪ੍ਰਗਤੀਸ਼ੀਲ ਸਰਗਰਮੀਆਂ ਨਾਲ ਇਕੋ ਜਿੰਨੇ ਮਹੱਤਵ ਨਾਲ ਸੰਬੰਧਤ ਰਿਹਾ ਹੈ। 'ਕਾਗ ਸਮੇਂ ਦਾ ਬੋਲਿਆ' ਸੰਗ੍ਰਹਿ ਵਿਚ ਉਸਦੇ ਉਸ ਸਾਰੇ ਕਾਵਿ ਦੀ ਝਲਕ ਹੈ ਜੋ ਪ੍ਰਗਤੀਸ਼ੀਲ ਸਰਗਰਮੀਆਂ ਦੇ ਨਾਲ ਨਾਲ ਉਸਨੇ ਸੰਨ 1940 ਤੋਂ ਲੈ ਕੇ ਹੁਣ ਤਕ ਸਿਰਜਿਆ ਹੈ। ਸੰਨ 1943 ਵਿਚ ਉਸਦਾ ਕਾਵਿ ਸੰਗ੍ਰਹਿ 'ਸਿਸਕੀਆਂ' ਪ੍ਰਕਾਸ਼ਤ ਹੋਇਆ ਸੀ, ਸੰਨ 1945 ਵਿਚ 'ਜੈ ਹਿੰਦ' (ਜੋ ਫਾਰਸੀ ਅੱਖਰਾਂ ਵਿਚ ਛਪਿਆ ਸੀ) ਤੇ ਸੰਨ 1954 ਵਿਚ 'ਸਮੇਂ ਸਮੇਂ ਦੀਆਂ ਗੱਲਾਂ'। ਉਸ ਪਿੱਛੋਂ 'ਅਮਰ ਪੰਜਾਬ' ਦੇ ਉਪੇਰਿਆਂ ਵਿਚ ਚੰਨ ਦੇ ਉਹ ਗੀਤ ਸਾਹਮਣੇ ਆਏ ਜੋ ਅੱਜ ਵੀ ਲੋਕਾਂ ਦੀ ਜ਼ੁਬਾਨ 'ਤੇ ਹਨ। ਅਸਲ ਵਿਚ ਇਹ ਓਪੇਰੇ ਦਰਸ਼ਕਾਂ ਦੀ ਵੱਡੀ ਗਿਣਤੀ ਦੇ ਸਾਹਮਣੇ ਖੇਡੇ ਗਏ, ਜਿਹਨਾਂ ਸਦਕਾ ਹੀ ਪੰਜਾਬ ਵਿਚ ਇਪਟਾ ਦੀ ਲਹਿਰ ਨੂੰ ਵਿਕਾਸ ਮਿਲਿਆ ਤੇ ਇਸ ਸਫਲਤਾ ਦਾ ਇਕ ਮਹੱਤਵਪੂਰਨ ਕਾਰਨ ਇਹਨਾਂ ਵਿਚਲਾ ਕਾਵਿ ਜਾਂ ਗੀਤ ਸਨ।

ਸੰਨ 1940 ਤੋਂ ਬਾਅਦ ਦੇ ਸਮੇਂ ਵਿਚ ਹੀ ਪ੍ਰਗਤੀਸ਼ੀਲ ਕਾਵਿ ਨੇ ਵਿਕਾਸ ਕੀਤਾ, ਕਈ ਪਰਿਵਰਤਨ ਦੇਖੇ, ਇਸ ਦੇ ਸਮੱਸਿਆਕਾਰ ਵੀ ਸਾਹਮਣੇ ਆਏ। ਇਉਂ ਚੰਨ ਦੀ ਕਵਿਤਾ ਨੂੰ ਮੋਹਨ ਸਿੰਘ, ਬਾਵਾ ਬਲਵੰਤ, ਪਿਆਰਾ ਸਿੰਘ ਸਹਿਰਾਈ, ਗੁਰਚਰਨ ਰਾਮਪੁਰੀ, ਸੰਤੋਖ ਸਿੰਘ ਧੀਰ, ਹਰਭਜਨ ਸਿੰਘ ਹੁੰਦਲ ਦੇ ਕਾਵਿ ਦੇ ਵਿਕਾਸ ਦੇ ਨਾਲ ਨਾਲ ਹੀ ਦੇਖਿਆ ਜਾਣਾ ਚਾਹੀਦਾ ਹੈ। ਕਿਉਂਕਿ ਸ਼ਾਇਰਾਂ ਵਿਚ ਪ੍ਰਗਤੀਸ਼ੀਲ ਕਵਿਤਾ ਇਕ ਪੜਾਅ 'ਤੇ ਖੜੋਂਦੀ ਨਹੀਂ, ਸਗੋਂ ਪਰਿਵਰਤਨ ਵਾਪਰਦੇ ਰਹੇ ਹਨ ਤੇ ਉਹਨਾਂ ਪਰਿਵਰਤਨਾਂ ਦੇ ਪ੍ਰਸੰਗ ਵਿਚ ਹੀ ਅਸੀਂ ਉਹਨਾਂ ਦੀ ਕਵਿਤਾ ਨੂੰ ਪੜ੍ਹਦੇ ਹਾਂ। ਚੰਨ ਨੇ ਵੀ ਸਮੇਂ ਦੇ ਉਹਨਾਂ ਪਰਿਵਰਤਨਾਂ ਤੇ ਵਿਕਾਸ ਨੂੰ ਧਿਆਨ ਵਿਚ ਰੱਖਿਆ ਹੈ। ਇਸ ਵਿਕਾਸ ਦੇ ਕੇਂਦਰ ਵਿਚ ਪ੍ਰਗਤੀਸ਼ੀਲ ਜਾਂ ਸਮਾਜਵਾਦੀ ਵਿਚਾਰਧਾਰਾ ਰਹੀ ਹੈ। ਚੰਨ ਦੀ ਕਵਿਤਾ ਅਜਿਹੇ ਵਿਕਾਸ ਤੇ ਵਿਚਾਰਧਾਰਾ ਨੂੰ ਪ੍ਰਤੀਬੱਧ ਹੈ। ਉਸਦੀ ਵਿਚਾਰਧਾਰਾ ਵਿਚ ਨਾ ਹੀ ਕੱਟੜਤਾ ਹੈ, ਨਾ ਹੀ ਬੰਧੇਜ ਤੇ ਨਾ ਹੀ ਨਿਰੋਲ ਰਾਜਨੀਤਕ ਚਿਹਨਾਂ ਦੀ ਸੀਮਾ। ਇਸ ਸੰਗ੍ਰਹਿ ਦੀ ਪਹਿਲੀ ਕਵਿਤਾ 'ਹੇ ਪਿਆਰੀ ਭਾਰਤ ਮਾਂ' ਉਸ ਦ੍ਰਿਸ਼ਟੀ ਤੋਂ ਜਿਸ ਚੇਤਨਾ ਦਾ ਸੰਚਾਰ ਕਰਦੀ ਹੈ ਉਸ ਵਿਚਲਾ ਸਭਿਆਚਾਰਕ ਸੰਕਲਪ ਬਹੁਤ ਧਿਆਨਯੋਗ ਹੈ। ਇਸ ਚੇਤਨਾ ਵਿਚ ਗਿੱਧਾ, ਭੰਗੜਾ, ਹਿਮਾਲਾ, ਗੰਗਾ, ਭਗਤ ਸਿੰਘ, ਮਹਾਤਮਾ ਬੁੱਧ, ਗਾਂਧੀ, ਝਾਂਸੀ ਦੀ ਰਾਣੀ ਇਕੋ ਸਮੇਂ ਸ਼ਾਮਲ ਹਨ। ਇਹ ਕਵਿਤਾ ਪ੍ਰਗਤੀਸ਼ੀਲ-ਰਾਸ਼ਟਰੀਅਤਾ ਨੂੰ ਪਰਿਭਾਸ਼ਤ ਕਰਨ ਦੀ ਪ੍ਰਕਿਰਿਆ ਨਾਲ ਵੀ ਸੰਬੰਧਤ ਰਹਿੰਦੀ ਹੈ:

*ਸਾਨੂੰ ਜੀਣਾ ਦੱਸਿਆ ਮਾਂ, ਤੇਰੀਆਂ ਮਸਤ ਬਹਾਰਾਂ ਨੇ।*
*ਸਾਨੂੰ ਮਰਨਾ ਦੱਸਿਆ ਮਾਂ, ਭਗਤ ਸਿੰਘ ਜਹੇ ਸਰਦਾਰਾਂ ਨੇ।*
*ਸਾਡੇ ਬੁੱਧ ਵਰਗੇ ਭਗਵਾਨ, ਤੇ ਸਾਡੇ ਗਾਂਧੀ ਜਿਹੇ ਇਨਸਾਨ,*
*ਉਹਨਾਂ ਤੋਂ ਸਿੱਖਿਆ ਪਾਂਦੇ ਹਾਂ।*

ਰਾਸ਼ਟਰੀਅਤਾ ਬਾਰੇ ਕਈ ਦ੍ਰਿਸ਼ਟੀਕੋਣ ਉਭਰਦੇ ਹਨ। ਰਾਜਨੀਤੀ ਵਿਚ, ਚਿੰਤਨ ਵਿਚ ਇਸ ਨਾਲ ਕਈ ਪ੍ਰਸ਼ਨ ਜੁੜੇ ਹੋਏ ਹਨ। ਕਾਵਿ ਵਿਚ ਇਸ ਬਾਰੇ ਇੱਥੇ ਸ਼ਾਇਰ ਦਾ ਸਰੋਕਾਰ ਤੇ ਪ੍ਰਗਟਾਅ ਪ੍ਰਗਤੀਸ਼ੀਲ ਦ੍ਰਿਸ਼ਟੀ ਨਾਲ ਸੰਬੰਧਤ ਰਹਿੰਦਾ ਹੈ। ਉਹ ਇਸ ਦ੍ਰਿਸ਼ਟੀ ਤੋਂ ਹੀ ਸਮਾਜਵਾਦੀ ਨਾਇਕਾਂ ਦੀ ਪਹਿਚਾਣ ਕਰਦਾ ਹੈ। ਇਥੇ ਹੀ ਚੰਨ ਦੇ ਕਾਵਿ ਦੇ ਕੁਝ ਹੋਰ ਮਹੱਤਵ ਯੋਗ ਪਹਿਲੂਆਂ ਦੇ ਵੀ ਅਸੀਂ ਸਾਹਮਣੇ ਆ ਜਾਂਦੇ ਹਾਂ, ਜਿਹਨਾਂ ਨਾਲ ਸੰਬੰਧਤ ਹੋ ਕੇ ਉਸਦੇ ਬਾਕੀ ਕਾਵਿ ਨੂੰ ਵੀ ਸਹਿਜੇ

ਹੀ ਗ੍ਰਹਿਣ ਕੀਤਾ ਜਾ ਸਕਦਾ ਹੈ। ਚੰਨ ਨੇ ਆਰੰਭ ਤੋਂ ਹੀ ਅਜਿਹੇ ਕਾਵਿ ਦੀ ਸਿਰਜਣਾ ਕੀਤੀ ਹੈ, ਜਿਸਦਾ ਮੂੰਹ ਲੋਕਾਂ ਵੱਲ ਰਿਹਾ ਹੈ। ਕਈ ਥਾਵਾਂ 'ਤੇ ਸੰਬੋਧਨ ਸਿੱਧੇ ਰੂਪ ਵਿਚ ਨਹੀਂ ਪਰ ਉੱਥੇ ਵੀ ਉਸ ਦਾ ਕਾਵਿ ਪਾਠਕ ਵੱਲੋਂ ਸੁਚੇਤ ਰਹਿੰਦਾ ਹੈ। ਅਜਿਹੇ ਕਾਵਿ ਵਿਚ ਕਦੇ ਵੀ ਸੰਚਾਰ ਦਾ ਸੰਕਟ ਨਹੀਂ ਵਾਪਰਦਾ। ਆਧੁਨਿਕ ਕਾਲ ਦੀ ਪੰਜਾਬੀ ਕਵਿਤਾ ਵਿਚ ਕਈ ਸ਼ੈਲੀਆਂ ਅਜਿਹੀਆਂ ਕਾਇਮ ਹੋਈਆਂ ਹਨ, ਜਿਹਨਾਂ ਦਾ ਆਧਾਰ ਬੌਧਿਕ ਜਟਿਲਤਾ ਹੈ। ਤੇਰਾ ਸਿੰਘ ਚੰਨ ਦੀ ਕਵਿਤਾ ਕਿਸੇ ਅਜਿਹੀ ਸ਼ੈਲੀ ਨਾਲ ਆਪਣਾ ਸਰੋਕਾਰ ਨਹੀਂ ਰੱਖਦੀ। ਲੋਕ-ਬੋਲੀ ਦੇ ਨੇੜੇ ਰਹਿੰਦੀ ਹੈ। ਇਸ ਦਾ ਇਕ ਕਾਰਨ ਇਹ ਵੀ ਹੋ ਸਕਦਾ ਹੈ ਕਿ ਉਹ ਹਮੇਸ਼ਾ ਲੋਕਾਂ ਵਿਚ ਸਰਗਰਮ ਤੇ ਕਾਰਜਸ਼ੀਲ ਰਿਹਾ ਹੈ, ਉਸਨੂੰ ਲੋਕ-ਕਰਤੱਵ ਕਾਵਿ ਦੀ ਇਸ ਜ਼ਿੰਮੇਵਾਰੀ ਵੱਲੋਂ ਵੀ ਚੇਤੰਨ ਰੱਖਦਾ ਰਿਹਾ ਹੈ। ਅਜਿਹਾ ਕਾਵਿ ਆਪਣੀ ਲੋਕ-ਪ੍ਰਕਿਰਤੀ ਕਰਕੇ ਵੀ ਪ੍ਰਗਤੀਸ਼ੀਲ ਰਹਿੰਦਾ ਹੈ ਤੇ ਅਜਿਹੇ ਕਾਵਿ ਵਿਚ ਵਿਅਕਤੀਵਾਦੀ ਝੁਕਾਅ ਉਭਰਨ ਦਾ ਵੀ ਕੋਈ ਖਦਸ਼ਾ ਨਹੀਂ ਹੁੰਦਾ। ਇਉਂ ਇਸ ਪ੍ਰਗਤੀਸ਼ੀਲ ਕਾਵਿ ਦਾ ਕਾਵਿ-ਸ਼ਾਸਤਰ ਹੋਰ ਆਧੁਨਿਕ ਝੁਕਾਵਾਂ ਵਾਲੇ ਕਾਵਿ ਤੋਂ ਵੱਖਰਾ ਹੋ ਜਾਂਦਾ ਹੈ। ਇਹ ਕਾਵਿ ਲੋਕ ਯਾਨਿਕ ਮੋਟਿਫ਼ਾਂ, ਚਿਹਨਾਂ, ਪ੍ਰਤੀਕਾਂ, ਤਰਜ਼ਾਂ ਨੂੰ ਵਧੇਰੇ ਸਵੀਕਾਰਦਾ ਹੈ। ਮੋਹਨ ਸਿੰਘ ਨੇ ਵੀ 'ਆਵਾਜ਼ਾਂ' ਤਕ ਪਹੁੰਚ ਕੇ ਲੋਕ-ਲਹਿਰਾਂ ਨਾਲ ਜੁੜਦਿਆਂ ਅਜਿਹੇ ਕਾਵਿ ਦੀ ਰਚਨਾ ਕੀਤੀ ਸੀ। ਚੰਨ ਦਾ ਸਿਰਜਿਆ ਗੀਤ 'ਕਾਗ ਸਮੇਂ ਦਾ ਬੋਲਿਆ' ਤਾਂ ਇਸਦੀ ਉਦਾਹਰਣ ਹੈ ਹੀ:

*ਕਾਗ ਸਮੇਂ ਦਾ ਬੋਲਿਆ, ਅਮਨਾਂ ਦੀ ਬੋਲੀ।*
*ਮਾਖਿਉਂ ਵਰਗੀ ਮਸਤੀ ਜਿਸ ਕਣ ਕਣ ਵਿਚ ਘੋਲੀ।*
*ਸ਼ੁੱਧ ਕੁੰਦਨ ਦੇ ਵਿਚ ਨੀ ਇਹਦੀ ਚੁੰਝ ਮੜ੍ਹਾਵੋ।*
*ਮੋਰ ਤੇ ਤਿੱਤਰ ਇਹਦਿਆਂ ਖੰਭਾਂ 'ਤੇ ਪਾਵੋ।*

ਉਸਦੀਆਂ ਲਿਖੀਆਂ 'ਭਗਤ ਸਿੰਘ ਦੀ ਵਾਰ', 'ਅਗਸਤ 1947 ਦੀ ਵਾਰ' ਵੀ ਪਰੰਪਰਕ ਵਾਰਾਂ ਵਾਂਗ ਨਹੀਂ ਲਿਖੀਆਂ ਗਈਆਂ, ਸਗੋਂ ਲੋਕ-ਸ਼ੈਲੀ ਵਿਚ ਲਿਖੀਆਂ ਉਹਨਾਂ ਆਧੁਨਿਕ ਵਾਰਾਂ ਦੇ ਪ੍ਰਸੰਗ ਵਿਚ ਪੜ੍ਹੀਆਂ ਜਾਣੀਆਂ ਚਾਹੀਦੀਆਂ ਹਨ, ਜਿਹਨਾਂ ਦੀ ਰਚਨਾ ਮੋਹਨ ਸਿੰਘ, ਪਿਆਰਾ ਸਿੰਘ ਸਹਿਰਾਈ, ਹਜ਼ਾਰਾ ਸਿੰਘ ਗੁਰਦਾਸਪੁਰੀ ਨੇ ਕੀਤੀ ਹੈ, ਜਾਂ ਜਿਸ ਪ੍ਰਭਾਵ ਨੂੰ ਅੰਮ੍ਰਿਤਾ ਪ੍ਰੀਤਮ ਨੇ 'ਮੈਂ ਤਵਾਰੀਖ ਹਾਂ ਹਿੰਦ ਦੀ' ਵਿਚ ਕਾਇਮ ਕੀਤਾ ਹੈ। ਛੰਦ ਤੇ ਬਿਆਨ ਦਾ ਸੰਜਮ ਦੋਨਾਂ ਵਾਰਾਂ ਵਿਚ ਆਰੰਭ ਤੋਂ ਹੀ ਤੁਹਾਨੂੰ ਆਪਣੀ ਪਕੜ ਵਿਚ ਲੈ ਲੈਂਦਾ ਹੈ:

*ਜਦ ਚੜ੍ਹਿਆ ਮੇਰੇ ਦੇਸ਼ 'ਤੇ ਸੀ ਸੰਨ ਸਨਤਾਲੀ।*
*ਓਹਦੀ ਝੋਲੀ ਪਾ ਬਗ਼ਾਵਤਾਂ, ਲੰਘ ਗਿਆ ਛਿਆਲੀ।*
*ਉਹਨੇ ਅੱਗ ਬਦਲੇ ਦੀ ਇਸ ਤਰ੍ਹਾਂ, ਹਰ ਦਿਲ ਵਿਚ ਬਾਲੀ।*
*ਹੋ ਗਈ ਗੋਰੇ ਜ਼ੁਲਮ ਦੀ ਦੇਹ ਸੜਕੇ ਕਾਲੀ।*

(ਅਗਸਤ 1947 ਦੀ ਵਾਰ)

*ਅਜੇ ਕੱਲ੍ਹ ਦੀ ਗੱਲ ਹੈ ਸਾਥੀਓ, ਕੋਈ ਨਹੀਂ ਪੁਰਾਣੀ।*
*ਜਦ ਜਕੜੀ ਸੀ ਪਰਦੇਸੀਆਂ, ਇਹ ਹਿੰਦ ਨਿਮਾਣੀ।*
*ਜਦ ਘਰ ਘਰ ਗੋਰੇ ਜ਼ੁਲਮ ਦੀ, ਟੁਰ ਪਈ ਕਹਾਣੀ।*
*ਉਹਨੇ ਮੇਰੇ ਦੇਸ਼ ਪੰਜਾਬ ਦੀ, ਆ ਮਿੱਟੀ ਛਾਣੀ।*

(ਭਗਤ ਸਿੰਘ ਦੀ ਵਾਰ)

ਵਾਰ ਨੇ ਆਪਣੇ ਛੰਦ-ਪ੍ਰਬੰਧ ਤੇ ਵਿਸ਼ੇਸ਼ ਸ਼ਬਦਾਵਲੀ ਨਾਲ ਜਿਸ ਵੇਗ ਤੇ ਚੜ੍ਹਤ ਨੂੰ



ਕਾਇਮ ਕਰਨਾ ਹੁੰਦਾ ਹੈ, ਉਸਦੀ ਚੰਨ ਨੂੰ ਸੋਝੀ ਇਸੇ ਲਈ ਹੈ ਕਿਉਂਕਿ ਉਹ ਕਵਿਤਾ ਦੇ ਛੰਦ-ਪ੍ਰਬੰਧ ਵੱਲੋਂ ਬਹੁਤ ਸੁਚੇਤ ਰਹਿੰਦਾ ਹੈ। ਉਸਦੀਆਂ ਬਹੁਤ ਸਾਰੀਆਂ ਕਵਿਤਾਵਾਂ ਅਜਿਹੀਆਂ ਹਨ, ਜਿਹਨਾਂ ਵਿਚ ਬਾਵਾ ਬਲਵੰਤ ਵਾਂਗ ਵੱਡ-ਆਕਾਰੇ ਤੋਲ ਅਪਣਾਏ ਗਏ ਹਨ। ਉਹ ਬੜੀ ਚੇਤਨਾ ਨਾਲ ਅਜਿਹੀਆਂ ਕਵਿਤਾਵਾਂ ਦੇ ਬਿਰਤਾਂਤ ਤੇ ਬਿਆਨ ਨੂੰ ਨਿਯੰਤਰਨ ਵਿਚ ਰੱਖਦਾ ਹੈ। ਇਹ ਉਸਦੀ ਕਵਿਤਾ ਦੀ ਤਕਨੀਕੀ ਚੇਤਨਾ ਦਾ ਪ੍ਰਮਾਣ ਹੈ। ਅਜਿਹੀਆਂ ਸਤਰਾਂ:

*ਬੜਾ ਚਿਰ ਸੋਚਿਆ ਕਲ੍ਹ ਤਕ ਕਿਸੇ ਸਿੱਟੇ 'ਤੇ ਨਾ ਪੁੱਜਿਆ*
*ਕਿ ਕੀਕੂੰ ਇਕ ਲਹੂ ਤੇ ਮਾਸ ਦਾ ਮੇਰੇ ਜਿਹਾ ਬੰਦਾ*
*ਜਬਰ ਦੇ ਤੇਜ਼ ਆਰੇ ਹੇਠ ਆਪਣਾ ਤਨ ਚਿਰਾਂਦਾ ਹੈ*
*ਉਹਦੀ ਹਿੰਮਤ ਕਿਉਂ ਨਹੀਂ ਡੋਲਦੀ, ਕਿਉਂ ਦਰਦ ਨਹੀਂ ਹੁੰਦਾ*
*ਉਹਦਾ ਮੁਖੜਾ ਦੋ ਹਿੱਸਿਆਂ ਵਿਚ ਵੀ ਪਿਆ ਮੁਸਕਰਾਂਦਾ ਹੈ।*

(ਹੈਰਾਨੀ ਦੂਰ ਹੋਈ)

*ਮੈਂ ਰਸਮੀ ਗੱਲ ਨਹੀਂ ਕਰਦਾ ਮੈਂ ਦਿਲ ਦੀ ਤਹਿ 'ਚੋਂ ਕਹਿੰਦਾ ਹਾਂ,*
*ਇਹਨਾਂ ਪਿਛਲੇ ਦਿਨਾਂ ਵਿਚ ਤੂੰ ਬੜਾ ਹੀ ਯਾਦ ਆਇਆ ਏਂ।*
*ਮੇਰੇ ਦਿਲ ਦੇ ਬਨੇਰੇ 'ਤੇ ਤੂੰ ਮੁਸਕਰਾਇਆ ਏਂ ਫੁੱਲ ਵਾਂਗੂੰ,*
*ਅਤੇ ਇਕ ਵਾਸ਼ਨਾ ਬਣਕੇ ਮੇਰੇ ਸਭ ਕੁਝ 'ਤੇ ਛਾਇਆ ਏਂ।*

(ਪੰਡਤ ਨਹਿਰੂ)

ਅਜਿਹੇ ਵੱਡ-ਆਕਾਰੇ ਤੋਲਾਂ ਵਾਲੀਆਂ ਕਵਿਤਾਵਾਂ ਤੋਂ ਲੈ ਕੇ ਲੂਣਾ-16 ਨੂੰ ਸਮਰਪਿਤ 'ਇਹ ਕਿਹਾ ਅਲੌਕਿਕ ਪੰਛੀ' ਵਰਗੀ ਖੁੱਲ੍ਹੀ ਕਵਿਤਾ ਤੇਰਾ ਸਿੰਘ ਚੰਨ ਇਹੋ ਜਿਹੀ ਤਕਨੀਕੀ ਚੇਤਨਾ ਨਾਲ ਲਿਖਦਾ ਹੈ। ਇਸਦਾ ਕਾਰਨ ਇਹੀ ਹੈ ਕਿ ਉਹ ਖੁੱਲ੍ਹੀ ਕਵਿਤਾ ਨੂੰ ਵੀ ਕਈ ਅੱਜੋਕੇ ਕਵੀਆਂ ਵਾਂਗ ਨਾ ਹੀ ਬੇਮੁਹਾਰ ਛੱਡਦਾ ਹੈ ਤੇ ਨਾ ਹੀ ਨਿਰੋਲ ਗੱਦ ਬਣ ਜਾਣ ਦਿੰਦਾ ਹੈ। ਉਹ ਕਵਿਤਾ ਦੇ ਰਿਦਮ, ਉਸ ਵਿਚਲੀ ਕਾਵਿਕਤਾ ਵੱਲੋਂ ਚੇਤੰਨ ਰਹਿੰਦਾ ਹੈ। ਇਸੇ ਲਈ ਨਾ ਹੀ ਕਵਿਤਾ 'ਤੇ ਬੇਲੋੜੇ ਸੰਕਲਪਾਂ ਦਾ ਭਾਰ ਪਾਉਂਦਾ ਹੈ, ਨਾ ਹੀ ਬੇਲੋੜੇ ਅਲੰਕਾਰਾਂ, ਪ੍ਰਤੀਕਾਂ ਅਤੇ ਨਾ ਹੀ ਵਾਧੂ ਪ੍ਰਯੋਗਾਂ ਦਾ।

ਇਉਂ ਪ੍ਰਗਤੀਸ਼ੀਲ ਵਿਚਾਰਧਾਰਾ ਨਾਲ ਸੰਬੰਧਤ ਪੱਖਾਂ ਦੇ ਨਾਲ ਨਾਲ ਇਹਨਾਂ ਕਵਿਤਾਵਾਂ ਦੀ ਤਕਨੀਕੀ ਪਰਬੀਨਤਾ ਵੱਲ ਵੀ ਧਿਆਨ ਰਹਿਣਾ ਜ਼ਰੂਰੀ ਹੈ। ਇਸ ਸੰਯੁਕਤ ਚੇਤਨਾ ਨਾਲ ਹੀ ਇਹਨਾਂ ਦਾ ਅਧਿਐਨ ਹੋਣਾ ਚਾਹੀਦਾ ਹੈ, ਭਾਵੇਂ ਉਹ ਨਜ਼ਮਾਂ ਹੋਣ, ਵਾਰਾਂ, ਗੀਤ ਜਾਂ ਅੰਤ 'ਤੇ ਅੰਕਿਤ ਕੀਤੀਆਂ ਹੋਈਆਂ ਗ਼ਜ਼ਲਾਂ।

ਮੇਰਾ ਜ਼ੋਰ ਇਸ ਗੱਲ 'ਤੇ ਹੈ ਕਿ ਇਸ ਸੰਗ੍ਰਹਿ ਦੀਆਂ ਕਵਿਤਾਵਾਂ ਨੂੰ ਸੰਨ 1940 ਤੋਂ ਪਿੱਛੋਂ ਦੀ ਪੰਜਾਬੀ ਕਵਿਤਾ ਦੇ ਵਿਕਾਸ ਦੇ ਪ੍ਰਸੰਗ ਵਿਚ ਪੜ੍ਹਿਆ ਜਾਣਾ ਚਾਹੀਦਾ ਹੈ, ਕਿਉਂਕਿ ਤੇਰਾ ਸਿੰਘ ਚੰਨ ਨੂੰ ਉਸ ਵਿਕਾਸ ਦੀ ਪਛਾਣ ਸੀ। ਇਸ ਕਾਵਿ ਨੂੰ ਉਸ ਵਿਕਾਸ ਨਾਲੋਂ ਤੋੜ ਕੇ ਨਹੀਂ ਪੜ੍ਹਿਆ ਜਾਣਾ ਚਾਹੀਦਾ। ਇਉਂ ਇਸ ਕਾਵਿ ਦੇ ਇਤਿਹਾਸਕ ਮਹੱਤਵ ਵੱਲੋਂ ਅਸੀਂ ਵੱਧ ਚੇਤੰਨ ਹੋ ਸਕਾਂਗੇ।

* ਪੁਸਤਕ 'ਕਾਗ ਸਮੇਂ ਦਾ ਬੋਲਿਆ' ਦੀ ਪ੍ਰਵੇਸ਼ਕਾ

[ਡੀ-132, ਮਾਨਸਰੋਵਰ ਗਾਰਡਨ, ਨਵੀਂ ਦਿੱਲੀ-110 015]

# ਤੇਰਾ ਸਿੰਘ ਚੰਨ ਦਾ ਕਾਵਿ ਲੋਕ

ਲਾਭ ਸਿੰਘ ਖੀਵਾ

ਤੇਰਾ ਸਿੰਘ ਚੰਨ ਦੀ ਸਮੁੱਚੀ ਸ਼ਖ਼ਸੀਅਤ ਰਾਜਨੀਤਕ ਮਾਹੌਲ ਦੀ ਉਪਜ ਸੀ । ਉਸ ਦੀ ਸੋਚ ਤੇ ਕਾਰਜ ਨੂੰ ਖੱਬੇ ਪੱਖੀ ਸਿਆਸਤ ਨੇ ਪ੍ਰੇਰਿਆ, ਮਾਂਜਿਆ-ਸੰਵਾਰਿਆ, ਉਸਾਰਿਆ, ਡੌਲਿਆ ਤੇ ਉਭਾਰਿਆ ਸੀ । ਇਸ ਸਿਆਸਤ ਦੀ ਵਿਚਾਰਧਾਰਕ ਪ੍ਰਤੀਬੱਧਤਾ ਦਾ ਤੋਰਿਆ ਉਹ ਮੰਜ਼ਿਲ-ਏ -ਮਕਸੂਦ ਦਾ ਰਾਹੀ ਰਿਹਾ। ਅਜਿਹੇ ਰਾਹੀਆਂ ਉੱਤੇ ਉਨ੍ਹਾਂ ਦੀ ਲਿਆਕਤ ਤੇ ਸਮਰੱਥਾ ਮੁਤਾਬਕ ਜਿਹੜੀ ਵੀ ਜ਼ਿੰਮੇਵਾਰੀ ਆਇਦ ਕੀਤੀ ਜਾਂਦੀ ਹੈ, ਉਸ ਨੂੰ ਉਹ ਸਿਪਾਹੀਆਂ ਵਾਂਗ ਨਿਭਾਉਂਦੇ ਹਨ ਇਹ ਪ੍ਰਤੀਬੱਧ ਰਾਹੀ ਫਿਰ ਸਿਪਾਹੀ ਵਿਚ ਰੂਪਾਂਤਰਤ ਹੋ ਜਾਂਦਾ ਹੈ।ਮੰਜ਼ਲ-ਏ-ਮਕਸੂਦ ਵੱਲ ਤੁਰਦਿਆ ਇਸ ਸਿਪਾਹੀ ਨੂੰ ਕੋਈ ਵੀ ਡਿਊਟੀ ਨਿਭਾਉਣ ਲਈ ਕਿਹਾ ਜਾ ਸਕਦਾ ਹੈ। ਇਹ ਡਿਊਟੀ ਉਸਦੇ ਯੋਗਤਾ ਅਤੇ ਰੁਚੀ ਮੁਤਾਬਕ ਹੋਵੇ ਤਾਂ ਚੰਗੇ ਨਤੀਜੇ ਨਿਕਲ ਸਕਦੇ ਹਨ। ਫਿਰ ਕੁਝ ਸਿਪਾਹੀ ਆਪਣੇ ਬਾਹੂਬਲ ਸਦਕਾ ਤਲਵਾਰ ਦੇ ਧਨੀ ਬਣਦੇ ਹਨ ਅਤੇ ਕੁਝ ਉਨ੍ਹਾਂ ਲਈ ਜਿੱਤ ਦੇ ਮਾਹੌਲ ਨੂੰ ਸਾਜ਼ਗਾ ਬਣਾਉਣ ਵਾਸਤੇ ਚਿੰਤਨ ਤੇ ਚੇਤਨਾ ਦੇ ਸਿਪਾਹੀ ਬਣਕੇ ਬਰਾਬਰ ਤਾਲ ਨਾਲ ਤਾਲ ਮਿਲਾਉਂ ਤੁਰਦੇ ਹਨ। ਇਹੀ ਤਾਂ ਸੰਤ-ਸਿਪਾਹੀ ਹੁੰਦੇ ਹਨ। ਤਲਵਾਰ ਦੇ ਧਨੀਆਂ ਦੇ ਨਾਲ ਨਾਲ ਕਲਮ ਦੇ ਧ ਵੀ ਮੋਰਚਿਆਂ ਤਕ ਲੜਦੇ ਰਹੇ ਹਨ। ਬਸ, ਤੇਰਾ ਸਿੰਘ ਚੰਨ ਇਸ ਤਰ੍ਹਾਂ ਦਾ ਹੀ ਪ੍ਰਤੀਬੱਧ ਰਾਹੀ ਕਲਮ ਦਾ ਸਿਪਾਹੀ ਸੀ। ਇਸ ਸਿਧਾਂਤਕ ਪਰਿਪੇਖ ਵਿਚੋਂ ਹੀ ਉਸਦੇ ਕਾਵਿ-ਲੋਕ ਦੀ ਗਗਨਮੁਖੀ ਦੁਮੇਲਮੁਖੀ ਸੀਰਤ ਤੇ ਸੂਰਤ ਨੂੰ ਅੰਕਿਆ ਜਾ ਸਕਦਾ ਹੈ।

ਮੁੱਢਲੇ ਤੌਰ 'ਤੇ ਤੇਰਾ ਸਿੰਘ ਚੰਨ ਦੇ ਕਾਵਿ-ਲੋਕ ਦੀ ਸੂਰਤ ਨੂੰ ਪਛਾਣਿਆ ਤੇ ਨਿਖਾਰਿਆ ਕੋਟਾ (ਬਲੋਚਿਸਤਾਨ) ਵਿਖੇ ਪ੍ਰਸਿੱਧ ਕਵੀ ਗੁਰਦਾਸ ਰਾਮ ਆਲਮ ਨੇ, ਅਤੇ ਸੀਰਤ ਵਿਚ ਲੋਕ-ਸੇਵ ਭਰੀ ਮਾਰਕਸਵਾਦ ਦੇ ਅਧਿਐਨ ਅਤੇ ਖੱਬੀ ਸਿਆਸਤ ਪ੍ਰਤੀ ਪ੍ਰੇਰਤ ਕਰਨ ਵਾਲੇ ਰਾਜਵੰਤ ਸਿੰ ਰਾਣਾ ਤੇ ਕਾਮਰੇਡ ਅਵਤਾਰ ਸਿੰਘ ਮਲਹੋਤਰਾ ਨੇ। ਅੱਗੇ ਜਾ ਕੇ ਉਸ ਦਾ ਕਾਵਿ-ਲੋਕ ਚਾਰ ਕੂਟ ਤਕ ਫੈਲਿਆ। ਇਹ ਕੂਟਾਂ ਸਨ- ਰਾਜਨੀਤਕ ਸਰਗਰਮੀ, ਸਟੇਜੀ ਕਵੀ-ਦਰਬਾਰ, ਇਪਟਾ ਵਰਗ ਲੋਕ-ਪੱਖੀ ਰੰਗਮੰਚ ਅਤੇ ਲੇਖਕ ਜੱਥੇਬੰਦੀ। ਕਦੇ ਉਹ ਇਕ ਕੂਟ ਵੱਲ ਤੁਰਿਆ ਪਾਰਟੀ-ਆਦੇ ਮੁਤਾਬਕ ਜੇਲ੍ਹ ਜਾਂਦਾ, ਦੂਜੀ ਕੂਟ ਕਵੀ-ਦਰਬਾਰਾਂ ਦਾ ਨਾਇਕ-ਕਵੀ ਬਣਕੇ ਕਲਮ ਨੂੰ ਤਲਵਾ ਵਾਂਗ ਵਾਹੁੰਦਾ, ਤੀਜੀ ਕੂਟ ਉਸ ਦਾ ਰੰਗਮੰਚ ਗੀਤ-ਨਾਟਾਂ ਰਾਹੀਂ ਲੋਕ-ਚੇਤਨਾ ਪ੍ਰਚੰਡ ਕਰਦਾ ਅ ਚੌਥੀ ਕੂਟ ਉਹ ਲੇਖਕਾਂ ਨੂੰ ਜੱਥੇਬੰਦ ਕਰਕੇ ਖੱਬੀ ਸੋਚ ਦੇ ਲੜ ਲਾਉਂਦਾ। ਇਸ ਤਰ੍ਹਾਂ ਦੀ ਸੀਰਤ ਸੁਭਾਅ ਵਾਲਾ ਸੀ ਉਸਦਾ ਭਰਿਆ-ਭੁਕੰਨਿਆ ਲੋਕਮੁਖੀ ਕਾਵਿ-ਲੋਕ। ਕਮਿਊਨਿਸਟ ਪਾਰਟੀ ਜਲਸਿਆਂ ਜਲੂਸਾਂ ਅਤੇ ਗੁਰਦੁਆਰਿਆਂ ਵਿਚ ਅੰਗਰੇਜ਼ ਹਕੂਮਤ ਵਿਰੁੱਧ ਕਵਿਤਾ ਲਿਖਣ-ਬੋਲ ਦੇ ਮੌਕਿਆਂ ਨੇ ਉਸਦੀਆਂ ਕਾਵਿ-ਕਿਰਨਾਂ ਨੂੰ ਉਰਜਾ ਬਖ਼ਸ਼ੀ। 'ਨਵਾਂ ਜ਼ਮਾਨਾ' ਅਖ਼ਬਾਰ ਵਿਚ ਕੰ ਕਰਦਿਆਂ ਉਸਨੇ ਸ਼ਬਦ-ਚੋਣ ਦੇ ਤਲਿਸਮ ਨੂੰ ਸਮਝਿਆ। ਓਪੇਰੇ ਲਿਖਦਿਆਂ ਗੀਤ-ਸਿਰਜਣਾ ਅਭਿਆਸ ਤੇ ਯੋਗਤਾ ਨੇ ਉਸਦੇ ਕਾਵਿ ਨੂੰ ਹੋਰ ਪਾਸਾਰ ਮੁਹੱਈਆ ਕੀਤੇ। ਕਵੀ-ਦਰਬਾਰਾਂ ਨੇ ਉ ਨੂੰ ਕਵਿਤਾ ਦੇ ਲੋਕਮੁਖੀ ਤੇ ਲੋਕ-ਪੱਖੀ ਹੋਣ ਦੀ ਮਹੱਤਤਾ ਤੋਂ ਜਾਣੂ ਕਰਵਾਇਆ । ਪ੍ਰਗੀਤਕਤ ਲੋਕਪ੍ਰੀਆ ਛੰਦ, ਸੰਬੋਧਨੀ ਸਰੋਤਾਮੁਖੀ ਕਾਵਿ-ਸ਼ੈਲੀ ਆਦਿ ਕਾਵਿ-ਵਿਸ਼ੇਸ਼ਤਾਈਆਂ ਨੇ ਚੰਨ ਕਾਵਿ-ਲੋਕ ਦੀ ਰਾਜਨੀਤਕ ਸੁਰ ਨੂੰ ਸਰੋਤਿਆਂ ਪਾਠਕਾਂ ਲਈ ਮਾਨਣਯੋਗ ਤੇ ਪ੍ਰਵਾਨਯੋਗ ਬਣਾ ਰੱਖਿਆ ।

ਚੰਨ ਦਾ ਪਲੇਠਾ ਕਾਵਿ-ਸੰਗ੍ਰਹਿ 'ਸਿਸਕੀਆਂ' ਦੇਸ਼ ਦੀਪਕ ਮੰਡਲ ਰਾਵਲਪਿੰਡੀ ਵੱਲੋਂ



1943 ਵਿਚ ਪ੍ਰਕਾਸ਼ਤ ਕੀਤਾ ਜਾਂਦਾ ਹੈ।'ਜੈ ਹਿੰਦ' 1945 ਵਿਚ ਫ਼ਾਰਸੀ ਲਿਪੀ ਰਾਹੀਂ ਜੰਮੂ ਵਿਖੇ ਛਪਦਾ ਹੈ। ਤੀਜਾ ਕਾਵਿ-ਸੰਗ੍ਰਹਿ 'ਸਮੇਂ ਸਮੇਂ ਦੀਆਂ ਗੱਲਾਂ' 1954 ਵਿਚ ਪੀਪਲਜ਼ ਬੁੱਕ ਸ਼ਾਪ ਜਲੰਧਰ ਪ੍ਰਕਾਸ਼ਤ ਕਰਦਾ ਹੈ, ਜਿਸਦਾ ਮੁੱਖਬੰਦ ਗੁਰਬਖ਼ਸ਼ ਸਿੰਘ ਪ੍ਰੀਤਲੜੀ ਦਾ ਲਿਖਿਆ ਹੋਇਆ ਹੈ। ਫ਼ਿਕਰ ਤੌਂਸਵੀ ਤੇ ਨਵਤੇਜ ਸਿੰਘ ਵਰਗੇ ਸਮਕਾਲੀ ਲੇਖਕ ਚੰਨ ਦੀ ਕਾਵਿ-ਪ੍ਰਤਿਭਾ ਤੇ ਸਮਰੱਥਾ ਤੋਂ ਖਾਸੇ ਮੁਤਾਸਰ ਸਨ। ਦਰਅਸਲ, ਉਸਦੇ ਸਮੁੱਚੇ ਕਾਵਿ-ਲੋਕ ਦਾ ਮੁਜੱਸਮਾ 1995 ਵਿਚ ਛਪਿਆ ਉਸ ਦਾ ਆਖਰੀ ਕਾਵਿ ਸੰਕਲਨ 'ਕਾਗ ਸਮੇਂ ਦਾ ਬੋਲਿਆ' ਬਣਦਾ ਹੈ, ਜਦੋਂ ਇਸ ਨੂੰ ਗੁਰਸ਼ਰਨ ਸਿੰਘ ਦਾ ਬਲਰਾਜ ਸਾਹਨੀ ਯਾਦਗਾਰੀ ਪ੍ਰਕਾਸ਼ਨ ਪਾਠਕਾਂ ਸਨਮੁਖ ਕਰਦਾ ਹੈ। ਇਸ ਪੁਸਤਕ ਵਿਚ ਉਸਦੀਆਂ 1943 ਤੋਂ ਲੈ ਕੇ 1975 ਤਕ ਲਿਖੀਆਂ ਚੋਣਵੀਆਂ ਕਵਿਤਾਵਾਂ, ਓਪੇਰੇ ਅਤੇ ਗੀਤ-ਨਾਟ ਸ਼ਾਮਲ ਹਨ। ਇਸ ਦੀਆਂ ਭੂਮਿਕਾਵਾਂ ਡਾ. ਸੁਤਿੰਦਰ ਸਿੰਘ ਨੂਰ ਅਤੇ ਡਾ. ਆਤਮਜੀਤ ਨੇ ਲਿਖੀਆਂ ਹਨ। ਇਹ ਭੂਮਿਕਾਵਾਂ ਚੰਨ ਦੀ ਕਵਿਤਾ ਤੇ ਓਪਰਿਆਂ ਨੂੰ ਪਹਿਲੀ ਵਾਰ ਅਕਾਦਮਿਕ ਹਲਕਿਆਂ ਤਕ ਪਛਾਣਯੋਗ ਬਣਾਉਂਦੀਆਂ ਹਨ ਅਤੇ ਸਾਹਿਤ-ਚਿੰਤਕਾਂ ਦੀ ਅਣਗਹਿਲੀ ਤੇ ਅਣਗੌਲੀ ਪਹੁੰਚ 'ਤੇ ਉਂਗਲ ਧਰਦੀਆਂ ਹਨ। ਚੰਨ ਦੇ ਸਮੁੱਚੇ ਕਾਵਿ-ਲੋਕ ਦੇ ਦਰਸ਼ਨ ਕਰਾਉਣ, ਉਸ ਦੇ ਸੰਕਲਤ ਕਰਨ ਤੇ ਸੰਭਾਲਣ ਵਿਚ ਇਸ ਪੁਸਤਕ ਦੇ ਯੋਗਦਾਨ ਨੂੰ ਪੰਜਾਬੀ ਸਾਹਿਤ ਦੇ ਇਤਿਹਾਸ ਵਿਚ ਸਦਾ ਯਾਦ ਰੱਖਿਆ ਜਾਵੇਗਾ। ਕਵੀ ਦੇ ਸੰਸਾਰ ਨੂੰ ਵਿਦਾਅ ਆਖ ਜਾਣ ਤੋਂ ਬਾਅਦ ਇਸ ਪੁਸਤਕ ਦੀ ਮਹੱਤਤਾ ਹੋਰ ਉਜਾਗਰ ਹੋਈ ਹੈ।

ਚੰਨ ਦੇ ਕਾਵਿ-ਲੋਕ ਦੀ ਸਮੁੱਚੀ ਸੂਰਤ ਨੂੰ ਉਸਦੇ ਵਿਭਿੰਨ ਤਿੱਖੇ ਨੈਣ-ਨਕਸ਼ਾਂ ਰਾਹੀਂ ਵੇਖਿਆ ਜਾ ਸਕਦਾ ਹੈ। ਉਸ ਦੀਆਂ ਕਵਿਤਾਵਾਂ, ਗ਼ਜ਼ਲਾਂ, ਵਾਰਾਂ, ਗੀਤਾਂ ਤੇ ਓਪੇਰਿਆਂ ਦੇ ਪ੍ਰਗੀਤਾਂ ਨੇ ਉਸਦੇ ਕਾਵਿ-ਲੋਕ ਦੇ ਮੂੰਹ-ਮੁਹਾਂਦਰੇ ਨੂੰ ਖਿੱਚ-ਭਰਪੂਰ, ਦਿਲਕਸ਼ ਤੇ ਪ੍ਰਭਾਵਸ਼ਾਲੀ ਬਣਾਇਆ ਹੈ। ਨਮੂਨੇ ਵਜੋਂ ਨਿਮਨ ਬੰਦ ਪੜ੍ਹੇ ਜਾ ਸਕਦੇ ਹਨ:

*ਕੁਦਰਤ ਦੀ ਉਹ ਮੂਰਤ ਮੋਹਣੀ, ਜਾਂਦੇ ਰਾਹੀਆਂ ਨੂੰ ਖਲ੍ਹਿਆਰੇ।*
*ਕਰ ਗੁਸਤਾਖੀ ਚਿਹਰੇ ਉੱਤੇ, ਆਵਣ ਵਾਲ ਜੋ ਨਖ਼ਰਿਆਂ ਵਾਲੇ।*
*ਜਾਪਣ ਦੁੱਧ ਦੇ ਸਾਗਰ ਅੰਦਰ, ਤਰਦੇ ਨਾਗ ਜ਼ਹਿਰੀਲੇ ਕਾਲੇ।*

(ਉਹ ਮੈਨੂੰ ਤੱਕ ਕੇ ਕਿਉਂ ਹੱਸੀ)

*ਜਦੋਂ ਇਹ ਗੂੰਜ ਪਹੁੰਚੀ, ਸਾਮਰਾਜੀ ਜਕੜ ਵਿਚ, ਜਕੜੇ ਹੋਏ ਲੋਕਾਂ ਦੇ ਕੰਨਾਂ ਵਿਚ,*
*ਤਾਂ ਹੱਥਕੜੀਆਂ ਕੜਕ ਉੱਠੀਆਂ, ਜ਼ੰਜੀਰਾਂ ਟੁੱਟਣ ਨੂੰ ਕੁੱਦੀਆਂ।*
*ਪਹਾੜਾਂ ਸਾਗਰਾਂ ਨੂੰ ਚੀਰਦੀ ਇਹ ਗੂੰਜ, ਹਰ ਨੁੱਕਰ 'ਚ ਜਾ ਪਹੁੰਚੀ,*
*ਅਤੇ ਇਸ ਰੂਹ ਆਜ਼ਾਦੀ ਦੀ, ਹਰ ਇਕ ਸੀਨੇ 'ਚ ਜਾ ਫੂਕੀ।*

(ਅਰੋਰਾ ਦੀ ਪਹਿਲੀ ਸ਼ਲਕ)

*ਖੁਦਾ ਦੇ ਹੁੰਦਿਆਂ ਵੇਦਾਂ ਕੁਰਆਨਾਂ 'ਤੇ ਕੀ ਬੀਤੀ,*
*ਵਿਚਾਲੇ ਲੜ ਪਈਆਂ ਲਹਿਰਾਂ ਤਾਂ ਤੂਫਾਨਾਂ 'ਤੇ ਕੀ ਬੀਤੀ।*
*ਪਿਆਸੇ ਬੁੱਲ੍ਹ ਜਦੋਂ ਬੇੜੀ ਦੇ, ਕੰਢਾ ਚੁੰਮਣ ਵਾਲੇ ਸਨ,*
*ਬਦਲ ਗਏ ਝੱਟ ਮਲਾਹ, ਉਹਨਾਂ ਦੇ ਈਮਾਨਾਂ 'ਤੇ ਕੀ ਬੀਤੀ।*

(ਗ਼ਜ਼ਲ)

*ਸਤਲੁਜ ਕੰਢੇ ਆਨਕੇ ਜਦ ਬਲੀਆਂ ਅੱਗਾਂ,*
*ਵਧ ਕੇ ਗਰਮੀ ਘੁੱਟ ਲਈਆਂ ਸਤਲੁਜ ਦੀਆਂ ਰਗਾਂ।*
*ਉਹਦੇ ਮੂੰਹ 'ਚੋਂ ਵਗਕੇ ਆ ਗਈਆਂ ਛਾਤੀ 'ਤੇ ਝੱਗਾਂ,*

ਉਦੋਂ ਲਹਿ ਕੇ ਗਲ਼ ਵਿਚ ਪੈ ਗਈਆਂ ਪੰਜਾਬੀ ਪੱਗਾਂ।

(ਭਗਤ ਸਿੰਘ ਦੀ ਵਾ

ਮੇਰੇ ਖਿਆਲਾਂ ਦੀ ਰਾਤ ਅੰਦਰ, ਇਹ ਕੌਣ ਆਇਆ ਹੈ ਅੱਜ ਸਵੇਰੇ।
ਕਿ ਜਿਸ ਨੂੰ ਵਿਹੰਦੇ ਹੀ ਦੌੜ ਗਏ ਨੇ, ਮਹੀਨ ਵਿੱਥਾਂ 'ਚ ਘੁੱਪ ਹਨੇਰੇ।
ਸੰਭਲ ਸੰਭਲ ਕੇ ਉਹ ਪੱਬ ਟਿਕਾਂਦੀ, ਨਜ਼ਰ ਬਚਾ ਕੇ ਪਿਛਾਂਹ ਨੂੰ ਵਿਹੰਦੀ,
ਕਦਮ ਕਦਮ 'ਤੇ ਜ਼ਮੀਂ ਦੇ ਬੁੱਲ੍ਹਾਂ 'ਚ, ਚਾਪ ਜਿਸ ਦੀ ਨੇ ਗੀਤ ਕੇਰੇ।

(ਨਵੀਂ ਸੋਚ)

ਮੁੜ ਕੇ ਵੇਲ ਆ ਸਰੂ ਦੇ ਗਲ਼ ਲੱਗੀ,
ਵਿਛੜੇ ਚਿਰਾਂ ਤੋਂ ਦੋਵੇਂ ਪਿਆਰ ਮਿਲ ਗਏ।
ਸੁੱਕੀ ਨਹਿਰ ਵਿਚ ਪਾਣੀ ਦੀ ਲਹਿਰ ਆਈ,
ਕਲੀਆਂ ਟਹਿਕੀਆਂ, ਦਿਲਾਂ ਦੇ ਫੁੱਲ ਖਿਲ ਗਏ।

(ਨੀਲ ਦੀ ਸ਼ਹਿਜ਼ਾਦ

ਸਾਨੂੰ ਲੋਰੀਆਂ ਦਿੱਤੀਆਂ ਮਾਂ, ਤੇਰੇ ਗਿੱਧਿਆਂ ਦੀ ਬੋਲੀ ਨੇ।
ਸਾਨੂੰ ਹੱਸਣਾ ਦੱਸਿਆ ਮਾਂ, ਤੇਰੇ ਭੰਗੜੇ ਦੀ ਟੋਲੀ ਨੇ।
ਅਸੀਂ ਡਿੱਗ ਡਿੱਗ ਹੋਏ ਜਵਾਨ, ਨਾ ਸਮਝੇ ਸਾਨੂੰ ਕੋਈ ਨਾਦਾਨ,
ਅਗਾਂਹ ਨੂੰ ਕਦਮ ਵਧਾਂਦੇ ਹਾਂ। ਤੇਰੇ ਤੋਂ ਸਦਕੇ ਜਾਂਦੇ ਹਾਂ।

(ਹੇ ਪਿਆਰੀ ਭਾਰਤ ਮ

ਚੰਨ ਦੇ ਕਾਵਿ-ਲੋਕ ਦੀ ਸੀਰਤ ਵਿਚ ਲੋਕਾਂ ਦੀ ਸੰਵੇਦਨਾ ਤੇ ਵੇਦਨਾ ਹੈ, ਚਿੰਤਾ ਚਿੰਤਨ ਹੈ ਅਤੇ ਚੇਤਨਾ ਹੈ। ਇਹ ਸੰਵੇਦਨਾ ਤੇ ਵੇਦਨਾ ਦੇਸ਼ ਦੀ ਸਮਾਜਕ ਤੇ ਆਰਥਿਕ ਸਥਿ ਵਿਚ ਮਨੁੱਖ ਦੀ ਹੋਣੀ ਤੇ ਕਰਨੀ ਦੇ ਦਵੰਦਾਂ ਦੀ ਸੰਰਚਨਾ ਵਿਚ ਪਈ ਹੈ। ਔਰਤ ਦੀ ਹੋਂਦ ਤੇ ਹਸ ਪ੍ਰਤੀ ਮਨੁੱਖ ਦੇ ਹੁੰਗਾਰੇ ਦੀ ਸੰਵੇਦਨਾ ਦੇ ਬਿੰਬ ਕਵੀ ਇਉਂ ਉਸਾਰਦਾ ਤੇ ਉਭਾਰਦਾ ਹੈ:

ਮੈਂ ਆਪਣੀ ਵਹੁਟੀ ਦੇ ਚਿਹਰੇ ਉੱਤੇ, ਖ਼ੁਸ਼ੀ ਦਾ ਸੁੱਚਾ ਦੀਦਾਰ ਕਰ ਲਾਂ।
ਚਿਰਾਂ ਤੋਂ ਉਹਦੀ ਉਦਾਸ ਰੂਹ 'ਚੋਂ, ਰਤਾ ਮੈਂ ਚਾਨਣ ਦਾ ਘੁੱਟ ਭਰ ਲਾਂ।

(ਬਹਾਰ ਆਏ

ਕਵੀ ਤੇਰਾ ਸਿੰਘ ਚੰਨ ਦੀ ਚੇਤਨਾ, ਚਿੰਤਾ ਤੇ ਚਿੰਤਨ ਦਾ ਸੁਭਾਅ ਰਾਸ਼ਟਰੀ ਅੰਤਰਰਾਸ਼ਟਰੀ ਵਰਤਾਰਿਆਂ ਦੀ ਉਪਜ ਹੈ। ਇਹਨਾਂ ਰਾਜਨੀਤਕ ਵਰਤਾਰਿਆਂ ਤਕ ਉਸ ਦ ਚਿੰਤਨੀ ਪਹੁੰਚ ਦਾ ਹੀ ਸਿੱਟਾ ਹੈ ਕਿ ਇਹ ਉਸਦੀ ਕਾਵਿ-ਸੰਵੇਦਨਾ ਦਾ ਹਿੱਸਾ ਬਣਦੇ ਹਨ। ਇਹ ਉ ਦੀ ਪ੍ਰਤੱਖਣ-ਸ਼ਕਤੀ ਤੇ ਕਾਵਿ-ਯੋਗਤਾ ਦਾ ਸੁਮੇਲ ਹੈ। ਕੁਝ ਉਦਾਹਰਨਾਂ ਇਥੇ ਪੇਸ਼ ਹਨ:

*ਇਹ ਉਹ ਦਿਨ ਹੈ, ਜਿਸ ਦਿਨ ਲੀਡਰਾਂ ਨੇ, ਚਿੱਟੇ ਦਿਨ, ਸ਼ਹੀਦਾਂ ਦੀ ਰੱਤ ਵੇਚੀ।*
*ਲਾਲ ਸਤਲੁਜ ਦੇ ਕੰਢੇ ਵੇਚ ਦਿੱਤੇ, ਮਹਿੰਗੀ ਪੰਨਿਆਂ ਤੋਂ ਲਾਜ ਪੱਤ ਵੇਚੀ।*
*ਕੰਧਾਂ ਵੇਚੀਆਂ ਧਰਮ ਈਮਾਨ ਦੀਆਂ, ਲਾਹ ਕੇ ਅਣਖ ਦੀ ਸਿਰ ਤੋਂ ਛੱਤ ਵੇਚੀ।*
*ਟੋਟੇ ਜਿਸਮ ਦੇ ਮਾਪਿਆਂ ਇੰਞ ਕੀਤੇ, ਕਿਧਰੇ ਬਾਂਹ ਵੇਚੀ ਕਿਧਰੇ ਲੱਤ ਵੇਚੀ।*

(15 ਅਗਸਤ 1947

*ਇਥੇ ਬੱਸ ਨਹੀਂ, ਜ਼ੁਲਮ ਦੀ ਹੱਦ ਹੋਈ, ਇਕ ਇਕ ਲਾਸ਼ ਨੂੰ ਬੁਜ਼ਦਿਲਾਂ ਟੁੱਕਿਆ ਸੀ*
*ਅਸਾਂ ਉਹਨਾਂ ਦੀ ਇਸ ਕਰਤੂਤ ਉੱਤੇ, ਕੰਢਿਓਂ ਉੱਛਲਕੇ ਮੂੰਹ 'ਤੇ ਥੁੱਕਿਆ ਸੀ।*

(ਅਮਰ ਪੰਜਾਬ



ਅੰਤਰਰਾਸ਼ਟਰੀ ਘਟਨਾਵਾਂ ਨੂੰ ਵੀ ਆਪਣੀ ਕਾਵਿ-ਚੇਤਨਾ ਦਾ ਹਿੱਸਾ ਬਣਾਕੇ ਜਿਹੜੇ ਕਾਵਿ-ਚਿੱਤਰ ਤੇ ਬਿੰਬ ਚੰਨ ਉਲੀਕਦਾ ਤੇ ਸਿਰਜਦਾ ਹੈ, ਉਹ ਉਸਦੀ ਕਾਵਿ-ਸੰਵੇਦਨਾ ਦੀ ਬੁਲੰਦੀ ਦੇ ਲਖਾਇਕ ਹਨ। ਸੰਸਾਰ-ਅਮਨ ਤੇ ਰੂਸ ਦਾ ਸਮਾਜਵਾਦੀ ਇਨਕਲਾਬ ਅਜਿਹੇ ਅੰਤਰਰਾਸ਼ਟਰੀ ਵਰਤਾਰੇ ਹਨ, ਜਿਹੜੇ ਉਸ ਦੀ ਚਿੰਤਾ ਤੇ ਚਿੰਤਨ ਨੂੰ ਅੰਦੋਲਤ ਕਰਦੇ ਹਨ। ਇਹ ਵਰਤਾਰੇ ਉਸਦੀ ਕਾਵਿ-ਵਸਤੂ ਇੰਝ ਬਣਦੇ ਹਨ:

*ਕੀ ਬਹਾਰ ਆਈ, ਕੀ ਬਸੰਤ ਆਈ। ਜੇ ਨਾ ਲੈ ਕੇ ਗੁਲਾਮੀ ਦਾ ਅੰਤ ਆਈ।*
*ਚੂੜੇ ਵਾਲੀਆਂ ਸੱਜ-ਵਿਆਹੀਆਂ ਦੇ, ਵਾਪਸ ਜੰਗ 'ਚੋਂ ਲੈ ਕੇ ਕੰਤ ਨਾ ਆਈ।*

*ਪਹਿਲੀ ਵਾਰ ਜ਼ਮੀਨ ਦੀ ਗੋਦ ਅੰਦਰ, ਉਤਰੀ ਅਰਸ਼ ਤੋਂ ਰੂਹ ਜਵਾਨੀਆਂ ਦੀ।*
*ਪਹਿਲੀ ਵਾਰ ਜ਼ਮਾਨੇ ਨੂੰ ਮਿਲੀ ਉਜਰਤ, ਥਾਂ ਥਾਂ ਕੀਤੀਆਂ ਕੁਰਬਾਨੀਆਂ ਦੀ।*

(ਅਕਤੂਬਰ ਇਨਕਲਾਬ)

ਤੇਰਾ ਸਿੰਘ ਚੰਨ ਦੇ ਕਾਵਿ-ਲੋਕ ਵਿਚ ਓਪੇਰਿਆਂ ਤੇ ਗੀਤਾਂ-ਨਾਟਾਂ ਦੀ ਵੀ ਵੱਡੀ ਮਹੱਤਤਾ ਹੈ। ਉਸਦੀ ਕਾਵਿ-ਸੰਵੇਦਨਾ ਦੀ ਗਹਿਰਾਈ ਤੇ ਉਚਾਈ ਉਸਦੀ ਗੀਤ-ਸਿਰਜਣ ਪ੍ਰਕਿਰਿਆ ਵਿਚ ਵੀ ਦ੍ਰਿਸ਼ਟਮਾਨ ਹੁੰਦੀ ਹੈ। ਗੀਤ-ਕਾਵਿ ਲਿਖਣਾ ਉਸਦੀ ਕੋਈ ਅਕਾਦਮਿਕ ਕਵਾਇਦ ਨਹੀਂ ਸੀ। ਆਪਣੇ ਰਾਜਨੀਤਕ ਏਜੰਡੇ ਨੂੰ ਅਵਾਮ ਤਕ ਪਹੁੰਚਾਉਣ ਖਾਤਰ ਉਸਨੇ ਰੰਗਮੰਚ ਦਾ ਸਹਾਰਾ ਲਿਆ। ਇਹ ਰੰਗਮੰਚ ਵੀ ਕੋਈ ਪੇਸ਼ਾਵਰ ਸਟੇਜ ਨਹੀਂ ਸੀ ਹੋ ਸਕਦਾ। ਲੋਕ-ਚੇਤਨਾ ਦੀ ਪੱਧਰ 'ਤੇ ਹੀ ਰੰਗਮੰਚੀ ਸਰਗਰਮੀਆਂ ਕਰਕੇ ਚੰਨ ਵਰਗਾ ਰਾਜਸੀ ਕਾਰਕੁਨ ਆਪਣੀ ਸੋਚ ਦਾ ਪਾਸਾਰ ਤੇ ਸੰਚਾਰ ਕਰ ਸਕਦਾ ਸੀ। ਇਸ ਲਈ ਉਸ ਨੇ ਓਪੇਰਿਆਂ ਤੇ ਗੀਤ-ਨਾਟਾਂ ਨੂੰ ਲਿਖਿਆ ਤੇ ਖ਼ੁਦ ਮੰਚਣ ਕੀਤਾ। ਇਹਨਾਂ ਦੋਵਾਂ ਮੰਚੀ ਵਿਧਾਵਾਂ ਵਿਚ ਪ੍ਰਗੀਤਕ ਸੁਰਾਂ ਦਾ ਬੋਲਬਾਲਾ ਸੁਭਾਵਕ ਸੀ। ਇਸ ਬੋਲਬਾਲੇ ਸਦਕਾ ਹੀ ਚੰਨ ਦੇ ਕਾਵਿ-ਲੋਕ ਵਿਚ ਗੀਤ-ਕਾਵਿ ਪ੍ਰਵੇਸ਼ ਕਰਦਾ ਹੈ। ਉਸ ਨੇ ਅਜਿਹੇ ਰੰਗਮੰਚ ਲਈ ਇਪਟਾ ਵਰਗੀ ਸੰਸਥਾ ਖੜ੍ਹੀ ਕੀਤੀ ਤੇ ਪੰਜਾਬ ਦੇ ਲੋਕ-ਗਾਇਕ ਤੇ ਕਲਾਕਾਰ ਇਸ ਨਾਲ ਜੋੜੇ। ਸੁਭਾਵਕ ਹੈ ਕਿ ਅਜਿਹੇ ਰੰਗਮੰਚੀ ਰੂਪਾਕਾਰਾਂ ਵਿਚ ਇਸਤੇਮਾਲ ਹੁੰਦੇ ਗੀਤ-ਸੰਗੀਤ ਦਾ ਸੁਭਾਅ ਵੀ ਲੋਕ-ਪੱਖੀ ਤੇ ਲੋਕਮੁਖੀ ਹੋਵੇਗਾ ਅਤੇ ਗੀਤਾਂ ਵਿਚ ਲੋਕ-ਤੱਤਾਂ ਦੀ ਭਰਮਾਰ ਹੋਵੇਗੀ। ਇਹੀ ਕਾਰਨ ਹੈ ਕਿ ਚੰਨ ਦੇ ਓਪੇਰਿਆਂ ਤੇ ਗੀਤ-ਨਾਟਾਂ ਵਿਚ ਮਿਲਦੇ ਗੀਤ ਲੋਕ-ਸ਼ੈਲੀ ਦੇ ਵੱਧ ਨੇੜੇ ਹਨ। ਸਾਰੇ ਮੰਚਣ-ਸਮੇਂ ਦੌਰਾਨ ਪ੍ਰਗੀਤਕ ਸੁਰਾਂ ਦਾ ਮਾਹੌਲ ਤਾਰੀ ਰਹਿੰਦਾ ਹੈ।

ਤੇਰਾ ਸਿੰਘ ਚੰਨ ਦਾ ਪਲੇਠਾ ਓਪੇਰਾ 'ਲੱਕੜ ਦੀ ਲੱਤ' ਉਸਦੇ ਇਕ ਗੀਤ ਦਾ ਹੀ ਵਿਸਥਾਰ ਸੀ। ਇਹ ਗੀਤ ਉਥੋਂ ਸ਼ੁਰੂ ਹੁੰਦਾ ਹੈ, ਜਿੱਥੋਂ ਹੁਣ ਦੇ ਓਪੇਰੇ ਦੀ ਚੌਥੀ ਝਾਕੀ ਸ਼ੁਰੂ ਹੁੰਦੀ ਹੈ। ਬੱਚਾ ਜੰਗ ਵਿਚ ਅਪਾਹਜ ਹੋਏ ਹੁਣ ਮਰ ਚੁੱਕੇ ਬਾਪ ਦੀ ਲੱਕੜ ਦੀ ਲੱਤ ਘਰ ਦੇ ਕਿਸੇ ਕੋਨੇ ਵਿਚੋਂ ਉਠਾ ਲਿਆਉਂਦਾ ਹੈ ਤੇ ਮਾਂ ਤੋਂ ਇਸ ਬਾਰੇ ਜਾਣਕਾਰੀ ਮੰਗਦਾ ਹੈ। ਕਵੀ ਬੱਚੇ ਦੇ ਇਸ 'ਸਸਪੈਂਸ' ਨੂੰ ਪ੍ਰਗੀਤਕ ਜਾਮਾ ਪਹਿਨਾਕੇ ਇਕ ਨਾਟਕੀ ਸਥਿਤੀ ਵਿਚ ਬਾਖ਼ੂਬੀ ਪੇਸ਼ ਕਰਦਾ ਹੈ:

*ਵੇਖ ਨੀ ਮਾਂ ਮੈਂ ਪਿਛਲੇ ਅੰਦਰੋਂ, ਕੀ ਸ਼ੈਅ ਲੱਭ ਲਿਆਂਦੀ?*
*ਹਰ ਪਾਸੇ ਤੋਂ ਵੇਖ ਚੁੱਕਾ ਹਾਂ, ਉੱਕੀ ਸਮਝ ਨਾ ਆਂਦੀ।*
*ਨਾ ਲੱਕੜ ਦਾ ਘੋੜਾ ਜਾਪੇ, ਜਿਹੜਾ ਦਏ ਅਸਵਾਰੀ।*
*ਖੂੰਡੀ ਵੀ ਨਹੀਂ ਜਿਸ ਦੀ ਮੇਰੇ, ਖਿੱਦੋ ਦੇ ਸੰਗ ਯਾਰੀ।*
*ਜਾਂ ਫਿਰ ਹੋਰ ਖਿਡੌਣਾ ਹੈ, ਜੋ ਮੇਰੀ ਸਮਝ ਨਹੀਂ ਆਇਆ*

ਦੱਸ ਨੀ ਮਾਂ ਇਹ ਸਾਡੇ ਘਰ ਵਿਚ, ਕਿੱਥੋਂ, ਕੌਣ ਲਿਆਇਆ?

ਅੱਗੇ ਮਾਂ ਜਦੋਂ ਸਾਰੀ ਸਥਿਤੀ ਸਪੱਸ਼ਟ ਕਰਦੀ ਹੈ ਤਾਂ ਕਵੀ ਉਸਦੇ ਕਰੁਣਾਮਈ ਬੋਲਾਂ ਨੂੰ ਉੱਦਾਤ ਪੱਧਰ 'ਤੇ ਕਾਵਿਕ ਸ਼ਬਦਾਂ ਵਿਚ ਖ਼ੂਬ ਬੰਨ੍ਹਦਾ ਹੈ:

*ਤੈਨੂੰ ਹੋਸ਼ ਆਉਣ ਤੋਂ ਪਹਿਲਾਂ, ਇਥੋਂ ਦੂਰ ਪਰੇਰੇ।*
*ਆਈ ਡਾਇਣ ਇਕ ਕਲਮੂੰਹੀਂ, ਲੈ ਕੇ ਨਾਲ ਹਨੇਰੇ...*
*ਜਿਸ ਵੇਲੇ ਉਹ ਡਾਇਣ ਰੱਜੀ, ਖਾ ਬੰਦਿਆਂ ਦੇ ਡੱਕਰੇ।*
*ਮੁੜੇ ਘਰਾਂ ਨੂੰ ਭੱਜੇ ਟੁੱਟੇ, ਉਹ ਭੇਟਾ ਦੇ ਬੱਕਰੇ।*
*ਉਸ ਵੇਲੇ ਤੇਰਾ ਪਿਉ ਆਇਆ, ਖੱਟ ਕੇ ਇਹ ਕਮਾਈ।*
*ਉਸ ਲੱਕੜ ਦੀ ਲੱਤ ਲਿਆਂਦੀ, ਅਸਲੀ ਲੱਤ ਗਵਾਈ।*

ਇਸ ਓਪੇਰੇ ਦੀ ਸਫਲਤਾ ਤੋਂ ਬਾਅਦ ਚੰਨ ਨੇ ਤਿੰਨ ਲਘੂ ਓਪੇਰੇ ਲਿਖੇ : 'ਆਖਰੀ ਪੜਾਅ', 'ਨੀਲ ਦੀ ਸ਼ਹਿਜ਼ਾਦੀ' ਅਤੇ 'ਸਾਜ਼ਿਸ਼'। ਪਰ ਪੰਜਾਬ ਦੀ ਧਰਤੀ ਨਾਲ ਜੁੜਿਆ ਉਸਦਾ 'ਅਮਰ ਪੰਜਾਬ' ਨਾਂ ਦਾ ਓਪੇਰਾ ਸੱਚਮੁੱਚ ਅਮਰ ਹੈ। 'ਸਾਂਝ ਵਿਹੜਾ' ਵੀ ਉਸਦਾ ਫਿਰਕਾਪ੍ਰਸਤੀ-ਵਿਰੋਧੀ ਇਕ ਹੋਰ ਚਰਚਤ ਓਪੇਰਾ ਹੈ। ਭਾਰਤ ਦੀ 'ਏਕਤਾ ਵਿਚ ਅਨੇਕਤਾ' ਦੇ ਸੰਦੇਸ਼ ਨੂੰ ਮੰਚਣ ਕਰਨ ਲਈ ਉਸ ਨੇ 'ਫੁੱਲਾਂ ਦਾ ਸੁਨੇਹਾ' ਸਿਰਲੇਖ ਦਾ ਗੀਤ-ਨਾਟ ਵੀ ਲਿਖਿਆ ਹੈ। ਇਹਨਾਂ ਸਾਰੇ ਨਾਟ-ਰੂਪਾਕਾਰਾਂ ਵਿਚ ਇਕ ਵਧੀਆ ਗੀਤਕਾਰ ਵਜੋਂ ਚੰਨ ਦੀ ਛਵੀ ਨਿਖਰਦੀ ਹੈ:

*ਅਸੀਂ ਕਿਸੇ ਦੇ ਦੀਵੇ ਵਿਚ ਕਿਉਂ ਬਣਕੇ ਚਰਬੀ ਬਲੀਏ?*
*ਅਸੀਂ ਮਹਿਲਾਂ ਦੇ ਮੂਹਾਂ ਉੱਤੇ, ਆਪਣਾ ਖ਼ੂਨ ਕਿਉਂ ਮਲੀਏ?*
*ਅਸੀਂ ਨਹੀਂ ਬੁੱਚੜ, ਕਰਦੇ ਫਿਰੀਏ, ਲਾਸ਼ਾਂ ਦਾ ਵਿਉਪਾਰ।*
*ਸਾਡੀ ਲੜਨੋਂ ਹੈ ਇਨਕਾਰ।* (ਆਖਰੀ ਪੜਾਅ)

*ਚੱਪਾ ਚੱਪਾ ਇਸ ਦੀ ਧਰਤੀ, ਫੁੱਲਾਂ ਨਾਲ ਸ਼ਿੰਗਾਰੀ।*
*ਰੰਗ ਬਰੰਗੇ ਜਿਵੇਂ ਦੁਪੱਟੇ, ਸੁੱਕਣੇ ਪਾਏ ਲਲਾਰੀ।*
*ਇਕ ਇਕ ਕਿਣਕਾ ਇਸ ਧਰਤੀ ਦਾ, ਸਾਡੇ ਲਈ ਅਕਸੀਰ।*
*ਇਹ ਸਾਡਾ ਕਸ਼ਮੀਰ ਪਿਆਰਾ, ਜੰਨਤ ਦੀ ਤਸਵੀਰ।*
(ਸਾਜ਼ਿਸ਼)

*ਆਖਰਕਾਰ ਬੇਹੋਸ਼ੀ ਦਾ ਕੜ ਟੁੱਟਾ, ਮਿਸਰ ਜਾਗਿਆ ਉਸਦੇ ਜਵਾਨ ਜਾਗੇ।*
*ਲਹਿਰਾਂ ਜਾਗੀਆਂ ਉਹਨਾਂ ਨੂੰ ਹੋਸ਼ ਆਈ, ਇਕ ਇਕ ਕਤਰੇ 'ਚੋਂ ਕਈ ਤੂਫਾਨ ਜਾਗੇ।*
(ਨੀਲ ਦੀ ਸ਼ਹਿਜ਼ਾਦੀ)

*ਇਸ ਕਾਗਜ਼ 'ਤੇ ਦਸਤਖ਼ਤ ਕਰਕੇ, ਮੈਂ ਕਿਉਂ ਕਰਾਂ ਗ਼ਦਾਰੀ।*
*ਇਸ ਕਾਗਜ਼ ਦੇ ਬਦਲੇ ਵੇਚਾਂ, ਅਣਖਾਂ ਦੀ ਸਰਦਾਰੀ।*
*ਹਾਸੇ ਵੇਚਾਂ ਮੁਟਿਆਰਾਂ ਦੇ, ਸੁੱਥਰ ਤੇ ਫੁਲਕਾਰੀ।*
(ਅਮਰ ਪੰਜਾਬ)

*ਮੈਂ ਝਟ ਉਹਦੇ ਹੁਕਮ 'ਤੇ ਇਕ ਭਿਅੰਕਰ ਨਾਚ ਨੱਚਦੀ ਹਾਂ।*
*ਧਰਮ ਦੀ ਪਾ ਕੇ ਮਾਲਾ, ਇਕ ਅਨੋਖਾ ਸਾਂਗ ਰਚਦੀ ਹਾਂ।*
*ਕਿਤੇ ਮੰਦਰਾਂ ਦੇ ਅੰਦਰ, ਗਊ ਦਾ ਮੈਂ ਮਾਸ ਸੁੱਟਦੀ ਹਾਂ।*
*ਕਿਤੇ ਬੀੜਾਂ ਦੇ ਪੰਨੇ ਪਾੜਦੀ, ਪਿੱਪਲਾਂ ਨੂੰ ਪੁੱਟਦੀ ਹਾਂ।*



*ਤੁਹਾਡੀ ਏਕਤਾ ਨੂੰ ਫਿਰ ਮੈਂ, ਨਾਗਣ ਬਣਕੇ ਡੱਸਦੀ ਹਾਂ।*
*ਤੁਹਾਨੂੰ ਝੱਟ ਲੜਾ ਕੇ, ਆਪੇ ਵਿਚ ਮੈਂ ਖ਼ੂਬ ਹੱਸਦੀ ਹਾਂ।*
(ਸਾਂਝਾ ਵਿਹੜਾ)

*ਮੈਂ ਤਿਤਲੀ ਸੁੰਦਰ ਬਾਗ ਦੀ, ਮੇਰੇ ਫੁੱਲਾਂ ਦੇ ਕਈ ਕਈ ਰੰਗ।*
*ਜਿਉਂ ਚੁੰਨੀਆਂ ਰੰਗ ਬਰੰਗੀਆਂ, ਕੋਈ ਥਾਂ ਥਾਂ ਦੇਵੇ ਟੰਗ।...*

*ਮੈਂ ਖੰਭ ਹਿਲਾ ਕੇ ਆਪਣੇ, ਹਰ ਫੁੱਲ ਨੂੰ ਦਿਆਂ ਹਵਾ।*
*ਜਿਉਂ ਪੱਖਾ ਝੱਲ ਕੇ ਸੁੰਦਰੀ, ਦਏ ਆਪਣੇ ਕੰਤ ਸਵਾ।*
*ਤੂੰ ਉਲਟਾ ਕਰਕੇ ਭੂੰ-ਭੂੰ, ਰਿਹਾ ਸੁੱਤਿਆਂ ਤਾਈਂ ਜਗਾ।*
(ਫੁੱਲਾਂ ਦਾ ਸੁਨੇਹਾ)

ਇਹਨਾਂ ਕੁਝ ਨਾਟ-ਵਿਧਾਵਾਂ ਵਿਚਲਾ ਕਾਵਿ-ਸੱਚ ਕਲਾ ਦੇ ਸੱਚ ਨਾਲੋਂ ਰਾਜਨੀਤੀ ਦੇ ਤਤਕਾਲੀ ਸੱਚ ਦੇ ਵਧੇਰੇ ਨੇੜੇ ਜਾਪਦਾ ਹੈ। ਪਰ 'ਲੱਕੜ ਦੀ ਲੱਤ' ਅਤੇ 'ਅਮਰ ਪੰਜਾਬ' ਵਿਚ ਕਵੀ ਦੀ ਕਲਪਨਾ ਤੇ ਵਿਚਾਰਧਾਰਾ ਦੇ ਬਿੰਬ ਇਕ ਕਲਾਤਮਕ ਸੁਮੇਲ ਬਣਕੇ ਪੇਸ਼ ਹੁੰਦੇ ਹਨ। ਸਮੱਸਿਆ ਦੇ ਸਮਾਜਕ ਪਾਸਾਰਾਂ ਤੇ ਸਰੋਕਾਰਾਂ ਨੂੰ ਸੁਹਜਾਤਮਕ ਰੰਗਾਂ ਵਿਚ ਉਲੀਕੇ ਜਾਣ ਦੀ ਖ਼ੂਬੀ ਚੰਨ ਦੀ ਗੀਤ-ਸਿਰਜੇ ਜਾਣ ਦੀ ਪ੍ਰਤਿਭਾ ਵਿਚ ਪਈ ਜਾਪਦੀ ਹੈ। 'ਸਾਂਝਾ ਵਿਹੜਾ' ਤੇ 'ਫੁੱਲਾਂ ਦਾ ਸੁਨੇਹਾ' ਉਸਦੀ ਇਸ ਖ਼ੂਬੀ ਦੀਆਂ ਅਗਲੇਰੀਆਂ ਨਾਟ-ਮੰਮਟੀਆਂ ਹਨ। ਇਹਨਾਂ ਓਪੇਰਿਆਂ ਵਿਚਲੇ ਵਕਤੀ ਸੱਚ ਦੇ ਵੱਧ 'ਤੇ ਭਾਵੇਂ ਕੋਈ ਨਾਟ-ਸ਼ਾਸਤਰੀ ਨੱਕ-ਬੁੱਲ੍ਹ ਚੜ੍ਹਾਵੇ ਪਰ ਇਹਨਾਂ ਦੇ ਕੱਥ ਵਿਚ ਗੀਤ-ਸੰਗੀਤ ਦਾ ਇਸਤੇਮਾਲ, ਪ੍ਰਤੀਕ ਸ਼ੈਲੀ ਤੇ ਲੋਕਤੱਤਵੀ ਗੀਤ-ਰਚਨਾ ਦੀ ਕਲਾਕਾਰੀ ਤੋਂ ਮੂੰਹ ਨਹੀਂ ਮੋੜਿਆ ਜਾ ਸਕਦਾ।

ਚੰਨ ਦੇ ਕਾਵਿ-ਲੋਕ ਦੀ ਵਿਚਾਰਧਾਰਕ ਆਤਮਾ ਉੱਤੇ ਤਤਕਾਲੀ ਪ੍ਰਗਤੀਵਾਦੀ ਲਹਿਰ ਦੇ ਪ੍ਰਭਾਵ ਨੂੰ ਤਸਲੀਮ ਕਰਕੇ ਹੀ ਕੋਈ ਵਿਸ਼ਲੇਸ਼ਣਾਤਮਕ ਸਿੱਟਿਆਂ 'ਤੇ ਪੁੱਜਿਆ ਜਾ ਸਕਦਾ ਹੈ। ਚੰਨ ਦੀ ਕਾਵਿ-ਦ੍ਰਿਸ਼ਟੀ ਭਾਵੇਂ ਮਾਰਕਸਵਾਦੀ ਹੈ ਪਰ ਕਾਵਿ-ਵਸਤੂ ਰਾਸ਼ਟਰੀ ਤੇ ਅੰਤਰਰਾਸ਼ਟਰੀ ਵਰਤਾਰਿਆਂ/ਘਟਨਾਵਾਂ ਨੂੰ ਗ੍ਰਹਿਣ ਕਰਦੀ ਹੈ। ਪਾਰਟੀ-ਜ਼ਾਬਤਾ ਉਸਦੀ ਕਾਵਿ-ਵਸਤੂ ਦੇ ਇਤਖ਼ਾਬੀ ਸੁਭਾਅ ਨੂੰ ਪ੍ਰਭਾਵਤ ਕਰਕੇ ਉਸਦੀਆਂ ਸੀਮਾਵਾਂ ਨੂੰ ਸੱਦਾ ਦਿੰਦਾ ਜਾਪਦਾ ਹੋ ਸਕਦਾ ਹੈ ਪਰ ਉਸਦੀ ਵਿਚਾਰਧਾਰਕ ਪ੍ਰਤੀਬੱਧਤਾ ਨੇ ਉਸ ਦੀ ਕਾਵਿ-ਦ੍ਰਿਸ਼ਟੀ ਨੂੰ ਪ੍ਰੌੜ੍ਹ ਤੇ ਵਿਸ਼ਾਲ ਬਣਾਇਆ, ਜਿਸ ਕਰਕੇ ਉਸਨੇ ਵਰਤਾਰਿਆਂ ਨੂੰ ਆਪਣੇ ਨੁਕਤੇ ਤੋਂ ਪੇਸ਼ ਕਰਨ ਦੀ ਜਾਚ ਸਿੱਖੀ ਤੇ ਇਹਨਾਂ ਦੇ ਪੁਖ਼ਤਾ ਕਾਵਿ-ਬਿੰਬ ਸਿਰਜੇ। ਉਂਝ ਚੰਨ ਦੇ ਕਾਵਿ-ਲੋਕ ਨੂੰ ਸਮੇਂ ਦੀ ਪ੍ਰਗਤੀਵਾਦੀ ਲਹਿਰ ਨਾਲੋਂ ਬਿਲਕੁਲ ਵੱਖ ਕਰਕੇ ਵੀ ਨਹੀਂ ਅੰਕਿਆ ਜਾਣਾ ਚਾਹੀਦਾ। ਜਿਹੜੀਆਂ ਸੀਮਾਵਾਂ ਤੇ ਸੰਭਾਵਨਾਵਾਂ ਵੇਲੇ ਦੀ ਮੁੱਖਧਾਰਾ ਵਿਚ ਨਿਹਿਤ ਹੁੰਦੀਆਂ ਹਨ, ਲਗਪਗ ਉਹੀ ਕੁਝ ਦਾ ਪ੍ਰਤੀਫਲ ਲੇਖਕ ਹੁੰਦਾ ਹੈ। ਸੋ, ਚੰਨ ਦੇ ਕਾਵਿ-ਲੋਕ ਦੀਆਂ ਸੀਮਾਵਾਂ ਨੂੰ ਪ੍ਰਗਤੀਵਾਦੀ ਦੌਰ ਦੇ ਸਮੁੱਚੇ ਪੰਜਾਬੀ ਕਾਵਿ ਵਿਚਲੀਆਂ ਸੀਮਾਵਾਂ ਦੇ ਸੰਦਰਭ ਵਿਚ ਹੀ ਵਾਚਿਆ ਜਾਣਾ ਚਾਹੀਦਾ ਹੈ। ਪਰ ਜਿਸ ਤਰ੍ਹਾਂ ਇਸ ਧਾਰਾ ਦੇ ਯੋਗਦਾਨ ਨੂੰ ਪੰਜਾਬੀ ਸਾਹਿਤ ਦੇ ਇਤਿਹਾਸ ਵਿਚੋਂ ਮਨਫ਼ੀ ਨਹੀਂ ਕੀਤਾ ਜਾ ਸਕਦਾ, ਇੰਝ ਹੀ ਤੇਰਾ ਸਿੰਘ ਚੰਨ ਦੇ ਕਾਵਿ-ਲੋਕ ਦੀ ਇਤਿਹਾਸਕ ਦੇਣ ਤੇ ਮਹੱਤਤਾ ਵੀ ਸਵੀਕਾਰੀ ਜਾਂਦੀ ਰਹੇਗੀ।

[ਮੁਖੀ, ਪੋਸਟ ਗਰੈਜੂਏਟ ਪੰਜਾਬੀ ਵਿਭਾਗ, ਸ੍ਰੀ ਗੁਰੂ ਗੋਬਿੰਦ ਸਿੰਘ ਕਾਲਿਜ, ਸੈਕਟਰ 26, ਚੰਡੀਗੜ੍ਹ]

# ਪੰਜਾਬੀ ਉਪੇਰਾ ਦਾ ਝੰਡਾ ਬਰਦਾਰ : ਤੇਰਾ ਸਿੰਘ ਚੰਨ

ਕੁਲਦੀਪ ਸਿੰਘ ਦੀਪ

ਤੇਰਾ ਸਿੰਘ ਚੰਨ ਸਾਡੇ ਸਮਿਆਂ ਦਾ ਇਕ ਅਜਿਹਾ ਪ੍ਰਬੁੱਧ ਹਸਤਾਖ਼ਰ ਹੈ ਜਿਸ ਨੇ ਸਾਹਿਤ, ਮੰ
ਸੰਗਠਨ ਅਤੇ ਫ਼ਿਲਾਸਫ਼ੀ ਦੀ ਪੱਧਰ 'ਤੇ ਸੰਸਥਾਗਤ ਕਾਰਜ ਕੀਤਾ ਹੈ । ਇਕੋ ਵੇਲੇ ਇਪਟਾ ਦੇ ਮੋਢੀ
ਦੇ ਤੌਰ 'ਤੇ ਕੰਮ ਕਰਨਾ, ਨਵੀਂ ਨਾਟ-ਵਿਧਾ ਉਪੇਰਾ ਲਿਖਣਾ ਅਤੇ ਖੇਡਣਾ, ਖੱਬੇ ਪੱਖੀ ਸੋਚ ਦੇ ਸਰਗ
ਵਾਹਕ ਦੇ ਰੂਪ ਵਿਚ ਵਿਚਰਨਾ, ਲੇਖਕ ਵਰਗ ਦੇ ਹਿਤਾਂ ਲਈ ਕੇਂਦਰੀ ਪੰਜਾਬੀ ਲੇਖਕ ਸਭਾ ਦੇ ਬੈਨਰ
ਜਥੇਬੰਦਕ ਸੰਘਰਸ਼ ਕਰਨਾ ਆਦਿ ਉਸ ਦੇ ਸੰਸਥਾਗਤ ਵਿਅਕਤੀਤਵ ਦੇ ਮਹੱਤਵਪੂਰਨ ਪਾਸਾਰ ਹ
ਉਸ ਦੇ ਸਮੁੱਚੇ ਪਾਸਾਰਾਂ ਦੀ ਥਾਹ ਪਾਉਣਾ ਨਾ ਤਾਂ ਹੱਥਲੇ ਲੇਖ ਦੀ ਕੋਸ਼ਿਸ਼ ਹੈ ਤੇ ਨਾ ਹੀ ਇਹ ਮੁਮ
ਹੈ। ਉਸ ਦੇ ਵਿਆਪਕ ਕਾਰਜਾਂ ਦੀ ਵਿਆਪਕ ਪੜਚੋਲ ਅਜੇ ਹੋਣੀ ਹੈ ਅਤੇ ਹੱਥਲਾ ਕਾਰਜ ਉਸੇ ਵਿਆ
ਪੜਚੋਲ ਦੀ ਇਕ ਪਰਤ ਦੇ ਰੂਪ ਵਿਚ ਉਸ ਦੇ ਉਪੇਰਿਆਂ ਦੇ ਅਧਿਐਨ ਤਕ ਸੀਮਤ ਹੈ।

ਪੰਜਾਬ 'ਚ ਨਾਟਕ ਦੀ ਵਿਲੱਖਣ ਵਿਧਾ ਉਪੇਰਾ ਦਾ ਆਪਣਾ ਹੀ ਇਕ ਵਿਲੱਖਣ ਪਰਿਪੇਖ ਹੈ ਜਿ
ਵਿਚੋਂ ਇਹ ਪੈਦਾ ਹੋਈ, ਵਿਕਸਤ ਹੋਈ, ਸਿਖਰ 'ਤੇ ਪਹੁੰਚੀ ਅਤੇ ਫਿਰ ਪਤਨ ਦਾ ਸ਼ਿਕਾਰ ਹੋਈ। ਤੇ
ਸਿੰਘ ਚੰਨ ਕਿਉਂਕਿ ਇਸ ਦੇ ਮੋਢੀਆਂ ਵਿਚੋਂ ਇਕ ਸੀ ਇਸ ਲਈ ਉਸ ਦੇ ਉਪੇਰਿਆਂ ਦੀ ਪਿੱਠ -ਭੂ
ਦੇ ਰੂਪ ਵਿਚ ਉਪਰੋਕਤ ਪਰਿਪੇਖ ਨੂੰ ਸਮਝਣਾ ਜ਼ਰੂਰੀ ਹੈ। ਕੋਈ ਵੀ ਧਾਰਾ, ਲਹਿਰ ਜਾਂ ਪਰੰਪਰਾ, ਵਿ
ਪਰਿਸਥਿਤੀਆਂ ਤੇ ਵਿਸ਼ੇਸ਼ ਕੋਸ਼ਸ਼ਾਂ ਦੀ ਉਪਜ ਹੁੰਦੀ ਹੈ, ਭਾਵੇਂ ਉਸ ਦੀ ਉਪਜਾਇਕਤਾ ਦੇ ਆਧਾਰ ਕਿੰਨੇ
ਪ੍ਰਾਚੀਨ ਕਿਉਂ ਨਾ ਹੋਣ। ਇਸ ਦ੍ਰਿਸ਼ਟੀ ਤੋਂ ਵੇਖਿਆਂ ਪੰਜਾਬੀ ਨਾਟਕ ਦੀ ਉਪੇਰਾ ਧਾਰਾ ਭਾਵੇਂ ਆਪ
ਸਮੁੱਚਾ ਪ੍ਰਵਚਨ ਅਨੇਕ ਲੌਕਿਕ-ਅਲੌਕਿਕ ਤੇ ਦੇਸੀ-ਬਦੇਸ਼ੀ ਸਰੋਤਾਂ ਤੋਂ ਪੁਸ਼ਟ ਹੋਈ ਲੋਕਧਾਰ
ਪਰੰਪਰਾ ਵਿਚੋਂ ਸਿਰਜਦੀ ਹੈ ਪਰੰਤੂ ਇਸ ਦੀ ਉਤਪਤੀ ਲਈ ਸੰਬੰਧਤ ਤਤਕਾਲੀ ਪਰਿਸਥਿਤੀਆਂ ਵੀਹ
ਸਦੀ ਦੇ ਚੌਥੇ ਦਹਾਕੇ ਦੇ ਮੁੱਢ ਵਿਚ ਪੈਦਾ ਹੋਈਆਂ। ਬੇਸ਼ੱਕ ਆਧੁਨਿਕ ਪੰਜਾਬੀ ਨਾਟਕ ਮਿਸਿਜ਼ ਨੋ
ਰਿਚਰਡਜ਼ ਦੀ ਪ੍ਰੇਰਨਾ ਅਤੇ ਯਤਨਾਂ ਨਾਲ 1913 ਵਿਚ ਆਈ. ਸੀ. ਨੰਦਾ ਰਾਹੀਂ ਸ਼ੁਰੂ ਹੋ ਚੁੱਕਿਆ
ਪਰੰਤੂ ਨਿਰੋਲ ਪੱਛਮੀ ਮਾਡਲ ਉਪਰ ਉਸਰੀ ਇਸ ਨਾਟ-ਪਰੰਪਰਾ ਦਾ ਪੰਜਾਬ ਦੀ ਲੋਕਧਾਰਾ ਨਾਲ ਰਿ
ਜ਼ਿਆਦਾਤਰ ਬੇਲਾਗਤਾ ਦਾ ਹੀ ਸੀ, ਨਾ ਕਿ ਅੰਤਰ-ਸੰਬੰਧਤਾ ਅਤੇ ਆਦਾਨ-ਪ੍ਰਦਾਨ ਦਾ। ਕੇਵਲ ਪੰਜ
ਹੀ ਨਹੀਂ ਸਗੋਂ ਕੁਝ ਵਿਸ਼ੇਸ਼ ਪਰਿਸਥਿਤੀਆਂ ਕਾਰਨ ਇਹ ਸਮੁੱਚੇ ਆਧੁਨਿਕ ਭਾਰਤੀ ਨਾਟਕ ਦਾ ਹੀ ਦੁ
ਰਿਹਾ ਹੈ ਕਿ ਇਹ ਆਪਣੀ ਆਧਾਰਕ ਸੰਰਚਨਾ ਦੇ ਰੂਪ ਵਿਚ ਭਾਰਤ ਦੀ ਵਿਸ਼ਾਲ ਤੇ ਸਮਰਿੱਧ ਲੋਕ ਨਾ
ਪਰੰਪਰਾ ਦੀ ਥਾਂ ਨਿਰੋਲ ਪੱਛਮੀ ਮਾਡਲ ਦੇ ਆਧਾਰ 'ਤੇ ਆਪਣਾ ਨਾਟਕੀ ਪਰਿਪੇਖ ਸਿਰਜਦਾ ਹੈ। ਇਸ
ਸਮਾਨਾਂਤਰ ਪੰਜਾਬੀ ਉਪੇਰਾ ਭਾਰਤ ਅਤੇ ਪੰਜਾਬ ਦੀ ਵਿਸ਼ਿਸ਼ਟ ਨਾਟਕੀ ਪਰੰਪਰਾ ਦੇ ਵਿਪਰੀਤ ਆ
ਨਾਟਕੀ ਪਰਿਪੇਖ ਭਾਰਤ ਦੀ ਸਾਂਸਕ੍ਰਿਤਕ ਪਿੱਠ ਭੂਮੀ ਵਿਚੋਂ ਪੁਸ਼ਟ ਹੋਈ ਪੰਜਾਬ ਦੀ ਸੰਗੀਤ, ਗਿ
ਗਾਇਨ ਅਤੇ ਅਭਿਨੈ ਆਧਾਰਤ ਵਿਸ਼ਾਲ ਲੋਕਧਾਰਾਈ ਪਰੰਪਰਾ ਵਿਚੋਂ ਸਿਰਜਦਾ ਹੈ। ਇਸ ਤੱਥ
ਪ੍ਰਮਾਣਿਕਤਾ ਤੇਰਾ ਸਿੰਘ ਚੰਨ ਦੇ ਹੀ ਇਹਨਾਂ ਕਥਨਾਂ ਰਾਹੀਂ ਪਹਿਚਾਣੀ ਜਾ ਸਕਦੀ ਹੈ:

*"ਉਪੇਰਾ ਲਿਖਣ ਸਮੇਂ ਮੁੱਖ ਤੌਰ ਤੇ ਮੇਰੇ ਸਾਹਮਣੇ ਪੰਜਾਬੀ ਲੋਕਗੀਤਾਂ ਵਿਚਲੀ ਨਾਟਕੀ*
*ਸੀ। ਇਨ੍ਹਾਂ ਵਿਚ ਪੇਂਡੂ ਲੋਕ ਜੀਵਨ ਨੂੰ ਪ੍ਰਗਟਾਉਣ ਦੀ ਵਿਧੀ, ਉਨ੍ਹਾਂ ਦੇ ਨਾਟਕੀ ਢੰਗ ਨੇ ਮੈਨੂੰ ਬ*
*ਪ੍ਰਭਾਵਤ ਕੀਤਾ। ਉਦਾਹਰਣ ਵਜੋਂ ਮੈਨੂੰ ਪੰਜਾਬੀ ਲੋਕਗੀਤ 'ਖੂਹੇ ਤੇ ਪਾਣੀ ਭਰੇਂਦੀਏ ਮੁਟਿਆਰੇ ਨੀ*
*ਇਸ ਨੂੰ ਨਾਟਕੀ ਰੂਪ ਵਿਚ ਪੇਸ਼ ਕਰਨ ਲਈ ਪ੍ਰੇਰਿਆ। ਇਸ ਨੂੰ ਮੈਂ ਛੋਟੀ ਉਮਰ ਦੇ ਵਿਆਹ ਨਾਲ ਜੋ*
*ਪੇਸ਼ ਕੀਤਾ... ਇਸੇ ਤਰ੍ਹਾਂ 'ਨਰਮੇ ਦਾ ਬੂਟਾ' ਲੋਕਗੀਤ ਨੂੰ ਨਾਟਕੀ ਰੂਪ ਪ੍ਰਦਾਨ ਕੀਤਾ ਗਿਆ।"*

ਪੰਜਾਬੀ ਉਪੇਰਾ ਪਰੰਪਰਾ ਦਾ ਆਗਾਜ਼ ਭਾਵੇਂ ਸ਼ੀਲਾ ਭਾਟੀਆ ਦੇ ਉਪੇਰੇ 'ਕਾਲ ਆਫ ਦਾ ਵੈ
(ਵਾਦੀ ਦੀ ਗੂੰਜ) ਤੋਂ ਹੋਇਆ ਪਰੰਤੂ ਉਪੇਰਾ ਪਰੰਪਰਾ ਨੂੰ ਇਪਟਾ ਦੀ ਸਿਧਾਂਤਕ ਅਤੇ ਵਿਹਾਰਕ ਪ
ਨਾਲ ਅੰਤਰ ਸੰਬੰਧਤ ਕਰਕੇ ਜਿਸ ਸ਼ਿੱਦਤ ਨਾਲ ਤੇਰਾ ਸਿੰਘ ਚੰਨ ਨੇ ਆਪਣਾ ਸੰਗੀਤ ਨਾਟਕੀ ਪਰਿ



ਸਿਰਜਿਆ ਉਸ ਨਾਲ ਤੇਰਾ ਸਿੰਘ ਚੰਨ ਪੰਜਾਬ ਵਿਚ ਇਪਟਾ ਅਤੇ ਉਪੇਰਾ ਦੇ ਮੋਢੀਆਂ ਦੇ ਤੌਰ 'ਤੇ ਸਥਾਪਤ ਹੋਏ। ਸ਼ੀਲਾ ਭਾਟੀਆ ਨੇ ਭਾਵੇਂ ਇਪਟਾ ਦੇ ਮੰਚ ਤੋਂ ਆਪਣੀਆਂ ਨਾਟ ਸਰਗਰਮੀਆਂ ਆਰੰਭੀਆਂ ਪਰੰਤੂ ਜਲਦੀ ਹੀ ਉਹ ਦਿੱਲੀ ਸਥਾਪਤ ਹੋ ਗਈ ਅਤੇ ਆਪਣੀਆਂ ਰੰਗ ਸਰਗਰਮੀਆਂ ਦਾ ਕੇਂਦਰ 'ਦਿੱਲੀ ਆਰਟ ਥੀਏਟਰ' ਦੇ ਰੂਪ ਵਿਚ ਦਿੱਲੀ ਨੂੰ ਬਣਾ ਲਿਆ। ਸ਼ੀਲਾ ਭਾਟੀਆ ਤੋਂ ਬਾਅਦ ਪੰਜਾਬ ਵਿਚ ਇਪਟਾ ਅਤੇ ਉਪੇਰਾ ਨਾਟ-ਵਿਧਾ ਦੇ ਮੁੱਖ ਸੰਸਥਾਪਕਾਂ ਅਤੇ ਸੰਚਾਲਕਾਂ ਵਜੋਂ ਜਾਣੇ ਜਾਂਦੇ ਤੇਰਾ ਸਿੰਘ ਚੰਨ ਅਤੇ ਜੋਗਿੰਦਰ ਬਾਹਰਲਾ ਦਾ ਨਾਮ ਜ਼ਿਕਰਯੋਗ ਹੈ, ਜੋ ਪ੍ਰਗਤੀਵਾਦੀ ਵਿਚਾਰਧਾਰਾ ਨਾਲ ਪ੍ਰਤੀਬੱਧ ਅਜਿਹੇ ਨਾਟਕਕਾਰ ਅਤੇ ਪ੍ਰਬੁੱਧ ਰੰਗਕਰਮੀ ਸਨ ਜਿਨ੍ਹਾਂ ਨੇ ਆਪਣੇ ਸਮਾਜੀ ਅਤੇ ਰਾਜਸੀ ਸਰੋਕਾਰਾਂ ਨੂੰ ਪ੍ਰਚਾਰਨ ਅਤੇ ਪ੍ਰਸਾਰਨ ਹਿਤ ਉਪੇਰਾ ਨਾਟਕ/ਥੀਏਟਰ ਨੂੰ ਆਪਣੇ ਵਿਚਾਰਾਂ ਦਾ ਮਾਧਿਅਮ ਬਣਾਇਆ। ਇਹਨਾਂ ਦੀਆਂ ਸੰਗੀਤ-ਨਾਟਕੀ ਰਚਨਾਵਾਂ ਅਤੇ ਉਹਨਾਂ ਦੀਆਂ ਪੇਸ਼ਕਾਰੀਆਂ ਸਮਾਜਕ ਵਿਕਾਸ ਦੀ ਨਿਰੰਤਰ ਗਤੀਸ਼ੀਲਤਾ ਵਿਚ ਆਈ ਖੜੋਤ ਨੂੰ ਤੋੜ ਕੇ ਸਮਾਜੀ ਅਤੇ ਰਾਜਸੀ ਪਰਿਸਥਿਤੀਆਂ ਵਿਚ ਉਸਾਰੂ ਪਰਿਵਰਤਨਾਂ ਦਾ ਆਧਾਰ ਬਣਦੀਆਂ ਹੋਈਆਂ ਸਾਹਿਤ ਦੇ ਸਮਾਜਕ ਬਿੰਬ ਦਾ ਪੋਸ਼ਣ ਕਰਦੀਆਂ ਹਨ। ਜਿੱਥੇ ਬਾਹਰਲਾ ਨੇ ਆਪਣੇ ਥੀਏਟਰ ਦਾ ਮੁੱਖ ਖੇਤਰ ਦੁਆਬੇ ਨੂੰ ਬਣਾਇਆ ਉਥੇ ਤੇਰਾ ਸਿੰਘ ਚੰਨ ਨੇ ਭਾਵੇਂ ਆਪਣਾ ਪਹਿਲਾ ਨਾਟਕ ਦੁਆਬੇ ਵਿਚ ਹੀ ਜਲੰਧਰ (ਬੜਾ ਪਿੰਡ) ਵਿਖੇ ਹੋਈ ਅਮਨ ਕਾਨਫਰੰਸ ਦੇ ਮੌਕੇ 'ਤੇ ਖੇਡਿਆ ਪਰੰਤੂ ਵਾਸਤਵ ਵਿਚ ਉਸ ਨੇ ਬਠਿੰਡਾ ਵਿਖੇ ਜਗਦੀਸ਼ ਫਰਿਆਦੀ, ਹੁਕਮ ਚੰਦ ਖਲੀਲੀ ਅਤੇ ਕਪੂਰ ਚੰਦ ਦਲੀਲੀ ਨੂੰ ਰਾਮਲੀਲਾ ਤੋਂ ਇਪਟਾ ਥੀਏਟਰ ਵੱਲ ਪ੍ਰੇਰਤ ਕਰਕੇ ਬਠਿੰਡਾ ਨੂੰ ਉਪੇਰਾ ਥੀਏਟਰ ਦੇ ਗੜ੍ਹ ਵਜੋਂ ਵਿਕਸਤ ਕੀਤਾ।

ਇਸ ਤਰ੍ਹਾਂ ਇਸ ਦੌਰ ਵਿਚ ਜਿੱਥੇ ਇਕ ਪਾਸੇ ਪੀ. ਸੀ. ਜੋਸ਼ੀ ਤੇ ਕਾਨੂੰ ਘੋਸ਼ ਦੀ ਪ੍ਰੇਰਨਾ ਨਾਲ ਹਿੰਦੁਸਤਾਨ ਦੇ ਮਹਾਨ ਕਲਾਕਾਰਾਂ ਬਲਰਾਜ ਸਾਹਨੀ, ਕੈਫ਼ੀ ਆਜ਼ਮੀ, ਫੈਜ਼ ਅਹਿਮਦ ਫੈਜ਼, ਰਾਜਿੰਦਰ ਰਘੂਵੰਸ਼ੀ, ਸੰਭੂ ਮਿਤਰਾ, ਅਚਲਾ ਸਚਦੇਵ, ਅਲੀ ਸਰਦਾਰ ਜਾਫਰੀ, ਅਸਮ ਚੰਦਰ ਚੈਟਰਜ਼ੀ ਵਰਗੇ ਧੁਰੰਧਰ ਅਤੇ ਪ੍ਰਬੁੱਧ ਕਲਮਕਾਰਾਂ, ਰੰਗ ਕਰਮੀਆਂ, ਸਿਨੇ-ਅਦਾਕਾਰਾਂ ਨਾਲ ਸੰਵਾਦ ਰਚਾਉਂਦਾ ਜੋਗਿੰਦਰ ਬਾਹਰਲਾ ਉਪੇਰਾ ਥੀਏਟਰ ਦਾ ਸਟਾਰ ਰੰਗਕਰਮੀ, ਲੇਖਕ ਤੇ ਨਿਰਦੇਸ਼ਕ ਬਣਿਆ, ਉਥੇ ਦੂਜੇ ਪਾਸੇ ਤੇਰਾ ਸਿੰਘ ਚੰਨ, ਜਗਦੀਸ਼ ਫਰਿਆਦੀ, ਹੁਕਮਚੰਦ ਖਲੀਲੀ ਅਤੇ ਕਪੂਰ ਚੰਦ ਦਲੀਲੀ ਦੇ ਯਤਨਾਂ ਨਾਲ ਮਾਲਵਾ ਖੇਤਰ ਵਿਚ ਉਪੇਰਾ ਦੀ ਇਕ ਲਹਿਰ ਪੈਦਾ ਹੋਈ। ਉਪੇਰਾ ਪਿੰਡਾਂ ਦੇ ਥੜਿਆਂ, ਸੱਥਾਂ ਤੇ ਪਰ੍ਹਿਆਂ ਰਾਹੀਂ ਉਹਨਾਂ ਲੋਕਾਂ ਦੇ ਸਨਮੁਖ ਹੋਇਆ ਜਿਨ੍ਹਾਂ ਦੀਆਂ ਵਿਡੰਬਨਾਵਾਂ ਇਸ ਨਾਟ ਰੂਪ ਦੀ ਵਸਤੂ ਬਣੀਆਂ। ਇਥੇ ਹੀ ਤੇਰਾ ਸਿੰਘ ਚੰਨ ਅਤੇ ਜਗਦੀਸ਼ ਫਰਿਆਦੀ ਦੀਆਂ ਕੋਸ਼ਿਸ਼ਾਂ ਨਾਲ ਸੁਰਿੰਦਰ ਕੌਰ ਵਰਗੀਆਂ ਗਾਇਕਾਵਾਂ ਦਾ ਪਹਿਲੀ ਵਾਰ ਉਪੇਰਾ ਮੰਚ 'ਤੇ ਪ੍ਰਵੇਸ਼ ਹੋਇਆ ਜਿਨ੍ਹਾਂ ਦੀ ਸੁਰ ਸਾਧਨਾ ਦੇ ਬਲਬੂਤੇ ਉਪੇਰਾ ਨੇ ਅਪਾਰ ਸਫਲਤਾ ਦੇ ਝੰਡੇ ਗੱਡੇ।

ਉਪਰੋਕਤ ਸਿਧਾਂਤ ਦੇ ਆਧਾਰ 'ਤੇ ਦੇਖੀਏ ਤਾਂ ਸਮਾਜੀ, ਆਰਥਿਕ, ਰਾਜਨੀਤਕ, ਸਾਂਸਕ੍ਰਿਤਕ ਤੇ ਧਾਰਮਿਕ ਆਦਿ ਵਿਭਿੰਨ ਸਰੋਕਾਰਾਂ ਨਾਲ ਵਾਬਸਤਗੀ ਰੱਖਦੀ ਪੰਜਾਬੀ ਉਪੇਰਾ-ਪਰੰਪਰਾ ਆਪਣਾ ਵਸਤੂਗਤ ਪਰਿਪੇਖ ਉਹਨਾਂ ਪਰਿਸਥਿਤੀਆਂ ਵਿਚੋਂ ਸਿਰਜਦੀ ਹੈ ਜਦੋਂ ਦੋ ਵਿਸ਼ਵ ਯੁੱਧਾਂ ਨੇ ਸੰਸਾਰ ਨੂੰ ਆਪਣੀ ਗ੍ਰਿਫ਼ਤ ਵਿਚ ਲਿਆ ਹੋਇਆ ਸੀ। 'ਸੱਤਾ ਦੇ ਫੈਲਾਓ' ਤੇ 'ਸ਼ਕਤੀ ਦੀ ਹੈਂਕੜ' ਵਰਗੀਆਂ ਅਮਾਨਵੀ ਇੱਛਾਵਾਂ ਵਿਚੋਂ ਉਪਜੀਆਂ ਇਹ ਜੰਗਾਂ ਮਨੁੱਖਤਾ ਲਈ ਮਹਾਂ ਵਿਨਾਸ਼ ਦਾ ਪਰਿਆਇ ਬਣੀਆਂ। ਹਰ ਸੰਵੇਦਨਸ਼ੀਲ ਮਨੁੱਖ ਅੰਦਰ ਪਰਮਾਣੂ ਬੰਬਾਂ ਦੇ 'ਤਬਾਹੀਮੂਲਕ ਪ੍ਰਸੰਗ' ਨੇ ਸਮੁੱਚੀ ਮਨੁੱਖਤਾ ਦਾ ਵਜੂਦ ਖਤਰੇ ਵਿਚ ਪੈ ਜਾਣ ਦਾ ਅਹਿਸਾਸ ਪੈਦਾ ਕੀਤਾ। ਇਹਨਾਂ ਵਿਸ਼ਵ ਪੱਧਰੀ ਪਰਿਸਥਿਤੀਆਂ ਦੇ ਸਮਾਨਾਂਤਰ ਹੀ ਭਾਰਤ ਵਿਚ ਉਪਰੋਕਤ ਮਨੁੱਖਤਾ ਵਿਰੋਧੀ ਗਤੀਵਿਧੀਆਂ ਦਾ ਪ੍ਰਤੀਰੂਪ ਬਣੀ ਬ੍ਰਿਟਿਸ਼ ਸਰਕਾਰ ਵਿਰੁੱਧ ਵੀ ਵਿਸ਼ਾਲ ਪੱਧਰ 'ਤੇ ਪ੍ਰਤੀਕਿਰਿਆ ਹੋਈ ਜਿਸ ਦੇ ਸਿੱਟੇ ਵਜੋਂ ਲੰਮੀ ਜਦੋ ਜਹਿਦ ਅਤੇ ਕੁਰਬਾਨੀਆਂ ਭਰੇ ਦੌਰ ਤੋਂ ਬਾਅਦ ਭਾਰਤੀਆਂ ਨੂੰ 1947 ਵਿਚ ਆਜ਼ਾਦੀ ਪ੍ਰਾਪਤ ਹੋਈ। ਪਰੰਤੂ ਜਲਦੀ ਹੀ ਇਹ ਆਜ਼ਾਦੀ ਦਾ ਸੁਪਨਾ ਵੀ ਖੰਡਤ ਹੋਣਾ ਆਰੰਭ ਹੋ ਗਿਆ ਅਤੇ ਜਨਸਾਧਾਰਣ ਨੂੰ ਪਹਿਲੀ ਵਾਰ ਇਸ ਕੌੜੇ ਸੱਚ ਦਾ ਅਹਿਸਾਸ ਹੋਇਆ ਕਿ ਕਥਿਤ ਆਜ਼ਾਦੀ 'ਆਮ' ਲਈ ਨਹੀਂ ਸਗੋਂ 'ਵਿਸ਼ੇਸ਼' ਲਈ ਸੀ। ਪੰਜਾਬੀਆਂ ਲਈ ਤਾਂ ਇਸ ਆਜ਼ਾਦੀ ਦਾ ਆਗਾਜ਼ ਹੀ ਉਸ ਸਮੇਂ ਦਿਲ ਕੰਬਾਉ ਅਤੇ ਅਸਹਿਜ ਰੂਪ ਵਿਚ ਹੋਇਆ ਜਦੋਂ ਇਸ ਆਜ਼ਾਦੀ

ਦੇ ਨਾਲ ਹੀ 1947 ਦੀ ਹਿੰਦ-ਪਾਕਿ ਵੰਡ ਦਾ ਕਹਿਰ ਵਰ੍ਹ ਗਿਆ ਅਤੇ ਉਸ ਵੇਲੇ ਹੋਏ ਫਿਰਕੂ ਫਸਾਦਾਂ ਦੇ ਦਰਿੰਦਗੀ ਭਰਪੂਰ ਦ੍ਰਿਸ਼ ਨੇ ਮਨੁੱਖੀ ਹਿਰਦਿਆਂ ਨੂੰ ਵਲੂੰਧਰਿਆ। ਆਜ਼ਾਦੀ ਤੋਂ ਬਾਅਦ ਸਥਿਤੀਆਂ ਬਦਲੀਆਂ ਨਹੀਂ ਸਗੋਂ 'ਬਦ' ਤੋਂ 'ਬਦਤਰ' ਹੋਈਆਂ। ਇਸ ਸਮੇਂ ਨਾਰੀ ਉਸੇ ਤਰ੍ਹਾਂ ਉਤਪੀੜਨ ਦਾ ਸ਼ਿਕਾਰ ਬਣੀ ਜਿਵੇਂ ਸਦੀਆਂ ਪਹਿਲਾਂ ਸੀ। ਆਮ ਲੋਕਾਂ ਦਾ ਸੰਘਰਸ਼ ਖ਼ਤਮ ਨਹੀਂ ਹੋਇਆ ਸੀ ਬਲਕਿ ਇਸ ਦੀ ਦਿਸ਼ਾ 'ਬੇਗਾਨਿਆਂ' (ਅੰਗਰੇਜ਼ਾਂ) ਤੋਂ ਹਟ ਕੇ 'ਆਪਣਿਆਂ' (ਭਾਰਤੀ ਹਾਕਮਾਂ) ਵੱਲ ਹੋ ਗਈ। ਆਜ਼ਾਦ ਭਾਰਤ ਵਿਚ ਵੀ ਕਿਸਾਨਾਂ ਨੂੰ ਜਾਗੀਰਦਾਰਾਂ ਅਤੇ ਬਿਸਵੇਦਾਰਾਂ ਦੀ ਜਕੜਬੰਦੀ ਤੋੜਨ ਲਈ 'ਮੁਜਾਰਾ ਅੰਦੋਲਨ' ਦੇ ਰੂਪ ਵਿਚ ਲੜਨਾ ਪਿਆ ਅਤੇ ਇਹਨਾਂ ਦੀ ਪੋਸ਼ਕ 'ਲੋਕਰਾਜੀ' ਸਰਕਾਰ ਦੇ ਵਿਰੁੱਧ 'ਖੁਸ਼ਹੈਸੀਅਤੀ ਟੈਕਸ' ਵਰਗੇ 'ਜਜ਼ੀਆਮੂਲਕ' ਰੁਝਾਨਾਂ ਦਾ ਮੁਕਾਬਲਾ ਕਰਨ ਲਈ ਉਸੇ ਤਰ੍ਹਾਂ 'ਪਗੜੀ ਸੰਭਾਲ ਓ ਜੱਟਾ' ਦਾ ਹੋਕਾ ਦੇਣਾ ਪਿਆ, ਜਿਸ ਤਰ੍ਹਾਂ ਅਜ਼ਾਦੀ ਘੁਲਾਟੀਆਂ ਨੇ ਅੰਗਰੇਜ਼ਾਂ ਦੇ ਖਿਲਾਫ਼ ਦਿੱਤਾ ਸੀ। ਇਉਂ ਸਮਾਜਕ ਵਿਸੰਗਤੀਆਂ ਅਤੇ ਸੱਤਾ ਉੱਪਰ ਕਾਬਜ਼ ਸ਼ਕਤੀਆਂ ਦੀਆਂ ਆਪਹੁਦਰੀਆਂ ਦਿਨ-ਬ-ਦਿਨ ਸਮਾਜਕ ਸੰਰਚਨਾ ਦਾ ਅੰਗ ਬਣਦੀਆਂ ਗਈਆਂ। ਇਸ ਪ੍ਰਕਾਰ ਵੀਹਵੀਂ ਸਦੀ ਦੇ ਚੌਥੇ ਦਹਾਕੇ ਤੋਂ ਲੈਕੇ ਵਰਤਮਾਨ ਸਮੇਂ ਤਕ ਦਾ ਅਣਸੁਖਾਵਾਂ ਪਰਿਦ੍ਰਿਸ਼ ਹੀ ਉਹ ਪਿੱਠਭੂਮੀ ਹੈ ਜਿਸ ਨੇ ਇਪਟਾ ਵਰਗੀਆਂ ਲਹਿਰਾਂ ਦੇ ਜਨਮ ਲਈ ਆਧਾਰ ਮੁਹੱਈਆ ਕੀਤਾ ਅਤੇ ਅੱਗੇ ਇਹਨਾਂ ਲਹਿਰਾਂ ਨੇ ਉਪੇਰਾ ਵਰਗੀਆਂ ਵਿਧਾਵਾਂ ਦੇ ਵਿਕਾਸ ਲਈ ਜਮੀਨ ਤਿਆਰ ਕੀਤੀ। ਉਪਰੋਕਤ ਪਿੱਠਭੂਮੀ ਹੀ ਨਾਟ-ਵਸਤੂ ਦੇ ਰੂਪ ਵਿਚ ਪੰਜਾਬੀ ਉਪੇਰਾ-ਪਰੰਪਰਾ ਦੇ ਪਿਛੋਕੜ ਵਿਚ ਹਾਜ਼ਰ ਹੈ। ਪੰਜਾਬੀ ਉਪੇਰਾ-ਪਰੰਪਰਾ ਉਪਰੋਕਤ ਅਮਾਨਵੀ ਸਰੋਕਾਰਾਂ ਦੇ ਖਿਲਾਫ਼ ਜਨਤਕ ਲਾਮਬੰਦੀ ਦਾ ਪਰਚਮ ਬੁਲੰਦ ਕਰਦੀ ਹੋਈ ਇਹਨਾਂ ਸਾਰੇ ਰੁਝਾਨਾਂ ਨਾਲ ਸੰਵਾਦ ਰਚਾਉਂਦੀ ਹੋਈ ਪੰਜਵੇਂ ਦਹਾਕੇ ਦੇ ਮੁੱਢ ਵਿਚ ਆਪਣੀ ਹੋਂਦ ਗ੍ਰਹਿਣ ਕਰਦੀ ਹੈ ਅਤੇ ਤੇਰਾ ਸਿੰਘ ਚੰਨ ਨੂੰ ਇਸ ਲੋਕ-ਪੱਖੀ ਪਰੰਪਰਾ ਦੇ ਮੋਢੀਆਂ ਵਿਚੋਂ ਇਕ ਹੋਣ ਦਾ ਮਾਣ ਪ੍ਰਾਪਤ ਹੈ।

ਇਸ ਪੰਜਾਬੀ ਉਪੇਰਾ-ਪਰੰਪਰਾ ਦਾ ਪੰਜਾਬੀ ਦੇ ਦੂਸਰੇ ਨਾਟਕ ਦੇ ਮੁਕਾਬਲੇ ਸਭ ਤੋਂ ਉੱਭਰਵਾਂ ਅਤੇ ਵਿਲੱਖਣ ਪਰਿਪੇਖ ਇਸ ਦਾ ਰਾਜਸੀ ਪ੍ਰਵਚਨ ਹੈ। ਇਸ ਪਰੰਪਰਾ ਨੇ ਪਹਿਲੀ ਵਾਰ ਸਪਸ਼ਟ ਰੂਪ ਵਿਚ 'ਕਲਾ ਸਮਾਜ ਲਈ' ਦੇ ਸਿਧਾਂਤ ਦੇ ਅਨੁਰੂਪ ਆਪਣਾ 'ਉਦੇਸ਼ਪੂਰਨ ਨਾਟਕੀ ਵਿਹਾਰ' ਸਿਰਜਦੇ ਹੋਏ ਪੰਜਾਬੀ ਨਾਟਕ ਅਤੇ ਥੀਏਟਰ ਨੂੰ ਰਾਜਸੀ ਮੁਹਾਵਰਾ ਪ੍ਰਦਾਨ ਕੀਤਾ ਅਤੇ ਸਿੱਧੇ ਰੂਪ ਵਿਚ ਮਾਰਕਸਵਾਦੀ ਪਹੁੰਚ ਅਪਨਾ ਕੇ ਇਪਟਾ ਦੇ ਬੈਨਰ ਥੱਲੇ ਪੰਜਾਬੀ ਜਨਸਾਧਾਰਨ ਨੂੰ ਰਾਜਨੀਤਕ ਚੇਤਨਾ ਗ੍ਰਹਿਣ ਕਰਨ ਲਈ ਅਤੇ ਰਾਜਨੀਤੀ ਵਿਚ ਕਿਰਿਆਤਮਕ ਹਿੱਸੇਦਾਰੀ ਲਈ ਪ੍ਰੇਰਤ ਕੀਤਾ। ਇਉਂ ਇਹ ਪਰੰਪਰਾ ਆਪਣੇ ਜਨਮ ਕਾਲ ਤੋਂ ਹੀ ਆਪਣੀ ਸਮਾਜਕ ਪ੍ਰਤੀਬੱਧਤਾ ਦੀ ਪੂਰਤੀ ਹਿਤ ਪੰਜਾਬੀ ਥੀਏਟਰ ਦਾ ਅਜਿਹਾ ਰਾਜਸੀ ਪ੍ਰਵਚਨ ਸਿਰਜਦੀ ਹੈ ਜਿਸ ਦੇ ਤਹਿਤ ਇਹ ਸਮਕਾਲੀ ਰਾਜਸੀ ਵਿਵਸਥਾ ਦੀਆਂ ਵਿਸੰਗਤੀਆਂ ਅਤੇ ਜਟਿਲਤਾਵਾਂ, ਇਹਨਾਂ ਦਾ ਇਤਿਹਾਸਕ ਪਿਛੋਕੜ, ਇਹਨਾਂ ਦੀ ਤਹਿ ਵਿਚ ਕਾਰਜਸ਼ੀਲ ਕਾਰਕਾਂ, ਇਹਨਾਂ ਵਿਸੰਗਤੀਆਂ ਦੇ ਪਰਿਣਾਮ ਸਰੂਪ ਪੈਦਾ ਹੋਈਆਂ ਵਿਡੰਬਨਾਵਾਂ ਅਤੇ ਇਹਨਾਂ ਲਈ ਜ਼ਿੰਮੇਵਾਰ ਧਿਰਾਂ ਦੀ ਸਪਸ਼ਟ ਰੂਪ ਵਿਚ ਪਛਾਣ, ਪੁਣਛਾਣ ਅਤੇ ਨਿਦਾਨ ਦੇ ਠੋਸ ਆਧਾਰ ਸਾਹਮਣੇ ਲਿਆਉਂਦੀ ਹੈ।

ਉਪਰੋਕਤ ਪ੍ਰਸੰਗ ਵਿਚ ਤੇਰਾ ਸਿੰਘ ਚੰਨ ਦਾ ਬਹੁਤਾ ਸੰਗੀਤ ਨਾਟਕੀ ਅਮਲ ਦੂਜੇ ਵਿਸ਼ਵਯੁੱਧ ਦੇ ਵਿਨਾਸ਼ ਦੇ ਪ੍ਰਤੀਉੱਤਰ ਵਜੋਂ ਕਾਰਜਸ਼ੀਲ ਕੌਮਾਂਤਰੀ ਅਮਨ ਲਹਿਰ ਦੇ ਭਾਰਤੀ ਪ੍ਰਤੀਰੂਪ ਇਪਟਾ ਰਾਹੀਂ ਅਸਤਿਤਵ ਵਿਚ ਆਉਂਦਾ ਹੈ। ਇਸ ਦ੍ਰਿਸ਼ਟੀ ਤੋਂ ਰਚਿਤ ਉਸ ਦੇ ਉਪੇਰੇ 'ਨੀਲ ਦੀ ਸ਼ਹਿਜ਼ਾਦੀ', 'ਸਾਜ਼ਿਸ਼', 'ਆਖਰੀ ਪੜਾਅ', 'ਲੱਕੜ ਦੀ ਲੱਤ', 'ਫੁੱਲਾਂ ਦਾ ਸੁਨੇਹਾ' ਮਹੱਤਵਪੂਰਨ ਹਨ। ਅੰਤਰਰਾਸ਼ਟਰੀ ਸਰੋਕਾਰ ਨਾਲ ਵਾਬਸਤਾ ਉਪੇਰਾ 'ਨੀਲ ਦੀ ਸ਼ਹਿਜ਼ਾਦੀ' ਵਿਸ਼ਵ ਪੱਧਰ ਤੇ ਸ਼ਕਤੀਆਂ ਦੇ ਧਰੁਵੀਕਰਣ ਨੂੰ ਨਾਟ-ਵਸਤੂ ਦਾ ਆਧਾਰ ਬਣਾਉਂਦਾ ਹੈ ਅਤੇ ਆਪਣੇ ਕਥਾਨਕ ਰਾਹੀਂ ਇਸ ਤੱਥ ਨੂੰ ਅਗਰਭੂਮੀ ਵਿਚ ਲਿਆਉਂਦਾ ਹੈ ਕਿ ਸਾਮਰਾਜਵਾਦ ਦੇ ਪ੍ਰਤੀਨਿਧ ਅਮਰੀਕਾ, ਇੰਗਲੈਂਡ, ਫਰਾਂਸ ਵਰਗੇ ਅਜਿਹੇ ਵਿਕਸਿਤ ਮੁਲਕ ਹਨ ਜੋ ਸੰਸਾਰ ਪੱਧਰ 'ਤੇ ਆਪਣੀ ਅਜਾਰੇਦਾਰੀ ਕਾਇਮ ਰਖਦੇ ਹੋਏ ਹਰ ਪ੍ਰਕਾਰ ਦੇ ਪ੍ਰਕਿਰਤਕ ਸੋਮਿਆਂ ਅਤੇ ਸਾਧਨਾਂ ਉੱਪਰ ਪਰਤੱਖ ਜਾਂ ਪਰੋਖ ਰੂਪ ਵਿਚ ਆਪਣਾ ਨਿਯੰਤਰਣ ਰੱਖਣਾ ਚਾਹੁੰਦੇ ਹਨ ਅਤੇ ਉਹਨਾਂ ਸੋਮਿਆਂ ਨੂੰ ਕਿਸੇ ਪ੍ਰਕਾਰ ਵੀ ਵਿਕਾਸਸ਼ੀਲ ਜਾਂ ਅਵਿਕਸਿਤ ਮੁਲਕਾਂ ਤੋਂ ਖੋਹ ਕੇ ਉਹਨਾਂ ਨੂੰ ਆਪਣੇ ਅਧੀਨ ਕਰਨਾ



ਚਾਹੁੰਦੇ ਹਨ। ਇਸ ਨਾਟਕ ਰਾਹੀਂ ਲੇਖਕ ਸਾਮਰਾਜਵਾਦੀ ਮੁਲਕਾਂ ਦੇ ਵਿਰੋਧ ਵਿਚ ਤੀਜੀ ਦੁਨੀਆ (third world) ਦੇ ਵਿਕਾਸਸ਼ੀਲ ਜਾਂ ਅਵਿਕਸਿਤ ਮੁਲਕਾਂ (ਵਿਸ਼ੇਸ਼ ਤੌਰ 'ਤੇ ਏਸ਼ੀਆ ਮਹਾਂਦੀਪ ਵਾਲੇ ਮੁਲਕਾਂ) ਨੂੰ ਲਾਮਬੰਦ ਹੋਣ ਦਾ ਸੱਦਾ ਦਿੰਦਾ ਹੈ ਤਾਂ ਜੁ ਆਪਣੇ ਕੁਦਰਤੀ ਸੋਮਿਆਂ ਦੀ ਸੁਰੱਖਿਆ ਕਰਕੇ ਆਰਥਿਕ ਅਤੇ ਹੋਰ ਸਭ ਪ੍ਰਕਾਰ ਦੀ ਖੁਸ਼ਹਾਲੀ ਦੇ ਬਲਬੂਤੇ ਸਾਂਝੀ ਇਕਮੁੱਠ ਸ਼ਕਤੀ ਦੇ ਰੂਪ ਵਿਚ ਸੰਗਠਤ ਹੋ ਕੇ ਸਾਮਰਾਜੀ ਸ਼ੋਸ਼ਣ ਅਤੇ ਧੌਂਸ ਦਾ ਪ੍ਰਤੀਉੱਤਰ ਸਿਰਜਿਆ ਜਾ ਸਕੇ। ਲੇਖਕ ਸਵੇਜ਼ ਨਹਿਰ ਨੂੰ ਕੇਂਦਰ ਵਿਚ ਰੱਖਕੇ ਮਿਸਰ ਸਮੇਤ ਸਮੂਹ ਵਿਕਾਸਸ਼ੀਲ ਅਤੇ ਅਵਿਕਸਿਤ ਮੁਲਕਾਂ ਨੂੰ ਇਸ ਦੀ ਸੁਰਖਿਆ ਲਈ ਵੰਗਾਰਦਾ ਹੈ :

*ਸੁਵੇਜ਼ ਮਿਸਰ ਦੀ ਨਹੀਂ, ਹੈ ਏਸ਼ੀਆ ਦੀ ਧੀ,*
*ਭਾਰਤ ਦੀ ਗੰਗਾ, ਚੀਨ ਦੀ ਇਹ ਹੈ ਯਾਂਗਸੀ।*
*ਇਹ ਬਣ ਗਈ ਹੈ ਏਸ਼ੀਆ ਦਾ ਧਰਮ ਤੇ ਈਮਾਨ, ਇਕ ਹੋਇਆ ਏਸ਼ੀਆ ਮਹਾਨ...*

ਸ਼ਕਤੀਆਂ ਦਾ ਇਹ ਧਰੁਵੀਕਰਨ ਅੱਜ ਦੇ ਵਿਸ਼ਵ ਦੀ ਸਭ ਤੋਂ ਵੱਡੀ ਜ਼ਰੂਰਤ ਹੈ । ਸਵੇਜ਼ ਨਹਿਰ ਦੀ ਸੁਰੱਖਿਆ ਤਾਂ ਇਕ ਚਿੰਨ੍ਹ ਮਾਤਰ ਹੈ, ਅੱਜ ਇਜ਼ਰਾਈਲ, ਫਲਸਤੀਨ, ਇਰਾਕ, ਕੋਰੀਆ ਵਰਗੇ ਮਸਲੇ ਸਵੇਜ਼ ਨਹਿਰ ਵਰਗੀ ਲਾਮਬੰਦੀ ਅਤੇ ਇਕਜੁੱਟਤਾ ਦੀ ਮੰਗ ਕਰਦੇ ਹਨ। ਇਸ ਲਈ ਨਾਟਕ ਦਾ ਸਿਰਫ਼ ਤਤਕਾਲੀ ਪਰਿਸਥਿਤੀਆਂ ਵਿੱਚ ਹੀ ਮਹੱਤਵ ਨਹੀਂ ਸੀ ਬਲਕਿ ਵਰਤਮਾਨ ਦੌਰ ਵਿਚ ਵੀ ਉਨੀ ਹੀ ਪ੍ਰਸੰਗਕਤਾ ਹੈ। ਨਾਟਕ ਸਪਸ਼ਟ ਤੌਰ 'ਤੇ ਸਾਮਰਾਜੀਆਂ ਦੇ ਅਨੈਤਿਕ ਤੇ ਸੋਸ਼ਣ ਆਧਾਰਤ ਕਿਰਦਾਰ ਨੂੰ ਨੰਗਾ ਕਰਦਾ ਹੈ:

*ਹੇ ਸੱਚ ਦੇ ਵਪਾਰੀਓ , ਅਮਨ ਦੇ ਆਸ਼ਕੋ,*
*ਸਮਝੋ ਸਮੇਂ ਦੀ ਚਾਲ, ਸਾਡੇ ਨਾਲ ਆ ਮਿਲੋ ।*
*ਇਹ ਸਾਮਰਾਜੀ ਚਾਹੁੰਦੇ ਨੇ ਫੁੱਲਾਂ ਨੂੰ ਸਾੜਨਾ,*
*ਈਸਾ ਦੇ ਭਗਤ ਈਸਾ ਨੂੰ ਸੂਲੀ 'ਤੇ ਚਾੜ੍ਹਨਾ ।*
*ਆਜ਼ਾਦ ਹੋਈਆਂ ਬੁਲਬੁਲਾਂ ਨੂੰ ਫੇਰ ਤਾੜਨਾ*
*ਕੌਮੀ ਆਜ਼ਾਦੀ ਦੀ ਸ਼ਮ੍ਹਾਂ ਬੁਝਣੋਂ ਬਚਾ ਲਵੋ।*
*ਸਮਝੋ ਸਮੇਂ ਦੀ ਚਾਲ, ਸਾਡੇ ਨਾਲ ਆ ਮਿਲੋ ।*

ਸ਼ਕਤੀਆਂ ਦੇ ਇਹ ਧਰੁਵੀਕਰਣ ਦਾ ਅੱਜ ਤੋਂ ਬਹੁਤ ਸਾਲ ਪਹਿਲਾਂ ਕੀਤਾ ਗਿਆ ਵਿਸ਼ਲੇਸ਼ਣ ਮੌਜੂਦਾ ਅਮਰੀਕੀ ਏਕਾਧਿਕਾਰ ਦੇ ਦੌਰ ਵਿਚ ਹੋਰ ਵੀ ਪ੍ਰਸੰਗਕ ਹੈ ਕਿਉਂਕਿ ਅੱਜ ਸਾਮਰਾਜੀ ਮੁਲਕ ਆਪਣੀਆਂ ਲਾਲਸਾਵਾਂ ਦੀ ਪੂਰਤੀ ਹਿਤ ਯੂ.ਐਨ.ਓ. ਨੂੰ ਵੀ ਉਲੰਘ ਕੇ ਆਪਣੀ ਧੌਂਸ ਦੀ ਸਿਖਰ 'ਤੇ ਹਨ।

ਇਸੇ ਪ੍ਰਕਾਰ ਉਪੇਰਾ 'ਸਾਜਿਸ਼' ਸਾਮਰਾਜੀ ਸ਼ਕਤੀਆਂ (ਵਿਸ਼ੇਸ਼ ਤੌਰ 'ਤੇ ਅਮਰੀਕਾ) ਦੀ ਭਾਰਤ-ਪਾਕਿ ਦੇ ਅੰਦਰੂਨੀ ਮਾਮਲਿਆਂ ਵਿਚ ਪ੍ਰਤੱਖ ਅਤੇ ਪਰੋਖ ਦਖਲਅੰਦਾਜ਼ੀ ਦੀ ਸਪਸ਼ਟ ਨਿਸ਼ਾਨਦੇਹੀ ਕਰਦਾ ਹੋਇਆ ਅਮਰੀਕਾ ਦੇ ਸਮੁੱਚੇ ਸੰਸਾਰ ਦੇ ਸੰਤੁਲਨ ਨੂੰ ਆਪਣੀ ਮੁੱਠੀ ਵਿਚ ਰੱਖਣ ਦੇ ਇਰਾਦਿਆਂ ਨੂੰ ਪ੍ਰਸਤੁਤ ਕਰਦਾ ਹੈ। ਅਮਰੀਕੀ ਅਤੇ ਲੀਗੀ (ਪਾਕਿਸਤਾਨੀ ਰਾਜਸੱਤਾ ਦਾ ਪ੍ਰਤੀਨਿਧ) ਦੇ ਪਰਸਪਰ ਨਿੱਜੀ ਹਿਤਾਂ ਤੇ ਆਧਾਰਤ ਸਮਝੌਤੇ ਦਾ ਨਾਟਕੀ ਪ੍ਰਸਤੁਤੀਕਰਣ ਜਿੱਥੇ ਅਮਰੀਕਾ ਦੇ ਨਾਂਹਪੱਖੀ ਕਿਰਦਾਰ ਦੀ ਤਸਵੀਰਕਸ਼ੀ ਕਰਦਾ ਹੈ। ਇਹ ਉਪੇਰਾ ਅਮਰੀਕਾ ਦੀ ਸਾਮਰਾਜਵਾਦੀ ਨੀਤੀ ਨੂੰ ਉਘਾੜਨ ਵਿਚ ਪੂਰਨ ਤੌਰ 'ਤੇ ਸਫ਼ਲ ਹੈ ਭਾਵੇਂ ਇਸ ਗੰਭੀਰ ਸਮੱਸਿਆ ਪ੍ਰਤੀ ਭਾਰਤੀ ਤੇ ਪਾਕਿਸਤਾਨੀ ਤਰਜੀਹਾਂ ਨੂੰ ਤੱਥਾਤਮਕ ਅਤੇ ਤਾਰਕਿਕ ਪਰਿਪੇਖ ਵਿਚ ਸਮਝਣ, ਵਿਸ਼ਲੇਸ਼ਤ ਤੇ ਪਰਿਭਾਸ਼ਤ ਕਰਨ ਵਿਚ ਕਿਤੇ ਕਿਤੇ ਸਤਹੀ ਦ੍ਰਿਸ਼ਟੀ ਦਾ ਪ੍ਰਗਟਾਵਾ ਕਰਦਾ ਹੈ ਅਤੇ ਵਿਸ਼ੇਸ਼ ਤੌਰ ਤੇ ਇਸ ਮਸਲੇ ਪ੍ਰਤੀ ਦੋਹਾਂ ਮੁਲਕਾਂ (ਭਾਰਤ ਤੇ ਪਾਕਿ) ਦੇ ਰਾਜਨੀਤਕ ਦਲਾਂ ਦੀ ਪ੍ਰਤੀਕਿਰਿਆ ਅਤੇ ਭੂਮਿਕਾ ਦਾ ਭਾਵੁਕ, ਰਾਜਨੀਤਕ ਅਤੇ ਵਕਤੀ ਵਿਸ਼ਲੇਸ਼ਣ ਕਰਦਾ ਹੋਇਆ ਕਿਤੇ ਕਿਤੇ ਆਦਰਸ਼ਵਾਦੀ ਅਤੇ ਕਿਤੇ ਕਿਤੇ ਉਲਾਰ ਵੀ ਹੋ ਜਾਂਦਾ ਹੈ। ਨਾਟਕ ਦੇ ਅਖੀਰ ਵਿਚ ਭਾਰਤ ਅਤੇ ਪਾਕਿ ਦੀ ਅਮਰੀਕੀ ਨੀਤੀਆਂ ਨੂੰ ਪਹਿਚਾਣਦੇ ਹੋਏ ਕੀਤੀ ਹੋਈ ਇਕਜੁੱਟਤਾ ਨਾਟਕ ਦੀ ਪ੍ਰਚਾਰਾਤਮਕ ਅਤੇ ਅੰਤਰਮੁਖੀ ਪਹੁੰਚ ਹੀ ਹੈ।

ਇਸੇ ਤਰ੍ਹਾਂ ਰਾਜਸੀ ਪ੍ਰਵਚਨ ਦੀ ਲੜੀ ਵਿਚ ਹੀ ਅਮਨ ਸਰੋਕਾਰਾਂ ਨਾਲ ਵਾਬਸਤਾ ਉਪੇਰਾ 'ਆਖਿਰੀ ਪੜਾਅ' ਜੰਗ ਵਿਰੋਧੀ ਮੁਹਿੰਮ ਦੇ ਪ੍ਰਸੰਗ ਨੂੰ ਵਿਲੱਖਣ ਤਰੀਕੇ ਨਾਲ ਨਾਟ-ਵਸਤੂ ਵਜੋਂ ਗ੍ਰਹਿਣ

ਕਰਦਾ ਹੈ। ਨਾਟਕ ਦਾ ਕਥਾਨਕ ਉਸ ਇਤਿਹਾਸਕ ਘਟਨਾ ਨੂੰ ਕੇਂਦਰ ਵਿਚ ਰਖਦਾ ਹੈ ਜਦੋਂ ਪੂਰੀ ਦੁਨੀਆ ਨੂੰ ਸਰ ਕਰਨ ਦੀ ਲਾਲਸਾ ਲੈ ਕੇ ਤੁਰੇ ਸਿਕੰਦਰ ਦੀਆਂ ਫੌਜਾਂ ਭਾਰਤ ਵਿਚ ਆ ਕੇ ਲੜਨ ਤੋਂ ਇਨਕਾਰ ਕਰ ਦਿੰਦੀਆਂ ਹਨ। ਫੌਜਾਂ ਦੁਆਰਾ ਲੜਨ ਤੋਂ ਇਨਕਾਰ ਕਰਨ ਦੀ ਸੰਕਲਪਨਾ ਰੁਖਸਾਨਾ ਪਾਤਰ ਰਾਹੀਂ ਅਨੇਕ ਪਾਸਾਰਾਂ ਸਹਿਤ ਅਭਿਵਿਅਕਤ ਹੋਈ ਹੈ। ਚੰਨ ਇਸ ਉਪੇਰੇ ਰਾਹੀਂ ਆਪਣੇ ਵਿਸ਼ੇਸ਼ ਮਕਸਦ ਤਹਿਤ ਇਤਿਹਾਸਕ ਘਟਨਾ ਦੀ ਕਲਾਤਮਕ ਪੱਧਰ 'ਤੇ ਪੁਨਰ ਵਿਆਖਿਆ ਕਰਦਾ ਹੈ। ਨਾਟਕ ਦਾ ਮੁੱਖ ਥੀਮ 'ਸੌੜੇ ਰਾਸ਼ਟਰਵਾਦ ਦਾ ਖੰਡਨ' ਕਰਨਾ ਹੈ ਅਤੇ ਇਸੇ ਥੀਮ ਦਾ ਸਮੂਰਤੀਕਰਣ ਕਰਦਿਆਂ ਜੰਗ ਦੀ ਨਿਰਾਰਥਕਤਾ ਅਤੇ ਅਮਨ ਵਰਗੇ ਸਰੋਕਾਰ ਅੰਤਰ ਸੰਬੰਧਤ ਹੋ ਜਾਂਦੇ ਹਨ। ਸਿਕੰਦਰ ਦੀ ਲਾਲਸਾ ਦੇ ਵਿਖੰਡਨ ਦੀ ਵਿਧੀ ਰਾਹੀਂ 'ਜੰਗ ਦੀ ਨਿਰਾਰਥਕਤਾ' ਅਤੇ 'ਜੰਗ ਦੀ ਵਿਨਾਸ਼ਕਤਾ' ਦੇ ਰੂਪ ਵਿਚ ਜੋ ਸੰਦਰਭ ਨਾਟਕ ਨੂੰ ਮਿਲਿਆ ਹੈ, ਉਹ ਸੰਦਰਭ ਨਾਟ-ਵਸਤੂ ਦੇ ਪੱਖ ਤੋਂ ਨਾਟਕ ਦਾ ਹਾਸਲ ਹੈ। ਰੁਖਸਾਨਾ ਦੇ ਇਹ ਸੰਵਾਦ 'ਸੌੜੇ ਰਾਸ਼ਟਰਵਾਦ' ਅਤੇ 'ਯੁੱਧ ਆਧਾਰਤ ਜਿੱਤ' ਦੇ ਫਲਸਫੇ ਨੂੰ ਸਪਸ਼ਟ ਤੌਰ 'ਤੇ ਰੱਦ ਕਰਦੇ ਹਨ :

*ਯਤੀਮ ਹੋਏ ਨੈਣਾਂ ਵਿਚ ਕੀ ਸ਼ਾਨ ਮੁਸਕਰਾਏਗੀ ?*
*ਕੀ ਜੰਗ 'ਚ ਮੋਏ ਪਿਉ ਲਈ ਇਹ ਪ੍ਰੀਤ-ਗੀਤ ਗਾਏਗੀ ?*
*ਤੁਹਾਡਾ ਪਿਆਰ ਹਰ ਜਗ੍ਹਾ ਯੂਨਾਨ ਨੂੰ ਹੈ ਭੰਡ ਰਿਹਾ।*
*ਯਤੀਮਾਂ ਦੇ ਹੰਝੂਆਂ ਦੀ ਦਾਤ ਹਰ ਜਗ੍ਹਾ 'ਤੇ ਵੰਡ ਰਿਹਾ।*
*ਕੀ ਫਲ ਸਕੇਗੀ ਹੌਕਿਆਂ ਦੀ ਅੱਗ 'ਚ ਦੇਸ਼ ਦੀ ਬਹਾਰ ?*
*ਕੀ ਹੰਝੂਆਂ 'ਚ ਡੁੱਬ ਨਾ ਜਾਏਗਾ ਵਤਨ ਦਾ ਕੁੱਲ ਵੱਕਾਰ ?*

ਸ਼ਾਂਤਮਈ ਸਹਿਹੋਂਦ ਦੇ ਮਾਡਲ ਦੀ ਸਮਰੱਥ ਅਤੇ ਸਸ਼ਕਤ ਪੇਸ਼ਕਾਰੀ ਰੁਖਸਾਨਾ ਦੇ ਚਰਿੱਤਰ ਰਾਹੀਂ ਪ੍ਰਗਟ ਹੁੰਦੀ ਹੈ। ਉਸ ਦੇ ਇਸ ਚਰਿੱਤਰ ਵਿਚ ਰਾਸ਼ਟਰਵਾਦ ਅਤੇ ਅੰਤਰਰਾਸ਼ਟਰਵਾਦ ਇਕ ਦੂਜੇ ਦੇ ਵਿਰੋਧੀ ਨਹੀਂ ਬਲਕਿ ਇਕ ਦੂਜੇ ਦੇ ਪ੍ਰਤੀਰੂਪ ਅਤੇ ਪੂਰਕ ਹੋ ਨਿਬੜਦੇ ਹਨ। ਸੌੜੇ ਅਤੇ ਸੀਮ ਰਾਸ਼ਟਰਵਾਦ ਦੀਆਂ ਕੰਧਾਂ ਤਿੜਕ ਜਾਂਦੀਆਂ ਹਨ ਅਤੇ ਮਾਨਵਤਾ ਦਾ ਸੰਕਲਪ ਸਾਕਾਰ ਹੋ ਉੱਠਦਾ ਹੈ।

ਇੰਞ ਇਹ ਉਪੇਰਾ ਸਾਮਰਾਜੀ ਜੰਗਾਂ ਦੇ 'ਵਿਨਾਸ਼ਕ ਸਰੂਪ' ਨੂੰ ਆਧਾਰ ਬਣਾ ਕੇ ਇਸ ਦੇ ਪ੍ਰਤੀਉੱਤਰ ਵਜੋਂ 'ਅਮਨ' ਦੇ ਸੰਕਲਪ ਦੀ ਤਾਈਦ ਕਰਨ ਦਾ ਸੰਗੀਤ ਨਾਟਕੀ ਯਤਨ ਹੈ। ਇਸ ਰਾਹੀਂ ਇ ਤੱਥ ਵਿਸ਼ੇਸ਼ ਰੂਪ ਵਿਚ ਸਥਾਪਤ ਕੀਤਾ ਹੈ ਕਿ ਕਿਸੇ ਇਕ ਧਿਰ ਦੁਆਰਾ ਆਪਣੀ ਸੁਆਰਥ-ਸਿੱਧੀ ਲਈ ਲੜੀ ਜਾ ਰਹੀ ਜੰਗ ਵਿਚ ਕਿਸੇ ਅਜਿਹੀ ਧਿਰ ਦੀ ਸ਼ਮੂਲੀਅਤ ਕਿਸੇ ਵੀ ਰੂਪ ਵਿਚ ਜਾਇਜ਼ ਨਹੀਂ ਠਹਿਰਾ ਜਾ ਸਕਦੀ ਜਿਸ ਦੀ ਖੁਦ ਕਿਸੇ ਵੀ ਰੂਪ ਵਿਚ ਇਸ ਨਾਲ ਵਾਬਸਤਗੀ ਨਾ ਹੋਵੇ।

ਆਪਣੇ ਜੰਗ ਵਿਰੋਧੀ ਪਰਿਪੇਖ ਦੇ ਨਾਲ ਨਾਲ ਤੇਰਾ ਸਿੰਘ ਚੰਨ ਦਾ ਇਹ ਉਪੇਰਾ ਮਨੁੱਖ ਦੇ ਪਵਿੱਤਰ ਜਜ਼ਬਿਆਂ ਅੰਦਰਲੀ ਪਾਕੀਜ਼ਗੀ ਅਤੇ ਕਲਿਆਣਕਾਰੀ ਭਾਵਨਾ ਦਾ ਉਦਘਾਟਨ ਕਰਦੇ ਹੋ ਅਪਵਿੱਤਰ ਤੇ ਅਮਾਨਵੀ ਭਾਵਾਂ ਨੂੰ ਨਸ਼ਟ ਕਰਨ 'ਤੇ ਬਲ ਦਿੰਦਾ ਹੈ। ਨਾਟਕ ਦੇ ਦੋ ਮੁੱਖ ਪਾਤਰ ਸਪਸ਼ਟ ਰੂ ਵਿਚ ਇਹਨਾਂ ਨਾਕਾਰਾਤਮਕ ਅਤੇ ਸਾਕਾਰਾਤਮਕ ਭਾਵਾਂ ਦਾ ਹੀ ਪ੍ਰਤੀਰੂਪ ਹਨ। ਨਾਟਕ ਦਾ ਪਾਤਰ ਰੁਖਸਾ ਕੁਦਰਤੀ ਗੁਣਾਂ, ਸਹਿਜ, ਪ੍ਰੇਮ, ਸੁੰਦਰਤਾ, ਅਹਿੰਸਾ ਤੇ ਸਾਂਝ ਆਦਿ ਦਾ ਪ੍ਰਤੀਕ ਹੈ ਜਦੋਂ ਕਿ ਸਿਕੰਦਰ ਅ ਉਸ ਦੀ ਫੌਜ ਮਨੁੱਖ ਦੀਆਂ ਅਨਿਆਂ ਅਤੇ ਬੇਕਿਰਕ ਲਾਲਸਾਵਾਂ ਤੇ ਮ੍ਰਿਗਤ੍ਰਿਸ਼ਨਾਵਾਂ ਦਾ ਪ੍ਰਤੀਕ ਹੈ। ਪ੍ਰੇ ਸੁੰਦਰਤਾ, ਸਹਿਜਤਾ ਆਦਿ ਪਾਕ ਜਜ਼ਬਿਆਂ ਦੇ ਖੰਡਰਾਂ 'ਤੇ ਬਣਾਉਟੀ ਜਿੱਤਾਂ, ਖੁਸ਼ੀਆਂ ਅਤੇ ਘੁਮੰਡਾਂ ਮਹਲ ਉਸਾਰਨ ਦੇ ਸੰਕਲਪ ਨੂੰ ਰੱਦਣ ਦਾ ਤਹਈਆ ਨਾਟਕ ਦੇ ਕੇਂਦਰ ਵਿਚ ਕਾਰਜਸ਼ੀਲ ਹੈ :

*ਰੁਖਸਾਨਾ : ਹੇ ਸ਼ਹਿਨਸ਼ਾਹ, ਹੇ ਸ਼ਹਿਨਸ਼ਾਹ, ਹੇ ਮੇਰੇ ਦਿਲ ਦੇ ਸ਼ਹਿਨਸ਼ਾਹ,*
*ਨਾ ਐਵੇਂ ਤੂੰ ਦਲੀਲਾਂ ਝੂਠੀਆਂ ਦੇ ਪਿੱਛੇ ਲੈ ਪਨਾਹ।*
*ਕੀ ਇਹ ਵੱਕਾਰ ਜਿਸਦੇ ਮੂੰਹ 'ਤੇ ਖੂਨ ਮਲਿਆ ਜਾ ਰਿਹੈ।*
*ਕੀ ਜਿਸ ਦੇ ਗਲ ਦੇ ਹਾਰ ਲਈ ਪਿਆਰ ਸਲਿਆ ਜਾ ਰਿਹੈ।*
*ਕੀ ਇਹ ਵੱਕਾਰ ਜਿਸ ਦੇ ਹੇਠ ਹੁਸਨ ਦਲਿਆ ਜਾ ਰਿਹੈ।*
*ਨਾ ਇਸ ਵੱਕਾਰ ਦੇ ਮਗਰ ਤੂੰ ਆਪਣੇ ਜ਼ੁਲਮ ਨੂੰ ਲੁਕਾਅ, ਹੇ ਸ਼ਹਿਨਸ਼ਾਹ*



ਨਾਟਕ ਦੇ ਅਖੀਰ ਵਿਚ ਸਿਪਾਹੀਆਂ ਦਾ ਯੁੱਧ ਤੋਂ ਇਨਕਾਰੀ ਹੋ ਜਾਣਾ ਭਾਵੇਂ ਨਾਟਕੀ ਤੌਰ 'ਤੇ ਅਯਥਾਰਥਕ 'ਇੱਛਿਤ ਯਥਾਰਥ' ਹੈ ਪਰੰਤੂ 'ਪਾਕ' ਦੀ 'ਨਾਪਾਕ' ਉੱਪਰ ਜਿੱਤ ਦੇ ਪ੍ਰਤੀਕ ਦੇ ਰੂਪ ਵਿਚ ਪ੍ਰਸੰਗਕ ਹੈ।

ਉਪੇਰਾ 'ਲੱਕੜ ਦੀ ਲੱਤ' ਦੀ ਅਗ੍ਰਭੂਮੀ ਵਿਚ ਵੀ ਭਾਵੇਂ ਸਾਮਰਾਜੀ ਤਾਕਤਾਂ ਦੁਆਰਾ ਪ੍ਰਾਯੋਜਤ ਦੂਜੀ ਸੰਸਾਰ ਜੰਗ ਵਿਚ ਬਰਤਾਨਵੀ ਫਾਸ਼ੀਵਾਦੀ ਨੀਤੀਆਂ ਦੇ ਤਹਿਤ ਭਾਰਤੀ ਲੋਕਾਂ ਨੂੰ ਬਲੀ ਦਾ ਬੱਕਰਾ ਬਣਾਉਣ ਦੇ ਵਰਤਾਰੇ ਨੂੰ ਪ੍ਰਸਤੁਤ ਕੀਤਾ ਗਿਆ ਹੈ ਪਰੰਤੂ ਨਾਟਕ ਸੰਕੇਤਾਤਮਕ ਪੱਧਰ ਤੇ ਕਿਸੇ ਵੀ ਥਾਂ ਤੇ ਕਿਸੇ ਵੀ ਰੂਪ ਵਿਚ ਨਿਜੀ ਸਵਾਰਥ ਸਿੱਧੀ ਤਹਿਤ ਹੋਣ ਵਾਲੀਆਂ ਜੰਗਾਂ ਦਾ ਵਿਰੋਧ ਕਰਕੇ ਅੰਤਰਰਾਸ਼ਟਰੀ ਚਰਿੱਤਰ ਦਾ ਧਾਰਨੀ ਹੋ ਜਾਂਦਾ ਹੈ। ਨਾਟਕ ਦਾ ਇਹ ਐਲਾਨ ਇਸ ਦੇ ਇਸੇ ਵਿਆਪਕ ਚਰਿੱਤਰ ਦੀ ਪੁਸ਼ਟੀ ਕਰਦਾ ਹੈ :

*ਇਸ ਦੇ ਢਿੱਡ-ਪਾੜੂ ਨਹੁੰਆਂ ਨੂੰ ਉੱਕਾ ਝਾੜ ਦਿਆਂਗੀ,*
*ਜੋ ਲੱਕੜ ਦੀਆਂ ਲੱਤਾਂ ਜੰਮੇਂ, ਉਹ ਕੁੱਖ ਸਾੜ ਦਿਆਂਗੀ।*

ਇਹ ਉਪੇਰਾ ਜਿੱਥੇ ਰਾਜਸੀ ਪ੍ਰਵਚਨ ਦੀ ਦ੍ਰਿਸ਼ਟੀ ਤੋਂ ਮਹੱਤਵਪੂਰਨ ਹੈ, ਉੱਥੇ ਨਾਰੀ ਸਰੋਕਾਰਾਂ ਦੀ ਦ੍ਰਿਸ਼ਟੀ ਤੋਂ ਵੀ ਪ੍ਰਸੰਗਕ ਹੈ। ਨਾਰੀ ਸਰੋਕਾਰਾਂ ਦੇ ਅੰਤਰਗਤ ਨਾਰੀ ਦੀਆਂ ਮਾਨਸਿਕ ਯਾਤਨਾਵਾਂ ਦਾ ਇਕ ਪਾਸਾਰ ਇਸ ਉਪੇਰੇ ਵਿਚ ਪਤੀ ਦੇ ਫੌਜ ਵਿਚ ਭਰਤੀ ਹੋ ਕੇ ਘਰੋਂ ਵਿਦਾ ਹੋਣ ਦੇ ਸਮੇਂ ਤੋਂ ਲੈ ਕੇ 'ਲਾਸ਼' ਦੇ ਰੂਪ ਵਿਚ ਜਾਂ 'ਅਪਾਹਜ' ਰੂਪ ਵਿਚ ਵਾਪਸ ਆਉਣ ਤਕ ਦਾ ਸਾਹਮਣੇ ਆਉਂਦਾ ਹੈ। ਇਸ ਦ੍ਰਿਸ਼ਟੀ ਤੋਂ ਤੇਰਾ ਸਿੰਘ ਚੰਨ ਦਾ ਉਪੇਰਾ 'ਲੱਕੜ ਦੀ ਲੱਤ' ਕਾਫ਼ੀ ਮਹੱਤਵਪੂਰਨ ਹੈ। ਉਪੇਰਾ ਇਸ ਮਹੱਤਵਪੂਰਨ ਨੁਕਤੇ ਨੂੰ ਅਗ੍ਰਭੂਮੀ ਵਿਚ ਲਿਆਉਂਦਾ ਹੈ ਕਿ ਕਿਸੇ ਵੀ ਸਮੇਂ, ਕਿਸੇ ਵੀ ਖੇਤਰ ਵਿਚ, ਕਿਸੇ ਵੀ ਦੁਆਰਾ ਛੇੜੀ ਗਈ ਜੰਗ ਦਾ ਪ੍ਰਭਾਵ ਭਾਵੇਂ ਬਹੁਦਿਸ਼ਾਵੀ ਹੁੰਦਾ ਹੈ ਪਰੰਤੂ ਔਰਤ ਇਸ ਦਾ ਸਭ ਤੋਂ ਵੱਧ ਸੰਤਾਪ ਭੋਗਦੀ ਹੈ। ਉਪੇਰਾ 'ਲੱਕੜ ਦੀ ਲੱਤ' ਨਾਰੀ ਵੇਦਨਾ ਦੇ ਇਸੇ ਪਰਿਪੇਖ ਨੂੰ ਪੂਰਨ ਸ਼ਿੱਦਤ ਨਾਲ ਅਭਿਵਿਅਕਤ ਕਰਦਾ ਹੈ। ਨਾਟਕ ਪੰਜਾਬੀ ਲੋਕਗੀਤ ਦੀ ਇਸ ਤੁਕ ਨੂੰ ਕੇਂਦਰ ਵਿਚ ਰੱਖ ਕੇ ਨਾਰੀ ਵੇਦਨਾ ਨੂੰ ਪ੍ਰਗਟਾਉਂਦਾ ਹੈ :

*ਵੇ ਮੈ ਰੰਡੀਓ ਸੁਹਾਗਣ ਹੋਵਾਂ ਜੇ ਬਸਰੇ ਦੀ ਲਾਮ ਟੁੱਟ ਜੇ।*

ਇਹ 'ਲਾਮ ਦਾ ਟੁੱਟਣਾ' ਵਕਤੀ ਤੌਰ 'ਤੇ ਹਰ ਕਿਸੇ ਲਈ ਖੁਸ਼ੀ ਦਾ ਸਬੱਬ ਹੋ ਸਕਦਾ ਹੈ ਤੇ ਨਾਰੀ ਲਈ ਵੀ ਹੈ :

*ਨੀ ਮੈਂ ਰੰਡੀਓਂ ਸੁਹਾਗਣ ਹੋਈ, ਬਸਰੇ ਦੀ ਲਾਮ ਟੁੱਟ ਗੀ।*

ਪਰੰਤੂ ਪਹਿਲਾਂ 'ਲਾਮ ਦਾ ਲੱਗਣਾ' ਅਤੇ 'ਲੱਗ ਕੇ ਟੁੱਟਣਾ' ਜਿੱਥੇ ਗੱਭਰੂ ਨੂੰ ਸਰੀਰਕ ਪੱਖੋਂ ਅਪਾਹਜ ਕਰਨ ਦਾ ਕਾਰਨ ਬਣਦਾ ਹੈ, ਉੱਥੇ ਇਹ ਵਰਤਾਰਾ ਪਤੀ ਦੀ ਗ਼ੈਰਹਾਜ਼ਰੀ ਵਿਚ ਔਰਤ ਨੂੰ ਇਕੱਲਤਾ ਅਤੇ ਚਿੰਤਾ ਦੇ ਰੂਪ ਵਿਚ ਮਾਨਸਿਕ ਪੱਖੋਂ ਅਪਾਹਜ ਕਰਦਾ ਹੈ। ਅਸਲ ਵਿਚ ਔਰਤ ਦਾ ਇਹ ਮਾਨਸਿਕ ਸੰਤਾਪ ਤਾਂ ਉਦੋਂ ਹੀ ਆਰੰਭ ਹੋ ਜਾਂਦਾ ਹੈ ਜਦੋਂ ਗੱਭਰੂ ਆਪਣੇ ਆਰਥਿਕ ਸੰਕਟ ਦੇ ਹੱਲ ਦੀ ਤਲਾਸ਼ ਵਿਚ ਲਾਮ 'ਤੇ ਜਾਣ ਦਾ ਫੈਸਲਾ ਕਰ ਲੈਂਦਾ ਹੈ। ਲੇਖਕ ਨੇ ਮਰਦ ਦੀ ਆਰਥਿਕ ਸਥਿਤੀ ਵਿਚੋਂ ਪੈਦਾ ਹੋਏ ਸੰਕਟ ਨੂੰ ਅਤੇ ਔਰਤ ਦੇ ਪਤੀ-ਵਿਛੋੜੇ ਦੇ ਸੰਤਾਪ ਵਿਚੋਂ ਉਪਜੇ ਸੰਕਟ ਨੂੰ ਇਕ ਦੂਜੇ ਦੇ ਵਿਰੋਧ ਵਿਚ ਰੱਖ ਕੇ ਪ੍ਰਸਤੁਤ ਕੀਤਾ ਹੈ :

*ਵਹੁਟੀ : ਇਕ ਭਾਂਬੜ ਬਲਦਾ ਵੇ, ਰਾਂਝਣਾ ਸਾਥੋਂ ਦੂਰ ਪਰੇਰੇ।*
*ਪਏ ਟੁਕੜੇ ਵੰਗਾਂ ਦੇ, ਫੌਲਣਾ ਉਸ ਦੇ ਚਾਰ ਚੁਫੇਰੇ।*
*ਕਿਸਾਨ : ਇਕ ਦੀਵਾ ਜਗਦਾ ਨੀ, ਗੋਰੀਏ ਸਾਡੇ ਘਰ ਤੋਂ ਨੇੜੇ।*
*ਮੈਂ ਤਲਬਾਂ ਭੇਜਾਂਗਾ, ਰਾਣੀਏ, ਲਿਸ਼ਕਣ ਤੇਰੇ ਵਿਹੜੇ।*

ਆਰਥਿਕ ਸੰਕਟ ਦੇ ਅਗ੍ਰਭੂਮੀ ਵਿਚ ਆ ਜਾਣ ਕਾਰਨ ਭਾਵੇਂ ਵਕਤੀ ਤੌਰ 'ਤੇ ਮਾਨਸਿਕ ਸੰਕਟ ਪਿੱਠ ਭੂਮੀ ਵਿਚ ਚਲਾ ਜਾਂਦਾ ਹੈ ਪਰੰਤੂ ਕਿਸਾਨ ਦੇ ਚਲੇ ਜਾਣ ਤੋਂ ਬਾਅਦ ਇਹ ਸੰਕਟ ਔਰਤ ਦੇ ਭਾਵਨਾਤਮਕ ਅਤੇ ਬਿਰਹਾਮਈ ਸਰੋਕਾਰਾਂ ਰਾਹੀਂ ਸਿਖਰ ਪ੍ਰਾਪਤ ਕਰਦਾ ਹੈ ਤੇ ਸੰਕਟ ਦਾ ਵਿਸਫ਼ੋਟ ਉਦੋਂ ਹੁੰਦਾ ਹੈ ਜਦੋਂ ਔਰਤ ਦੇ ਇਕਲਾਪੇ ਵਿਚੋਂ ਪੈਦਾ ਹੋਈ ਅਪੂਰਨਤਾ ਅਤੇ ਖਲਾਅ ਦੇ ਪੂਰਕ ਦੀ ਭੂਮਿਕਾ

ਨਿਭਾਉਣ ਵਾਲਾ ਗੱਭਰੂ ਖੁਦ ਸਾਮਰਾਜੀ ਤੇ ਰਾਜਨੀਤਕ ਜੰਗਾਂ ਰਾਹੀਂ ਅਪਾਹਜ ਹੋ ਕੇ ਅਪੂਰਨਤਾ ਤੇ ਭਟਕਣ ਦਾ ਸ਼ਿਕਾਰ ਹੋ ਜਾਂਦਾ ਹੈ। ਇਉਂ ਔਰਤ ਦੇ ਨਜ਼ਰੀਏ ਤੋਂ ਇਹ ਸੰਕਟ ਵਧੇਰੇ ਗੰਭੀਰ ਹੈ :

*ਪਤਨੀ : ਟੁੱਟ ਗਿਆ ਮੇਰਾ ਇਕ ਛਿਨ ਵਿਚ, ਇਹ ਸੁਰਗਾਂ ਦਾ ਬੂਟਾ,*
*ਛਾਂਗ ਦਿੱਤਾ ਹੈ ਕਿਸ ਵੈਰੀ ਨੇ, ਮੇਰਾ ਸਰੂ ਦਾ ਬੂਟਾ ?*
*ਜੰਗ ਵਿੱਚੋਂ ਤੂੰ ਲੈਕੇ ਮੁੜਿਆ, ਫੁੱਲਾਂ ਥਾਂ ਅੰਗਿਆਰੇ,*
*ਹੁਸਨ ਤੇਰੇ ਨੂੰ ਲੂਹ ਸੁੱਟਿਆ ਹੈ, ਕਿਹੜੇ ਹੱਥ ਹਤਿਆਰੇ ?*
*ਪਰਦੇਸਾਂ ਵਿਚ ਜਾ ਕੇ ਕੀਤੀ, ਤੂੰ ਕੀ ਕਾਰ ਗੁਜ਼ਾਰੀ ?*
*ਕਿਸਦੀ ਖਾਤਰ ਇਤਨੀ ਮਹਿੰਗੀ, ਤੂੰ ਇਹ ਕੀਮਤ ਤਾਰੀ ?*

ਉਪੇਰਾ 'ਫੁੱਲਾਂ ਦਾ ਸੁਨੇਹਾ' ਵੀ ਅਮਨ ਸਰੋਕਾਰਾਂ ਨੂੰ ਪ੍ਰਤੀਕਾਤਮਕ ਪੱਧਰ 'ਤੇ ਅਭਿਵਿਅਕਤ ਕਰਨ ਵਾਲਾ ਇਕ ਸਸ਼ਕਤ ਲਘੂ ਉਪੇਰਾ ਹੈ। ਉਪੇਰਾ ਦੇ ਪਾਤਰ ਤਿਤਲੀ ਤੇ ਭੌਰਾ ਆਪਸ ਵਿਚ ਵਿਰੋਧ ਦਾ ਦਾ ਪ੍ਰਤੀਰੂਪ ਬਣਕੇ ਉਪਰੋਕਤ ਦੋਹਾਂ ਵਿਚ ਸੁਮੇਲ ਦਾ ਪ੍ਰਕਾਰਜੀ ਰੋਲ ਨਿਭਾਉਂਦਾ ਹੈ। ਇਹਨਾਂ ਤਿੰਨੇ ਪ੍ਰਕਿਰਤਕ ਚਿੰਨ੍ਹਾਂ ਦੇ ਆਪਸੀ ਵਾਦ-ਪ੍ਰਤੀਵਾਦ ਰਾਹੀਂ ਮਾਨਵਤਾ ਨੂੰ ਆਪਸੀ ਕਲੇਸ਼, ਘੁਮੰਡ ਅਤੇ ਲਾਲਸਾਵਾਂ ਦਾ ਤਿਆਗ ਕਰਕੇ ਪਿਆਰ, ਸਦਭਾਵਨਾ ਅਤੇ ਸ਼ਾਂਤੀ ਅਪਨਾਉਣ ਦਾ ਸੰਵਾਦ ਸਿਰਜਿਆ ਹੈ :

*ਕਿਉਂ ਲੜਦੇ ਹੋ ਮੇਰੇ ਆਸ਼ਕੋ, ਮੈਨੂੰ ਦੋਹਾਂ ਨਾਲ ਪਿਆਰ।*
*ਨਹੀਂ ਉੱਚਾ ਨੀਵਾਂ ਕੋਈ ਵੀ, ਮੈਂ ਜਾਣਾਂ ਸਭ ਇਕਸਾਰ।*

ਅਸਿੱਧੇ ਤੌਰ 'ਤੇ ਇਹ ਉਪੇਰਾ ਰੰਗ, ਨਸਲ ਅਤੇ ਲਿੰਗ ਦੇ ਆਧਾਰ 'ਤੇ ਹੋ ਰਹੇ ਭੇਦ-ਭਾਵ 'ਤੇ ਵੀ ਵਿਅੰਗ ਕਰਦਾ ਹੈ। ਭੌਰਾ ਕਾਲੀ ਨਸਲ ਦਾ ਪ੍ਰਤੀਨਿਧ ਹੈ ਅਤੇ ਤਿਤਲੀ ਗੋਰੀ ਨਸਲ ਦੀ। ਦੋਵੇਂ ਇਕ ਦੂਜੇ ਲਈ ਨਸਲੀ ਗ਼ਰੂਰ ਦਾ ਪ੍ਰਗਟਾਵਾ ਕਰਦੇ ਹਨ ।

ਇਸੇ ਤਰ੍ਹਾਂ ਉਪੇਰਾ 'ਸਾਂਝਾ ਵਿਹੜਾ' ਵੀ ਸੰਪਰਦਾਇਕ ਸਰੋਕਾਰਾਂ ਨੂੰ ਕੇਂਦਰ ਵਿਚ ਰੱਖ ਕੇ ਭਾਰਤ ਦੇ 'ਅਨੇਕਤਾ ਵਿਚ ਏਕਤਾ', ਧਰਮ ਨਿਰਪੱਖਤਾ ਅਤੇ ਸਾਂਝੇ ਸਾਂਸਕ੍ਰਿਤਕ ਸਰੂਪ ਉੱਪਰ ਆਧਾਰਤ ਸਮਾਜਕ ਬਿੰਬ ਦੀ ਸੁਰੱਖਿਆ ਦਾ ਹੋਕਾ ਦਿੰਦਾ ਹੈ। ਨਾਲ ਹੀ ਨਾਟਕਕਾਰ ਉਸ ਨਾਕਾਰਾਤਮਕ ਵਿਵਹਾਰ ਨੂੰ ਵੀ ਸੰਪਸ਼ਟ ਕਰਦਾ ਹੈ ਜਿਹੜਾ ਹੱਕਾਂ ਦੀ ਪ੍ਰਾਪਤੀ ਲਈ ਸਿਖਰ 'ਤੇ ਪਹੁੰਚੇ ਸੰਘਰਸ਼ ਨੂੰ ਤਾਰਪੀਡੋ ਕਰਨ ਲਈ ਧਰਮ ਅਤੇ ਸਿਆਸਤ ਦੇ ਗੱਠਜੋੜ ਦੀ ਫਿਰਕੂ ਪ੍ਰਤੀਕਿਰਿਆ ਦੇ ਰੂਪ ਵਿਚ ਸਾਹਮਣੇ ਆਉਂਦਾ ਹੈ ਪਰੰਤੂ ਅਜਿਹਾ ਕਰਦੇ ਸਮੇਂ ਜਮਾਤੀ ਖਾਸੇ ਦੇ ਅਨੁਰੂਪ ਸੋਸ਼ਕ ਤੇ ਸੋਸ਼ਿਤ ਵਰਗਾਂ ਦੀ ਸਪਸ਼ਟ ਪਹਿਚਾਣ ਨਾ ਕਰਕੇ ਨਾਟਕ ਭਾਵਨਾਤਮਕ ਧਰਾਤਲ 'ਤੇ ਵਧੇਰੇ ਵਿਚਰਦਾ ਹੈ। ਫਿਰ ਵੀ ਚੁੜੇਲ ਦੇ ਰੂਪ ਵਿਚ ਸੱਤਾ ਦੇ ਕਿਰਦਾਰ ਨੂੰ ਸਪਸ਼ਟਤਾ ਸਹਿਤ ਬਿਆਨਿਆ ਗਿਆ ਹੈ :

*ਚੁੜੇਲ : ਜਦ ਉਸ ਕੋਲ ਕੋਈ ਇਹਦੇ ਬਿਨਾਂ ਚਾਰਾ ਨਹੀਂ ਰਹਿੰਦਾ।*
*ਤਾਂ ਤੁਹਾਡੀ ਏਕਤਾ ਤੋੜਨ ਲਈ ਮੈਨੂੰ ਇਹ ਹੈ ਉਹ ਕਹਿੰਦਾ।*
*ਮੈਂ ਝੱਟ ਉਹਦੇ ਹੁਕਮ 'ਤੇ ਇਕ ਭਿਅੰਕਰ ਨਾਚ ਨਚਦੀ ਹਾਂ।*
*ਧਰਮ ਦੀ ਪਾ ਕੇ ਮਾਲਾ ਇਕ ਅਨੋਖਾ ਸਾਂਗ ਰਚਦੀ ਹਾਂ।*

ਤੇਰਾ ਸਿੰਘ ਚੰਨ ਦਾ ਨਾਟਕ 'ਅਮਰ ਪੰਜਾਬ' ਮਹਾਰਾਜਾ ਰਣਜੀਤ ਸਿੰਘ ਦੇ ਪੰਜਾਬੀਆਂ ਦੇ ਆਪਣੇ ਰਾਜ ਦੇ ਖੁੱਸਣ ਤੋਂ ਲੈਕੇ ਮੁੜ ਪ੍ਰਾਪਤ ਕਰਨ ਦੀ ਗਾਥਾ ਹੈ । ਸਮੁੱਚੇ ਨਾਟਕ ਦੇ ਵਿਚ ਜਿੱਥੇ ਅੰਗਰੇਜ਼ ਨੂੰ ਪ੍ਰਤੀਨਾਇਕ ਧਿਰ ਦੇ ਰੂਪ ਵਿੱਚ ਪੇਸ਼ ਕੀਤਾ ਗਿਆ ਹੈ ਅਤੇ ਸਮੁੱਚਾ ਨਾਟਕ ਇਸ ਪ੍ਰਤੀਨਾਇਕ ਧਿਰ ਦੇ ਖਿਲਾਫ ਲਾਮਬੱਧ ਲੋਕ ਲਹਿਰ ਦਾ ਉਤਰਾਵਾਂ ਚੜ੍ਹਾਵਾਂ ਸਹਿਤ ਵਰਨਣ ਕਰਦਾ ਹੈ, ਉੱਥੇ ਭਾਰਤੀਆਂ ਦੇ ਪ੍ਰਤੀਨਾਇਕਤਵ ਨੂੰ ਅੱਖੋਂ ਪਰੋਖੇ ਨਹੀਂ ਕੀਤਾ ਗਿਆ । ਇਹ ਪ੍ਰਤੀ ਨਾਇਕਤਵ ਸਰਵਪ੍ਰਥਮ ਉਦੋਂ ਉਜਾਗਰ ਹੁੰਦਾ ਹੈ ਜਦੋਂ ਪਹਾੜਾ ਸਿੰਘ ਵਰਗੇ ਗਦਾਰਾਂ ਦੀ ਅੰਗਰੇਜ਼ਾਂ ਨਾਲ ਮਿਲੀਭੁਗਤ ਦੀ ਬਦੌਲਤ ਸਿੱਖਾਂ ਦੀ ਹਾਰ ਹੁੰਦੀ ਹੈ। ਯੋਗ ਤੇ ਸਮਰੱਥ ਜਰਨੈਲ ਦੀ ਅਣਹੋਂਦ ਕਾਰਣ ਭਰਿਆ ਪੂਰਾ ਸਿੱਖ ਰਾਜ ਆਪਣਾ ਤੇਜ



ਗੁਆ ਕੇ ਅੰਗਰੇਜ਼ਾਂ ਦੀ ਝੋਲੀ ਵਿਚ ਡਿਗ ਪੈਂਦਾ ਹੈ । ਨਾਟਕ ਵਿਚ ਸ਼ਾਹ ਮੁਹੰਮਦ ਦੇ ਸ਼ਬਦ ਹੂ-ਬੂ-ਹੂ ਵਰਤੇ ਗਏ ਹਨ:

*ਸ਼ਾਹ ਮੁਹੰਮਦਾ ਇਕ ਸਰਕਾਰ ਬਾਝੋਂ ਫੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਜੀ ...*

ਇਹੀ ਪ੍ਰਤੀਨਾਇਕਤਵ ਅੰਗਰੇਜ਼ਾਂ ਖਿਲਾਫ ਲੜੀ ਸੁਤੰਤਰਤਾ ਦੀ ਲੰਬੀ ਲੜਾਈ ਵਿਚ ਦੋ ਰੂਪਾਂ ਵਿਚ ਉਜਾਗਰ ਹੁੰਦਾ ਹੈ । ਧਨਵਾਨੀ ਕਲਚਰ ਦੇ ਦੋਹਾਂ ਰੂਪਾਂ (ਜਾਗੀਰਦਾਰ+ਪੂੰਜੀਪਤੀ) ਦਾ ਅੰਗਰੇਜ਼ਾਂ ਦੀ ਜੀ ਹਜ਼ੂਰੀ ਕਰਨਾ ਜੋ ਪਹਾੜਾ ਸਿੰਘ ਦੇ ਕਿਰਦਾਰ ਦਾ ਹੀ ਆਧੁਨਿਕ ਰੂਪਾਂਤਰਣ ਹੈ, ਦੂਜਾ ਕਥਿਤ ਸ਼ਾਂਤੀਪਸੰਦ ਤਾਕਤਾਂ ਵੱਲੋਂ ਅੰਗਰੇਜ਼ਾਂ ਦੀ ਸੁਰ ਵਿਚ ਸੁਰ ਮਿਲਾਉਂਦੇ ਹੋਏ ਤੇ ਜੁਝਾਰੂ ਸੰਘਰਸ਼ ਰਾਹੀਂ ਆਜ਼ਾਦੀ ਲਿਆਉਣ ਵਾਲੇ ਸੰਗਰਾਮੀਆਂ ਨੂੰ ਅਤਿਵਾਦੀ ਕਹਿਕੇ ਹਾਸ਼ੀਏ 'ਤੇ ਕਰਨਾ । ਇਸੇ ਕਰਕੇ ਜੰਗ-ਏ-ਆਜ਼ਾਦੀ ਦੇ ਇਹਨਾਂ ਜੁਝਾਰੂ ਨਾਇਕਾਂ ਨੇ ਆਪਣੇ ਸੰਘਰਸ਼ ਨੂੰ ਸਿਰਫ਼ ਅੰਗਰੇਜ਼ ਸਾਮਰਾਜਵਾਦ ਤੋਂ ਮੁਕਤੀ ਤਕ ਹੀ ਨਹੀਂ ਸੀਮਤ ਰੱਖਿਆ, ਬਲਿਕ ਉਦੋਂ ਤਕ ਇਹ ਸੰਘਰਸ਼ ਜਾਰੀ ਰੱਖਣ ਦਾ ਅਹਿਦ ਕੀਤਾ ਗਿਆ ਜਦੋਂ ਤਕ ਅੰਗਰੇਜ਼ ਸਾਮਰਾਜਵਾਦੀਆਂ ਦਾ ਪ੍ਰਤੀਰੂਪ ਭਾਰਤੀ ਲੀਡਰਸ਼ਿਪ ਦਾ ਕਿਰਦਾਰ ਮਹਾਜਨਾਂ, ਜਾਗੀਰਦਾਰਾਂ ਅਤੇ ਪੂੰਜੀਪਤੀਆਂ ਦੇ ਸਾਜ਼ਿਸ਼ੀ ਗੱਠਜੋੜ ਤੋਂ ਭਾਰਤੀ ਅਵਾਮ ਨੂੰ ਮੁਕਤੀ ਨਹੀਂ ਮਿਲਦੀ :

*ਹੱਥਕੜੀਆਂ 'ਚੋਂ ਆਪਣੇ ਦੇਸ਼ ਦੀਆਂ , ਟੁੱਟੀਆਂ ਜ਼ੰਜੀਰਾਂ ਵੇਖ ਰਿਹਾਂ।*
*ਟੁੱਟੀਆਂ ਜ਼ੰਜੀਰਾਂ 'ਚੋਂ ਬਣੀਆਂ , ਸੁੰਦਰ ਤਕਦੀਰਾਂ ਵੇਖ ਰਿਹਾਂ।*
*ਨਹੀਂ ਯੁਗ ਰਹਿਣਾ ਸਰਮਾਏ ਦਾ,ਨਹੀਂ ਲੁੱਟ ਰਹਿਣੀ ਧਨਵਾਨਾਂ ਦੀ ,*
*ਮੈਂ ਗੋਰੇ ਰਾਜ ਦੇ ਖੰਡਰਾਂ 'ਤੇ, ਨਵੀਆਂ ਤਾਮੀਰਾਂ ਵੇਖ ਰਿਹਾਂ।*

ਨਾਟਕ ਇਸ ਤੱਥ ਦੀ ਪੁਸ਼ਟੀ ਕਰਦਾ ਹੈ ਆਜ਼ਾਦੀ ਸੰਗਰਾਮ ਵਿਚ ਅੰਗਰੇਜ਼ਾਂ ਦੇ ਬੇਤਹਾਸ਼ਾ ਜ਼ੁਲਮ ਸਾਮਹਣੇ ਭਾਰਤੀਆਂ ਦੀ ਆਪਣੇ ਦੇਸ਼ ਪ੍ਰਤੀ ਲਾਮਿਸਾਲ ਪ੍ਰਤੀਬੱਧਤਾ, ਦ੍ਰਿੜਤਾ, ਹੌਂਸਲਾ ਤੇ ਮਰਨ ਦਾ ਤਹੱਈਆ ਹੀ ਸਭ ਤੋਂ ਵੱਡੀ ਤਾਕਤ ਸੀ । 'ਜਬੈ ਬਾਣ ਲਾਗਿਓ ਤਬੈ ਰੋਸ ਜਾਗਿਓ ' ਦੀ ਤੁਕ ਭਾਰਤੀਆਂ ਦੇ ਇਸ ਕਿਰਦਾਰ 'ਤੇ ਪੂਰਨ ਢੁੱਕਦੀ ਹੈ । ਨਾਟਕ ਦਾ ਇਹ ਸੰਵਾਦ ਉਪਰੋਕਤ ਤੁਕ ਦੀ ਹੀ ਪੁਸ਼ਟੀ ਕਰਦਾ ਹੈ:

ਪੰਜਾਬੀ : ਜਿਹੜਾ ਟਿੱਲ ਲਗਦਾ ਈ ਲਾ ਲੈ ਓਏ ਫ਼ਰੰਗੀਆ ,
ਹੋਣੀ ਊ ਸਾਡੀ ਜੈ, ਫ਼ਰੰਗੀਆ ਹੋਣੀ ਊ ਸਾਡੀ ਜੈ।
ਲਾਠੀ ਹੋਰ ਚਲਾ ਲੈ, ਭਾਵੇਂ ਫ਼ੌਜ ਬੁਲਾ ਲੈ , ਰੱਜ ਕੇ ਜ਼ੁਲਮ ਕਮਾ ਲੈ ,
ਨਹੀਉਂ ਮੁੜਨਾ ਪਿਛਾਂਹ ਨੂੰ ਪੈਰ ਚੁੱਕਿਆ, ਫਰੰਗੀਆ,
ਹੋਣੀ ਊ ਤੇਰੀ ਖੈ, ਫਰੰਗੀਆ ਹੋਣੀ ਊ ਸਾਡੀ ਜੈ।

ਨਾਟਕ ਅੰਗਰੇਜ਼ਾਂ ਦੇ ਦੰਭ, ਚਲਾਕੀਆਂ ਤੇ ਕਪਟ ਦੇ ਅਨੰਤ ਪਾਸਾਰ ਨੂੰ ਦ੍ਰਿਸ਼ਟੀਗੋਚਰ ਕਰਦਾ ਹੈ । ਉਹ ਪਹਾੜਾ ਸਿੰਘ ਵਰਗਿਆਂ ਨੂੰ ਆਪਣੇ ਨਾਲ ਰਲਾਉਂਦਾ ਹੈ । ਬਸਤੀਵਾਦ ਦੀ ਸਥਾਪਨਾ ਨੂੰ ਦ੍ਰਿੜ ਕਰਾਉਣ ਲਈ ਪੈਦਾ ਕੀਤੀਆਂ ਸਹੂਲਤਾਂ ਦੇ ਨੈੱਟਵਰਕ ਨੂੰ ਲੋਕਾਂ ਦੇ ਵਿਕਾਸ ਦੇ ਰੂਪ ਵਿਚ ਪੇਸ਼ ਕਰਨਾ, ਭਾਰਤੀ ਸੰਗਰਾਮੀਆਂ 'ਤੇ ਸਿੱਧੇ ਰੂਪ ਵਿਚ ਜ਼ੁਲਮ ਕਰਨਾ (ਜਲ੍ਹਿਆਂਵਾਲਾ ਕਾਂਡ ਇਸ ਦਾ ਸਿਖਰ ਸੀ), ਪਹਿਲੇ ਵਿਸ਼ਵ ਯੁੱਧ ਦੌਰਾਨ ਭਾਰਤੀਆਂ ਨੂੰ ਪਹਿਲਾਂ ਆਜ਼ਾਦੀ ਦੇਣ ਦਾ ਲਾਰਾ ਲਾਉਣਾ, ਭਾਰਤ ਦੀ ਜਵਾਨੀ ਨੂੰ ਯੁੱਧ ਵਿੱਚ ਝੋਕਣਾ ਤੇ ਬਾਅਦ ਵਿੱਚ ਰੋਲਟ ਐਕਟ ਦੇ ਰੂਪ ਵਿਚ ਇਨਾਮ ਦੇਣਾ, ਉਸ ਦੇ ਦੰਭ ਦੀਆਂ ਜਿਉਂਦੀਆਂ ਜਾਗਦੀਆਂ ਉਦਾਹਰਣਾਂ ਹਨ। 'ਕਿਸੇ ਹੋਰ ਦੁਆਰਾ ਕਿਸੇ ਹੋਰ ਤਾਕਤ ਨਾਲ ਛੇੜੀ ਜੰਗ ਵਿਚ ਕਿਸੇ ਹੋਰ ਦੇਸ਼ ਦੇ ਐਡੇ ਵੱਡੇ ਨੁਕਸਾਨ' ਦੀ ਇਤਿਹਾਸ ਵਿਚ ਕਿਧਰੇ ਵੀ ਉਦਾਹਰਣ ਨਹੀਂ ਮਿਲਦੀ। ਨਾਟਕਕਾਰ ਨੇ ਇਸ ਵੇਦਨਾ ਨੂੰ ਬੜੇ ਸੂਖਮ ਤਰੀਕੇ ਨਾਲ ਮਹਿਸੂਸ ਕਰ ਕੇ ਬਿਆਨਿਆ ਹੈ :

*ਪਰਦੇ ਪਿੱਛੋਂ ਆਵਾਜ਼ਾਂ:*
*ਹਾਰ ਹੋਈ ਜਰਮਨ ਨੂੰ ਭਾਰੀ, ਜੰਗ ਦੇ ਬੱਦਲ ਨੱਸੇ ,*
*ਗੋਰਿਆਂ ਦੇ ਕੁਮਲਾਏ ਚਿਹਰੇ, ਗੁਟਕੇ ਖਿੜ ਖਿੜ ਹੱਸੇ ।*
*ਐਪਰ ਕਈ ਪੰਜਾਬੀਆਂ ਦੇ ਘਰ , ਪੈ ਗਈਆਂ ਕਾਲੀਆਂ ਰਾਤਾਂ ,*
*ਮੁੜੇ ਘਰਾਂ ਨੂੰ ਬੀਰ ਪੰਜਾਬੀ, ਲੈ ਕੇ ਅਜਬ ਸੁਗਾਤਾਂ ।*

(ਸਟੇਜ 'ਤੇ ਲੰਗੜੇ, ਟੁੰਡੇ ਤੇ ਜ਼ਖ਼ਮੀ ਪੰਜਾਬੀ ਆਉਂਦੇ ਹਨ)

*ਬਾਂਹ ਕਿਸੇ ਦੀ ਵੱਢੀ ਹੋਈ, ਲੱਤ ਕਿਸੇ ਦੀ ਟੁੱਟੀ,*
*ਅੱਖ ਕਿਸੇ ਦੀ ਨਿਕਲੀ ਹੋਈ, ਸਿਰ 'ਤੇ ਬੱਧੀ ਪੱਟੀ।*
*ਪਰ ਦਿਲ ਵਿਚ ਇਹ ਚਾਅ ਸੀ, ਹੋ ਜਾਊ ਦੇਸ਼ ਆਜ਼ਾਦ ਪਿਆਰਾ,*
*ਚਮਕੇ ਅਸਮਾਨਾਂ ਦੇ ਉੱਤੇ ਦੇਸ਼ ਸਾਡੇ ਦਾ ਤਾਰਾ।*

ਸ਼ਿਲਪ ਵਿਧਾਨ ਦੀ ਦ੍ਰਿਸ਼ਟੀ ਤੋਂ ਤੇਰਾ ਸਿੰਘ ਚੰਨ ਦੇ ਉਪੇਰਿਆਂ ਦੀ ਸ਼ਕਤੀ ਇਸ ਦੁਆਰਾ ਲੋਕ ਨਾਟਕੀ ਅਤੇ ਸੰਗੀਤ ਨਾਟਕੀ ਵਿਧੀਆਂ ਦੇ ਵਿਲੱਖਣ ਪ੍ਰਯੋਗ ਵਿਚ ਹੈ। ਇਸ ਪੱਖੋਂ ਤੇਰਾ ਸਿੰਘ ਚੰਨ ਦੇ ਉਪੇਰਿਆਂ ਨੂੰ ਇਪਟਾ ਦੀ ਸਿਧਾਂਤਕ ਪਹੁੰਚ ਦਾ ਵਿਹਾਰਕ, ਕਲਪਨਾਤਮਕ, ਸੁਹਜਾਤਮਕ ਅਤੇ ਨਾਟਕੀ ਪ੍ਰਗਟਾਵਾ ਕਿਹਾ ਜਾ ਸਕਦਾ ਹੈ। ਇਪਟਾ ਨੇ ਜਿੱਥੇ ਵਸਤੂ ਸਮੱਗਰੀ ਅਤੇ ਫਲਸਫ਼ੇ ਦੀ ਪੱਧਰ 'ਤੇ ਖੱਬੇ ਪੱਖੀ ਪਹੁੰਚ ਦ੍ਰਿਸ਼ਟੀ ਤੋਂ ਕੌਮੀ ਤੇ ਕੌਮਾਂਤਰੀ ਸਰੋਕਾਰਾਂ ਨੂੰ ਪਰਿਭਾਸ਼ਤ ਕੀਤਾ, ਉੱਥੇ ਸਮਕਾਲੀ ਸੰਚਾਰ ਦੀ ਦ੍ਰਿਸ਼ਟੀ ਤੋਂ ਵੀ ਇਪਟਾ ਨੇ 'ਲੋਕਮੁਖ' ਰਾਹ ਅਪਣਾਇਆ। ਇਪਟਾ ਦਾ ਮਕਸਦ ਆਪਣੀ ਵਿਚਾਰਧਾਰਕ ਸਮੱਗਰੀ ਨੂੰ ਲੋਕਾਂ ਤਕ ਸੰਚਾਰਤ ਕਰਨਾ ਸੀ, ਇਸ ਲਈ ਉਸ ਨੇ ਕੌਮੀ ਪੱਧਰ 'ਤੇ ਹੀ ਉਹਨਾਂ ਵਿਧੀਆਂ, ਮਾਡਲਾਂ, ਵਿਧਾਵਾਂ ਅਤੇ ਜੁਗਤਾਂ ਦੀ ਤਲਾਸ਼ ਕੀਤੀ ਜੋ ਉਹਨਾਂ ਦੀ ਸੋਚ ਨੂੰ ਮੁਕੰਮਲ ਰੂਪ ਵਿਚ ਸੰਚਾਰਤ ਕਰ ਸਕੇ। ਇਸ ਦ੍ਰਿਸ਼ਟੀ ਤੋਂ ਇਸ ਸੰਸਥਾ ਨੇ ਭਾਰਤ ਦੇ ਲੋਕਧਾਰਾਈ ਧਰਾਤਲ 'ਤੇ ਕਾਰਜਸ਼ੀਲ ਗੀਤ, ਸੰਗੀਤ, ਨ੍ਰਿਤ ਅਤੇ ਨਾਟਕੀ ਰੂਪਾਂ ਨੂੰ ਆਪਣੇ 'ਕੱਥ' ਦਾ ਮਾਧਿਅਮ ਬਣਾਇਆ। ਪੰਜਾਬੀ ਵਿੱਚ ਇਹ ਤਜਰਬਾ ਸ਼ੀਲਾ ਭਾਟੀਆ ਤੋਂ ਬਾਅਦ ਤੇਰਾ ਸਿੰਘ ਚੰਨ ਨੇ ਕੀਤਾ। ਚੰਨ ਦੇ ਨਾਟਕਾਂ ਦੇ ਸੰਚਾਰ ਵਿਚ ਹੇਠ ਲਿਖੀਆਂ ਲੋਕਧਾਰਾਈ ਵਿਧੀਆਂ ਕਾਰਜਸ਼ੀਲ ਹਨ :

1. ਮਿਥਿਹਾਸਕ ਪਾਤਰਾਂ ਦਾ ਪ੍ਰਤੀਕ ਰੂਪ ਵਿਚ ਪ੍ਰਯੋਗ
2 ਲੋਕ ਗੀਤਾਂ (ਬੋਲੀਆਂ, ਟੱਪਿਆਂ, ਲੋਰੀਆਂ ਆਦਿ) ਦਾ ਪ੍ਰਯੋਗ
3. ਲੋਕ ਨਾਚਾਂ (ਗਿੱਧਾ, ਭੰਗੜਾ ਆਦਿ) ਦਾ ਪ੍ਰਯੋਗ
4. ਪੰਜਾਬ ਦੇ ਸਨਾਤਨੀ ਸਾਹਿਤ (ਕਿੱਸਾ ਕਾਵਿ, ਸੂਫ਼ੀ ਕਾਵਿ ਆਦਿ) ਦੀ ਹਵਾਲੇ ਦੇ ਤੌਰ 'ਤੇ ਵਰਤੋਂ

ਸ਼ਿਲਪ ਵਿਧਾਨ ਦੀ ਦ੍ਰਿਸ਼ਟੀ ਤੋਂ 'ਨੀਲ ਦੀ ਸ਼ਹਿਜ਼ਾਦੀ' ਉਪੇਰਾ ਪੰਜਾਬ ਦੀਆਂ ਮਿੱਥ ਕਥਾਵਾਂ ਵਿਚੋਂ 'ਦਿਉ ਤੇ ਸ਼ਹਿਜ਼ਾਦੀ' ਦੇ ਬਿੰਬ ਨੂੰ ਪ੍ਰਤੀਕ ਰੂਪ ਵਿਚ ਵਰਤਦਾ ਹੈ। ਸ਼ਹਿਜ਼ਾਦੀ 'ਨੀਲ ਨਦੀ' ਦਾ ਪ੍ਰਤੀਰੂਪ ਹੈ ਅਤੇ ਸ਼ਹਿਜ਼ਾਦਾ 'ਮਿਸਰ ਦੇਸ਼' ਦਾ ਅਤੇ 'ਦਿਉ' ਸਮਾਰਾਜੀ ਸ਼ਕਤੀਆ ਦਾ ਪ੍ਰਤੀਕ ਹੈ ਜੋ ਨੀਲ ਨਦੀ (ਸ਼ਹਿਜ਼ਾਦੀ) ਨੂੰ ਮਿਸਰ (ਸ਼ਹਿਜ਼ਾਦੇ) ਕੋਲੋਂ ਅਗਵਾ ਕਰ ਕੇ ਜਾਂਦਾ ਹੈ :

*ਮਿਸਰ ਦੇ ਲੋਕੋ ਜਾਗੋ, ਹੁਣ ਨੀਂਦ ਨੂੰ ਤਿਆਗੋ*
*ਮੈਂ ਧੀ ਤੁਹਾਡੀ ਡਾਕੂਆਂ ਦੇ ਕਾਬੂ ਆ ਗਈ, ਕੰਗਾਲੀ ਛਾ ਗਈ।*
*ਮੇਰੇ ਸੁਨਹਿਰੀ ਖੰਭਾਂ ਨੂੰ ਇਹਨਾਂ ਨੇ ਖੋਹ ਲਿਆ, ਬਥੇਰਾ ਕੋਹ ਲਿਆ।*
*ਮੇਰੇ ਸ਼ਰੀਰ ਚੋਂ ਇਹਨਾਂ ਨੇ ਖੂਨ ਚੋ ਲਿਆ, ਹਰ ਕੋਨਾ ਟੋਹ ਲਿਆ। ਮਿਸਰ ਦੇ ਲੋਕੋ ਜਾਗੋ...*

ਚੰਨ ਦੇ ਉਪੇਰਿਆਂ ਵਿਚ ਪੰਜਾਬ ਦੇ ਲੋਕ ਗੀਤਾਂ ਦੇ ਅਨੇਕ ਰੂਪਾਂ ਦਾ ਕਲਾਤਮਕ ਪ੍ਰਯੋਗ ਹੋਇਆ ਹੈ। ਜਿਵੇਂ ਕਿੱਕਲੀ , ਬੋਲੀ , ਟੱਪੇ, ਕਲੀ, ਕੋਰੜਾ, ਲੋਰੀਆਂ ,ਵਾਰ, ਜੱਗਾ, ਗੱਡੀ, ਲੰਮੇ ਲੋਕਗੀਤ ਆਦਿ। ਕੁਝ ਥਾਵੇਂ ਤਾਂ ਅਜਿਹੇ ਪ੍ਰਸੰਗ ਸਿਰਜੇ ਹਨ ਕਿ ਲੋਕਗੀਤ ਸਿੱਧੇ ਰੂਪ ਵਿੱਚ ਨਾਟਕ ਦੀ ਵਸਤੂ ਨੂੰ ਖੂਬਸੂਰਤੀ ਅਤੇ ਸਮਰੱਥਾ ਨਾਲ ਸੰਚਾਰਤ ਕਰ ਦਿੰਦਾ ਹੈ ਜਿਵੇਂ:

*ਕਾਹਨੂੰ ਤੈਂ ਪੁਆਈਆਂ ਕੋਠੜੀਆਂ ਵੇ , ਕਾਹਨੂੰ ਰੱਖਿਆ ਈ ਵਿਹੜਾ।*
*ਤੂੰ ਦੂਰ ਚੱਲਿਆਂ ਨੌਕਰੀ ਵੇ, ਪਿੱਛੇ ਵਸੂਗਾ ਕਿਹੜਾ।* (ਲੱਕੜ ਦੀ ਲੱਤ)

ਪੰਜਾਬ ਦਾ ਲੋਕ ਸੰਗੀਤ ਚੰਨ ਦੇ ਉਪੇਰਿਆਂ ਦੇ ਕਥਾਨਕੀ ਪਰਿਪੇਖ ਦਾ ਆਧਾਰ-ਸਤੰਭ ਹੈ। ਚੰਨ ਦੇ ਉਪੇਰਿਆਂ ਦਾ ਵਡੇਰਾ ਪਾਸਾਰ ਇਸ ਲੋਕ ਸੰਗੀਤ ਦਾ ਪ੍ਰਤੱਖ ਰੂਪ ਵਿਚ ਪ੍ਰਯੋਗ ਕਰਦਾ ਹੈ, ਪਰੰਤੂ ਚੰਨ ਦੇ ਉਪੇਰਿਆਂ ਦਾ ਬਹੁਤ ਵੱਡਾ ਭਾਗ ਅਜਿਹਾ ਵੀ ਹੈ ਜੋ ਪਰੋਖ ਰੂਪ ਵਿਚ ਪੰਜਾਬੀ ਲੋਕ ਧੁਨਾਂ ਦਾ ਪ੍ਰਯੋਗ ਧੁਨੀਆਤਮਕ ਰੂਪਾਂਤਰਣ ਦੇ ਰੂਪ ਵਿਚ ਕਰਦਾ ਹੈ। ਧੁਨੀਆਤਮਕ ਰੂਪਾਂਤਰਣ ਤੋਂ ਭਾਵ ਕਿਸੇ ਲੋਕਗੀਤ ਦੀ



ਧੁਨ ਦੇ ਆਧਾਰ 'ਤੇ ਆਪਣੀ ਮੌਲਿਕ ਸਿਰਜਣਾ ਕਰ ਲੈਣਾ ਹੈ। ਚੰਨ ਦੇ ਉਪੇਰਿਆਂ ਦੀ ਸੰਰਚਨਾ ਵਿਚੋਂ ਇਹਨਾਂ ਧੁਨਾਂ ਦੀ ਪਹਿਚਾਣ ਸਹਿਜੇ ਹੀ ਕੀਤੀ ਜਾ ਸਕਦੀ ਹੈ। ਇਹਨਾਂ ਲੋਕ ਧੁਨਾਂ ਦੀ ਲੋਕ ਮਨ ਨਾਲ ਸਾਂਝ ਤੇ ਅੰਤਰਸੰਬੰਧਤਾ ਹੀ ਚੰਨ ਦੇ ਵੱਡੀ ਮਾਤਰਾ ਵਿਚ ਉਪੇਰਿਆਂ ਵਿਚ ਪ੍ਰਯੋਗ ਦਾ ਆਧਾਰ ਬਣੀ ਹੈ ਤੇ ਇਹੀ ਤੱਥ ਚੰਨ ਦੇ ਉਪੇਰਿਆਂ ਦੇ ਨਾਟ-ਸੰਚਾਰ ਦੇ ਸੰਬੰਧ ਵਿਚ ਵੀ ਪ੍ਰਸੰਗਕ ਹੈ। ਕੁਝ ਪ੍ਰਸਿੱਧ ਲੋਕ ਧੁਨਾਂ ਅਤੇ ਲੋਕ ਪ੍ਰਚਲਤ ਧੁਨਾਂ ਦੇ ਧੁਨੀਆਤਮਕ ਰੂਪਾਂਤਰਨ ਦਾ ਵੇਰਵਾ ਇਸ ਪ੍ਰਕਾਰ ਹੈ :

*ਲੋਕ ਧੁਨ: ਹਰਿਆ ਵੇ ਤੋਤਾ ਤੇਰੀ ਚੁੰਝ ਕਪੂਰੀ*
*ਜਿਹੜੀ ਸਾਡੇ ਨਾਲ ਕੀਤੀ ਆ ਮਾਹੀ, ਕਦੇ ਪਵੇ ਨਾ ਪੂਰੀ....*
*ਰੂਪਾਂਤਰਣ : ਸੁਣਿਓ ਵੇ ਲੋਕਾਂ ਅੱਜ ਹਾਲ ਅਵਾਮਾਂ ਦਾ*
*ਜਿਹੜੀ ਸਾਡੇ ਨਾਲ ਕੀਤੀ ਏ ਗੋਰੇ, ਬੁਰਾ ਜੀਣ ਗੁਲਾਮਾਂ ਦਾ*
*ਲੋਕ ਧੁਨ : ਇਕ ਤਾਰਾ ਵੱਜਦਾ ਵੇ, ਰਾਂਝਣਾਂ ਨੂਰ ਮਹਿਲ ਦੀ ਮੋਰੀ......*
*ਰੂਪਾਂਤਰਣ : ਇਕ ਭਾਂਬੜ ਬਲਦਾ ਵੇ, ਰਾਂਝਣਾਂ ਸਾਥੋਂ ਦੂਰ ਪਰੇਰੇ......*
*ਲੋਕ ਧੁਨ : ਸੁਰਮਾ ਵਿਕਣਾ ਆਇਆ, ਇਕ ਲੱਪ ਸੁਰਮੇ ਦੀ......*
*ਰੂਪਾਂਤਰਣ : ਮੈਂ ਸੌਦਾ ਵੇਚਣ ਆਇਆ, ਕਿ ਸੌਦਾ ਡਾਲਰ ਦਾ.......*

ਯੂਨਾਨੀ ਨਾਟਕ ਵਾਂਗ ਚੰਨ ਵੀ ਕਈ ਥਾਂ 'ਤੇ ਕੋਰਸ ਦਾ ਪ੍ਰਯੋਗ ਇਸ ਰੂਪ ਵਿਚ ਕਰਦਾ ਹੈ ਕਿ ਇਹ ਇਕੋ ਵੇਲੇ ਕਥਾਨਕ ਦਾ ਹਿੱਸਾ ਵੀ ਬਣਦਾ ਹੈ ਅਤੇ ਕਥਾਨਕ 'ਤੇ ਟਿੱਪਣੀ ਵੀ ਕਰਦਾ ਹੈ। ਵਿਲੱਖਣ ਗੱਲ ਇਹ ਹੈ ਕਿ ਕੋਰਸ ਨੂੰ ਲੋਕਧਾਰਾਈ ਧਰਾਤਲ 'ਤੇ ਬੋਲੀਆਂ ਦੇ ਰੂਪ ਵਿਚ ਢਾਲ ਕੇ ਪੇਸ਼ ਕੀਤਾ ਹੈ :

*ਉਡ ਨੀ ਘੁਗੀਏ, ਉਡ ਨੀ ਘੁਗੀਏ ਤੈਥੋਂ ਸਦਕੇ ਜਾਵਾਂ।*
*ਜੱਗ ਦੀਆਂ ਧੁੱਪਾਂ ਸਾੜ ਨਾ ਸਕਣ, ਕਦੇ ਅਮਨ ਦੀਆਂ ਛਾਵਾਂ*
*ਬਣ ਕੇ ਵੈਣ ਕਦੇ ਨਾ ਡੁਸਕਣ , ਗਏ ਕਿਸੇ ਦੀਆਂ ਲਾਵਾਂ*
*ਜੱਗ ਵਿਚ ਘੁੰਮ ਜਾ ਨੀ , ਮੈਂ ਤੈਨੂੰ ਚੂਰੀਆਂ ਪਾਵਾਂ*

ਪੱਛਮੀ ਉਪੇਰਾ ਦੀਆਂ ਦੋ ਅਹਿਮ ਜੁਗਤਾਂ ਲੈਅਮਈ ਪਾਠ (recitative) ਅਤੇ ਤਾਲਬੱਧ ਗਾਇਨ (aria) ਦਾ ਪੰਜਾਬੀ ਲੋਕਧਾਰਾਈ ਪਰਿਪੇਖ ਵਿਚ ਸੁੰਦਰ ਰੂਪਾਂਤਰਣ ਕੀਤਾ ਹੈ। ਤਾਲਬੱਧ ਗਾਇਨ ਵਿੱਚ ਕਥਾਨਕ ਨੂੰ ਕਿਸੇ ਇਕ ਜਗ੍ਹਾ 'ਤੇ ਰੋਕ ਕੇ ਉਸ ਨੂੰ ਪ੍ਰਗੀਤਾਤਮਕ ਛੂਹਾਂ ਦਿੱਤੀਆਂ ਹਨ ਅਤੇ ਫਿਰ ਲੈਅਮਈ ਪਾਠ ਦੇ ਰੂਪ ਵਿਚ ਕਾਵਿਕ ਬਿਰਤਾਂਤ ਅੱਗੇ ਤੁਰ ਪੈਂਦਾ ਹੈ।

ਤਾਲਬੱਧ ਗਾਇਨ:

*ਸਤਲੁਜ ਦੀਓ ਲਹਿਰੋ ਬੋਲੋ ਨੀ , ਕੁਝ ਭੇਦ ਦਿਲਾਂ ਦਾ ਖੋਲ੍ਹੋ ਨੀ*
*ਬੇਚੈਨ ਹਵਾਵਾਂ ਪੁੱਛਦੀਆਂ ਨੇ ,ਭੈਣਾਂ ਦੀਆ ਹਾਵਾਂ ਪੁੱਛਦੀਆਂ ਨੇ*
*ਪੁੱਤਰਾਂ ਦੀਆਂ ਮਾਵਾਂ ਪੁੱਛਦੀਆਂ ਨੇ, ਚੁੱਪ ਸਾਧੀ ਜੇ ਮੂੰਹ ਖੋਲੋ ਨੀ*

ਚੰਨ ਨੇ ਆਪਣੇ ਉਪੇਰਿਆਂ ਵਿਚ ਉਪੇਰਾ ਵਿਧਾ ਦੀ ਇਕ ਹੋਰ ਜੁਗਤ ਸਮੂਹਕ ਅਭਿਨੈ (ensembles) ਦੀ ਵਰਤੋਂ ਕੀਤੀ ਹੈ। ਇਹ ਵਿਸ਼ਵ ਪੱਧਰ ਤੇ ਸੰਗੀਤ-ਨਾਟਕੀ ਵਿਧਾਵਾਂ ਦੀ ਜਾਣੀ-ਪਛਾਣੀ ਤਕਨੀਕ ਹੈ। ਇਸ ਵਿਚ ਦੋ ਅਦਾਕਾਰਾਂ ਦੀ ਟੋਲੀ ਨੂੰ ਡਿਊਟ (duet), ਤਿੰਨ ਅਦਾਕਾਰਾਂ ਦੀ ਟੋਲੀ ਨੂੰ ਟਰਿਉਸ (trios), ਚਾਰ ਅਦਾਕਾਰਾਂ ਦੀ ਟੋਲੀ ਨੂੰ ਕਵਾਰਟਟਜ਼ (quartets) ਅਤੇ ਪੰਜ ਗਾਇਕਾਂ ਦੀ ਟੋਲੀ ਨੂੰ ਕਵਿੰਟਟਜ਼ (quintets) ਕਿਹਾ ਜਾਂਦਾ ਹੈ। ਪੰਜਾਬੀ ਉਪੇਰਾ ਦੇ ਸਮੂਹਕ ਅਭਿਨੈ ਵਿਚ ਸੱਤ ਅਭਿਨੇਤਾਵਾਂ ਦੇ ਦਲ ਤਕ ਦੀਆਂ ਉਦਾਹਰਣਾਂ ਮਿਲਦੀਆਂ ਹਨ। 'ਸਾਂਝਾ ਵਿਹੜਾ' ਵਿਚ ਕਲਰਕ, ਵਪਾਰੀ, ਬੁੱਧੀਜੀਵੀ, ਮੁਸਲਮਾਨ ਤੇ ਹੋਰ ਮਰਦ-ਔਰਤ ਪਾਤਰ ਨਿਮਨ ਲਿਖਤ ਗੀਤ ਨਾਟ-ਸੰਚਾਰ ਲਈ ਸਮੂਹਕ ਅਭਿਨੈ ਦੀ ਅਜਿਹੀ ਜੁਗਤ ਹੀ ਵਰਤਦੇ ਹਨ :

*ਅਸੀਂ ਵੀ ਤੁਹਾਡੇ ਨਾਲ ਹਾਂ ਸਾਰੇ, ਘੋਲ ਅਸਾਡੇ ਸਾਂਝੇ ਨੇ, ਸਾਂਝੇ ਨੇ।*

'ਸਾਂਝਾ ਵਿਹੜਾ' ਦਾ ਲਗਪਗ ਸਮੁੱਚਾ ਕਥਾਨਕ ਪ੍ਰਸ਼ਨੋਤਰੀ ਸ਼ੈਲੀ ਰਾਹੀਂ ਵਿਕਸਿਤ ਹੁੰਦਾ ਹੋਇਆ ਆਪਣਾ ਕਥਾਨਕੀ ਪਰਿਪੇਖ ਸਿਰਜਦਾ ਹੈ। 'ਸਾਂਝਾ ਵਿਹੜਾ' ਵਿਚ ਚੁੜੇਲ ਤੇ ਆਮ ਲੋਕਾਂ ਦੇ

ਪ੍ਰਸ਼ਨਾਂ-ਉੱਤਰਾਂ ਰਾਹੀਂ ਸਿਆਸਤ ਦਾ ਸੰਪਰਦਾਇਕ ਪਾਸਾਰ ਉਜਾਗਰ ਹੋਇਆ ਹੈ :

*ਚੁੜੇਲ : ਮੈਂ ਜੇ ਬੋਲਾਂ ਸੁਣ ਸਕੋਗੇ ?*
*ਸਾਰੇ ਲੋਕ : ਸੁਣ ਸਕਾਂਗੇ ਸੁਣ ਸਕਾਂਗੇ।*
*ਚੁੜੇਲ : ਭੇਦ ਜੇ ਖੋਲ੍ਹਾਂ ਸੁਣ ਸਕੋਗੇ ?*
*ਸਾਰੇ ਲੋਕ : ਸੁਣ ਸਕਾਂਗੇ ਸੁਣ ਸਕਾਂਗੇ।*
*ਚੁੜੇਲ : ਤੁਸੀਂ ਹੋ ਇਸਦੇ ਜ਼ਿੰਮੇਵਾਰ,*
*ਜੋ ਹੋਇਆ ਇਹ ਅਤਿਆਚਾਰ।*
*ਸਾਰੇ ਲੋਕ : (ਗੁੱਸੇ ਵਿਚ ਆਕੇ) ਅਸੀਂ ਹਾਂ ਇਸਦੇ ਜ਼ਿੰਮੇਵਾਰ ?*
*ਕੀ ਬਕਨੀ ਏਂ ?....*

ਚੰਨ ਨੇ ਆਪਣੇ ਉਪੇਰਿਆਂ ਵਿਚ ਮਾਨਵੀਕਰਨ ਦੀ ਵਿਧੀ ਦਾ ਵੀ ਪ੍ਰਯੋਗ ਕੀਤਾ ਹੈ। 'ਅਮਰ ਪੰਜਾਬ' ਵਿਚ ਸਤਲੁਜ ਦੀਆਂ ਲਹਿਰਾਂ ਦਾ ਮਾਨਵੀਕਰਨ ਕਰਕੇ ਨਾਟਕ ਦੇ ਕਥਾਨਕ ਨੂੰ ਉਸਾਰਿਆ ਗਿਆ ਹੈ। 'ਫੁੱਲਾਂ ਦਾ ਸੁਨੇਹਾ' ਵਿਚ ਫੁੱਲ, ਤਿਤਲੀ ਤੇ ਭੌਰੇ ਦੇ ਮਾਨਵੀਕਰਣ ਨੂੰ ਸਮਰੱਥਾ ਭਰਪੂਰ ਵਿਧੀ ਦੇ ਰੂਪ ਵਿਚ ਪ੍ਰਯੋਗ ਕਰਕੇ ਨਾਟਕ ਦਾ ਕਥਾਨਕੀ ਪਰਿਪੇਖ ਉਜਾਗਰ ਕੀਤਾ ਗਿਆ ਹੈ। ਤਿਤਲੀ ਅਤੇ ਭੌਰੇ ਦਾ ਸਜੀਵ ਮਾਨਵੀਕ੍ਰਿਤ ਰੂਪ ਇਸ ਸੰਵਾਦ ਵਿਚੋਂ ਉਜਾਗਰ ਹੁੰਦਾ ਹੈ :

*ਤਿਤਲੀ : ਕਲ ਮੂੰਹਿਆਂ ਕਰਕੇ ਭੂੰ ਭੂੰ ਕਿਉਂ ਪਾਵੇਂ ਇਤਨਾ ਸ਼ੋਰ*
*ਰਤਾ ਤੱਕ ਖਾਂ ਆਪਣੇ ਰੰਗ ਨੂੰ, ਜਿਉਂ ਕਾਲੀ ਘਟਾ ਘਨਘੋਰ।*
*ਭੌਰਾ : ਤੂੰ ਝੂਠ ਬੋਲ ਕੇ ਟਾਕੀਆਂ, ਲੱਗੀ ਵਿਚ ਅਸਮਾਨਾਂ ਲਾਣ।*
*ਮੇਰਾ ਰੰਗ ਹੈ ਕਾਲਾ ਉਪਰੋਂ, ਪਰ ਦਿਲ ਰਤਨਾਂ ਦੀ ਖਾਣ।*

ਇਉਂ ਇਸ ਵਿਧੀ ਦੇ ਅੰਤਰਗਤ ਚੰਨ ਨੇ ਨਿਰਜੀਵ, ੇਰ-ਮਨੁੱਖੀ ਤੇ ਭਾਵਨਾਹੀਣ ਵਰਤਾਰਿਆਂ ਨੂੰ ਮਨੁੱਖੀ ਰੂਪ ਵਿਚ ਪੇਸ਼ ਕਰਕੇ ਉਸ ਨਾਲ ਸੰਵਾਦ ਰਚਾਇਆ ਹੈ ਜਿਸ ਰਾਹੀਂ ਮਨੁੱਖ ਦੇ ਚੇਤਨ-ਅਵਚੇਤਨ ਤੇ ਇਤਿਹਾਸ-ਮਿਥਿਹਾਸ ਦੇ ਅਨੇਕ ਪਾਸਾਰ, ਅਤੇ ਘਟਨਾਵਾਂ ਦੀਆਂ ਸੂਖਮ ਪਰਤਾਂ ਅਗਰਭੂਮੀ ਵਿਚ ਆਕੇ ਕਥਾਨਕ ਦੇ ਵਿਕਾਸ ਵਿਚ ਮਦਦਗਾਰ ਸਾਬਤ ਹੋਈਆਂ ਹਨ।

ਚੰਨ ਦੇ ਨਾਟਕਾਂ ਦੀ ਇਕ ਅਹਿਮ ਕਲਾ ਜੁਗਤ ਨਾਹਰਾ ਵਿਧੀ ਹੈ। ਨਾਹਰਾ ਆਪਣੇ ਆਪ ਵਿਚ ਇਕ ਅਜਿਹਾ ਵਿਸ਼ਿਸ਼ਟ, ਅਭਿਵਿਅੰਜਨਾਤਮਕ, ਸਜੀਵ, ਨਾਟਕੀ ਅਤੇ ਚੁਸਤ ਵਾਕਾਂਸ਼ ਹੈ ਜੋ ਕਿਸੇ ਭਾਵ ਨੂੰ ਉੱਚੀ ਸੁਰ ਵਿਚ ਪੂਰਨ ਸ਼ਿੱਦਤ ਨਾਲ ਅਭਿਵਿਅਕਤ ਕਰਦਾ ਹੈ। ਨਾਹਰੇ ਦੀ ਇਸੇ ਸ਼ਕਤੀ ਕਾਰਨ ਹੀ ਕਿਸੇ ਵੀ ਪ੍ਰਕਾਰ ਦੇ ਪ੍ਰਭਾਵ ਨੂੰ ਸਿਖਰ ਪ੍ਰਦਾਨ ਕਰਨ ਲਈ ਇਸ ਦਾ ਪ੍ਰਯੋਗ ਕੀਤਾ ਜਾਂਦਾ ਹੈ। ਨਾਹਰੇ ਦੀ ਇਸੇ ਸਮਰੱਥਾ ਤੇ ਸ਼ਕਤੀ ਕਾਰਨ ਪੰਜਾਬੀ ਉਪੇਰਾ ਵਿਚ ਵੀ ਇਸ ਦੀ ਵੱਡੀ ਮਾਤਰਾ ਵਿਚ ਵਰਤੋਂ ਹੋਈ ਹੈ। 'ਅਮਰ ਪੰਜਾਬ', ਵਿਚ ਇਸ ਪ੍ਰਵਿਧੀ ਦੀ ਸਿੱਧੀ ਤੇ ਪ੍ਰਤੱਖ ਰੂਪ ਵਿਚ ਵਰਤੋਂ ਹੋਈ ਹੈ ਪਰੰਤੂ ਕੁਝ ਹੋਰ ਨਾਟਕਾਂ ਵਿਚ ਇਸਦੀ ਪਰੋਖ ਰੂਪ ਵਿਚ ਭਾਵ-ਪੱਧਰ 'ਤੇ ਵਰਤੋਂ ਹੋਈ ਹੈ। ਜਿਵੇਂ 'ਲੱਕੜ ਦੀ ਲੱਤ' ਵਿਚ ਕਿਸਾਨ ਦੀ ਪਤਨੀ ਦਾ ਇਹ ਐਲਾਨ ਨਾਹਰੇ ਦਾ ਪ੍ਰਤੀਰੂਪ ਹੀ ਹੈ :

*ਵੇ ਤੁਸੀਂ ਚੜ੍ਹ ਪਓ ਤੇਗਾਂ ਚੁੰਮ ਕੇ ਜ਼ਾਲਮ ਨੂੰ ਕਰੋ ਫ਼ਨਾਹ*

ਇਉਂ ਤੇਰਾ ਸਿੰਘ ਚੰਨ ਆਪਣੇ ਇਹਨਾਂ ਉਪੇਰਿਆਂ ਰਾਹੀਂ ਵਸਤੂ, ਵਿਧਾ ਅਤੇ ਸੰਚਾਰ ਦੇ ਰੂਪ ਵਿਚ ਇਕ ਨਵਾਂ ਮਾਡਲ ਪੰਜਾਬੀ ਨਾਟਕ ਨੂੰ ਦਿੰਦਾ ਹੈ। ਪੰਜਾਬੀ ਨਾਟਕ ਦੀ ਮੁੱਖ ਧਾਰਾ ਵਿਚ ਉਪੇਰਾ ਨੂੰ ਪੜਚੋਲਣ ਤੇ ਕਬੂਲਣ ਉਪਰੰਤ ਤੇਰਾ ਸਿੰਘ ਚੰਨ ਅਤੇ ਇਸ ਪਰੰਪਰਾ ਦੇ ਹੋਰ ਲੇਖਕਾਂ ਦਾ ਪੰਜਾਬੀ ਨਾਟਕ ਤੇ ਰੰਗਮੰਚ ਵਿਚ ਢੁਕਵਾਂ ਸਥਾਨ ਨਿਰਧਾਰਤ ਕੀਤੇ ਜਾਣਾ ਅਜੇ ਬਾਕੀ ਹੈ।

(ਰੋੜਾਂਵਾਲੀ, ਤਹਿਸੀਲ ਰਤੀਆ, ਜ਼ਿਲ੍ਹਾ ਫਤਿਆਬਾਦ (ਹਰਿਆਣਾ))





# ਕਮਿਊਨਿਸਟ ਲਹਿਰ ਦੇ ਅੰਗ ਸੰਗ {ਜਗਜੀਤ ਸਿੰਘ ਆਨੰਦ}

ਵਿਚਾਰ ਅਧੀਨ ਪੁਸਤਕ (ਕਮਿਊਨਿਸਟ ਲਹਿਰ ਦੇ ਅੰਗ ਸੰਗ,ਚੇਤਨਾ ਪ੍ਰਕਾਸ਼ਨ, ਲੁਧਿਆਣਾ, ਪੰਨੇ 260, ਮੁੱਲ 300 ਰੁਪਏ) ਜਗਜੀਤ ਸਿੰਘ ਆਨੰਦ ਦੀਆਂ ਉਹਨਾਂ ਯਾਦਾਂ ਦਾ ਸੰਗ੍ਰਹਿ ਹੈ ਜਿੰਨ੍ਹਾਂ ਦਾ ਸੰਬੰਧ ਨਿਵੇਕਲੇ ਰੂਪ ਵਿਚ ਪੰਜਾਬ ਦੀ ਕਮਿਊਨਿਸਟ ਲਹਿਰ ਨਾਲ ਹੈ। 'ਚੇਤੇ ਦੀ ਚੰਗੇਰ 'ਚੋਂ' ਨਾਉਂ ਦੀ ਇਕ ਪੁਸਤਕ ਪਹਿਲਾਂ ਵੀ ਛਪ ਚੁੱਕੀ ਹੈ ਜਿਸ ਵਿਚ ਆਨੰਦ ਨੇ ਸਮੇਂ ਸਮੇਂ 'ਨਵਾਂ ਜ਼ਮਾਨਾ' ਵਿਚ ਪ੍ਰਕਾਸ਼ਤ ਹੁੰਦੇ ਰਹੇ ਆਪਣੇ ਸਿਮਰਤੀ ਲੇਖਾਂ ਨੂੰ ਸੰਗ੍ਰਹਿਤ ਕੀਤਾ ਸੀ। ਪੰਜਾਬੀ ਸਾਹਿਤ ਸਭਿਆਚਾਰ ਤੇ ਰਾਜਨੀਤੀ ਦੇ ਪਿੜ ਵਿਚ ਬਹੁਤ ਲੰਮੇਂ ਸਮੇਂ ਤਕ ਸਰਗਰਮ ਭੂਮਿਕਾ ਨਿਭਾਉਂਦੇ ਰਹੇ ਹੋਣ ਕਰਕੇ ਆਨੰਦ ਦੀ ਪ੍ਰਤਿਭਾਵਾਨ ਸ਼ਖਸੀਅਤ ਜਿਵੇਂ ਉਸਦੀਆਂ ਯਾਦਾਂ ਵਿਚ ਰੂਪਮਾਨ ਹੋਈ ਸੀ ਉਵੇਂ ਹੀ ਵੱਖੋ ਵੱਖਰੇ ਪਾਠਕ ਵਰਗ ਨੇ ਆਪਣੀ ਦਿਲਚਸਪੀ ਦੇ ਘੇਰੇ ਅਨੁਸਾਰ ਉਸਦੀਆਂ ਉਹਨਾਂ ਯਾਦਾਂ ਦਾ ਆਨੰਦ ਮਾਣਿਆ ਸੀ। ਵਿਸ਼ੇ ਵਸਤ ਪੱਖੋਂ ਹੱਥਲੀ ਪੁਸਤਕ ਇਕ ਕਮਿਊਨਿਸਟ ਵਜੋਂ ਜਗਜੀਤ ਸਿੰਘ ਆਨੰਦ ਦੀ ਪ੍ਰਮੁੱਖ ਪਛਾਣ ਉੱਤੇ ਫੋਕਸ ਹੈ ਅਤੇ ਇਸ ਕਾਰਨ ਅਵੱਸ਼ ਹੀ ਵਧੇਰੇ ਮਹੱਤਵ ਦੀ ਧਾਰਨੀ ਹੈ।

ਕਿਸੇ ਵੀ ਸਵੈਜੀਵਨੀ ਮੂਲਕ ਲਿਖਤ ਦਾ ਮੁੱਲ ਸਿਰਫ ਇਸ ਆਧਾਰ ਉੱਤੇ ਹੀ ਨਹੀਂ ਆਂਕਿਆ ਜਾਂਦਾ ਕਿ ਉਸ ਵਿਚ ਸੰਬੰਧਤ ਵਿਅਕਤੀ ਦੀ ਸ਼ਖਸੀਅਤ ਤੇ ਜੀਵਨ-ਸਮਾਚਾਰਾਂ ਦੀ ਟੋਹ ਲਗਦੀ ਹੈ, ਉਸ ਦੇ ਮੁੱਲਾਂਕਣ ਦਾ ਆਧਾਰ ਇਹ ਵੀ ਹੁੰਦਾ ਹੈ ਕਿ ਸਮੇਂ ਤੇ ਸਮਾਜ ਦੇ ਵਡੇਰੇ ਸਰੋਕਾਰਾਂ ਤੇ ਸਮਾਚਾਰਾਂ ਨੂੰ ਪੁਸਤਕ ਵਿਚ ਕਿਵੇਂ ਨਜਿੱਠਿਆ ਗਿਆ ਹੈ। ਇਸ ਪੁਸਤਕ ਰਾਹੀਂ ਜਗਜੀਤ ਸਿੰਘ ਆਨੰਦ ਕਮਿਊਨਿਸਟ ਕਾਰਕੁਨ ਵਜੋਂ ਆਪਣੇ ਜੀਵਨ ਦੀ ਮੁੱਖ ਸਰਗਰਮੀ ਦੇ ਵੱਖ ਵੱਖ ਪੜਾਵਾਂ ਨਾਲ ਪਰਿਚਯ ਤਾਂ ਕਰਵਾਉਂਦਾ ਹੀ ਹੈ ਪਰ ਇਸ ਤੋਂ ਕਿਤੇ ਵੱਧ ਇਹ ਪੁਸਤਕ ਪੰਜਾਬ ਦੀ ਕਮਿਊਨਿਸਟ ਲਹਿਰ ਦਾ ਇਕ ਭਰਪੂਰ ਇਤਿਹਾਸਮਈ ਚਿਤਰ ਉਭਾਰਦੀ ਹੈ। ਕਮਿਊਨਿਸਟ ਲਹਿਰ ਦਾ ਇਹ ਪ੍ਰਸੰਗ ਪੰਜਾਬ ਤਕ ਸੀਮਤ ਨਾ ਰਹਿੰਦਾ ਹੋਇਆ ਇਸ ਲਹਿਰ ਦੇ ਰਾਸ਼ਟਰੀ ਤੇ ਅੰਤਰ-ਰਾਸ਼ਟਰੀ ਪਾਸਾਰਾਂ ਤੇ ਸਰੋਕਾਰਾਂ ਨਾਲ ਵੀ ਜਾ ਜੁੜਦਾ ਹੈ। ਵਿਚਾਰਧਾਰਕ, ਸਿਧਾਂਤਕ ਅਤੇ ਵਿਹਾਰਕ ਰਾਜਨੀਤੀ ਦੇ ਮੁੱਦਿਆਂ ਉੱਤੇ ਜਿੰਨ੍ਹਾਂ ਵਾਦ ਵਿਵਾਦਾਂ ਤੇ ਟਕਰਾਵਾਂ ਵਿਚੋਂ ਸੰਸਾਰ ਪੱਧਰ ਤੋਂ ਲੈ ਕੇ ਕੌਮੀ ਤੇ ਸੂਬਾਈ ਪੱਧਰ ਤਕ ਕਮਿਊਨਿਸਟ ਲਹਿਰ ਤੇ ਜੱਥੇਬੰਦੀ ਲੰਘੀ,ਉਹਨਾਂ ਸਭਨਾਂ ਦਾ ਉਲੇਖ ਇਸ ਪੁਸਤਕ ਵਿਚ ਹੋਇਆ ਹੈ।

ਭਾਵੇਂ ਪਿਛਲੇ ਦੋ ਕੁ ਸਾਲਾਂ ਦੇ ਸਮਾਚਾਰਾਂ ਨੇ ਪੂੰਜੀਵਾਦੀ ਪ੍ਰਬੰਧ ਦੀ ਬਰਤਰੀ ਅਤੇ ਸੰਸਾਰ ਪੂੰਜੀਵਾਦ ਦੀ ਚੜ੍ਹਤ ਦਾ ਭਰਮ ਭਲੇਖਾ ਵੀ ਦੂਰ ਕਰ ਦਿੱਤਾ ਹੈ ਪਰ ਇਹ ਸੱਚ ਹੈ ਕਿ ਬੀਤੀ ਸਦੀ ਦੇ ਅੰਤਲੇ ਦਹਾਕੇ ਵਿਚ ਸੋਵੀਅਤ ਯੂਨੀਅਨ ਦੇ ਪਤਨ ਅਤੇ ਸਮਾਜਵਾਦੀ ਕੈਂਪ ਦੇ ਬਿਖਰ ਜਾਣ ਪਿੱਛੋਂ ਕਮਿਊਨਿਸਟ ਲਹਿਰ ਨੂੰ ਭਰਵੀਂ ਸੱਟ ਲੱਗੀ ਸੀ। ਜਿੰਨ੍ਹਾਂ ਸੱਜਣਾਂ ਨੇ ਭਰਵੇਂ ਵਿਸ਼ਵਾਸ ਨਾਲ ਸਾਰਾ ਜੀਵਨ ਇਸ ਲਹਿਰ ਦੇ ਲੇਖੇ ਲਾਇਆ ਸੀ ਉਹਨਾਂ ਲਈ ਆਪਣੇ ਸੁਪਨਿਆਂ ਦੀ ਮੌਤ ਵਰਗੀ ਇਹ ਸਥਿਤੀ ਬਹੁਤ ਦੁਖਦਾਈ ਸੀ। ਐਪਰ ਕਮਿਊਨਿਸਟ ਲਹਿਰ ਨੂੰ ਪਈ ਇਸ ਮਾਰ ਨੇ ਇਕ ਸਾਰਥਕ ਕਾਰਜ ਇਹ ਨਿਭਾਇਆ ਕਿ ਇਸ ਕਾਰਨ ਉਸ ਮੰਥਨ ਤੇ ਪੜਚੋਲ ਦਾ ਰਾਹ ਖਲ੍ਹ ਗਿਆ ਜਿਸ ਵਿਚੋਂ ਲਹਿਰ ਦੀ ਚੜ੍ਹਤ ਦੇ ਦਿਨਾਂ ਵਿਚ ਗੁਜ਼ਰਨ ਦੀ ਸੰਭਾਵਨਾ ਤਾਂ ਕੀ ਕਲਪਨਾ ਵੀ ਨਹੀਂ ਸੀ ਕੀਤੀ ਜਾ ਸਕਦੀ। ਜਗਜੀਤ ਸਿੰਘ ਆਨੰਦ ਦੀ ਇਹ ਲਿਖਤ ਵੀ ਇਸ ਜੁਮਰੇ ਵਿਚ ਆਉਂਦੀ ਹੈ। ਆਨੰਦ ਦਾ ਕਹਿਣਾ ਆਂਸ਼ਕ ਰੂਪ ਵਿਚ ਹੀ ਸਹੀ ਹੈ

ਕਿ 'ਆਪਣੇ ਸੱਚ ਨੂੰ ਆਪਣੇ ਨਾਲ ਹੀ ਲੈ ਕੇ ਤੁਰ ਜਾਣ' ਦੀ ਕੁਤਾਹੀ ਨਾ ਕਰਨ ਦੀ ਸੋਚ ਵਿਚੋਂ ਇਸ ਪੁਸਤਕ ਦੀ ਸਿਰਜਣਾ ਹੋਈ ਹੈ। ਜਿਸ ਸਪਸ਼ਟਤਾ ਤੇ ਦਲੇਰੀ ਨਾਲ ਕਮਿਊਨਿਸਟ ਲਹਿਰ ਬਾਰੇ ਗੱਲਾਂ ਇਸ ਪੁਸਤਕ ਦੇ ਮਾਧਿਅਮ ਰਾਹੀਂ ਕੀਤੀਆਂ ਗਈਆਂ ਹਨ,ਉਸ ਤਰ੍ਹਾਂ ਦੀਆਂ ਗੱਲਾਂ ਅਵੱਸ਼ ਹੀ ਜਗਜੀਤ ਸਿੰਘ ਆਨੰਦ ਪਾਸੋਂ ਨਹੀਂ ਸਨ ਹੋਣੀਆਂ, ਜੇ ਹੁਣ ਵੀ ਹਾਲਾਤ ਪਿਛਲੀ ਸਦੀ ਦੇ ਅੰਤਲੇ ਦਹਾਕੇ ਤੋਂ ਪਹਿਲਾਂ ਵਾਲੇ ਹੁੰਦੇ ਅਥਵਾ ਸੋਵੀਅਤ ਯੂਨੀਅਨ ਅਤੇ ਸੋਸ਼ਲਿਸਟ ਕੈਂਪ ਦਾ ਭੋਗ ਨਾ ਪੈ ਚੁੱਕਿਆ ਹੁੰਦਾ ਅਤੇ ਸੰਸਾਰ ਦੇ ਬਹੁਤੇ ਦੇਸ਼ਾਂ ਦੀਆਂ ਕਮਿਊਨਿਸਟ ਪਾਰਟੀਆਂ ਆਪਣੇ ਨਾਂ ਤੋਂ ਵੀ ਮੁਨਕਰ ਹੋਣ ਦੇ ਰਾਹ ਨਾ ਪੈ ਗਈਆ ਹੁੰਦੀਆਂ।

ਇਸ ਪੁਸਤਕ ਵਿਚ ਆਨੰਦ ਦੀ ਸਮੁੱਚੀ ਪਹੁੰਚ ਪਿਛਲਵਰਤੀ ਝਾਤ ਰਾਹੀਂ ਹੋਏ ਬੀਤੇ ਦਾ ਮੁੱਲਾਂਕਣ ਤੇ ਆਤਮ ਆਲੋਚਨਾ ਕਰਨ ਦੀ ਹੈ। ਸਾਰੀ ਉਮਰ ਕਮਿਊਨਿਸਟ ਲਹਿਰ ਦੇ ਲੇਖੇ ਲਾਈ ਹੋਣ ਕਰਕੇ ਆਨੰਦ ਲਈ ਵੀ ਅਵੱਸ਼ ਹੀ ਸਮਾਜਵਾਦੀ ਕੈਂਪ ਦਾ ਢਹਿਣਾ ਅਤੇ ਪਰਿਣਾਮ ਸਰੂਪ ਕਮਿਊਨਿਸਟ ਲਹਿਰ ਤੇ ਵਿਚਾਰਧਾਰਾ ਦੀ ਮੰਦਵਾੜੇ ਵਾਲੀ ਹਾਲਤ ਭਾਵਾਂ ਦੀ ਪੱਧਰ 'ਤੇ ਇਕ ਤ੍ਰਾਸਦਕ ਵਰਤਾਰਾ ਹੋਵੇਗੀ । ਪਰ ਆਪਣੇ ਭਾਵਾਂ ਨੂੰ ਬੌਧਿਕ ਨਿਯੰਤਰਣ ਵਿਚ ਰਖਦਿਆਂ ਹੋਇਆਂ ਉਸਨੇ ਆਪਣੀ ਗੱਲ ਕਹਿਣ ਵਿਚ ਸਫਲਤਾ ਹਾਸਲ ਕੀਤੀ ਹੈ।

ਪਿਛਲੀ ਸਦੀ ਦੇ ਚਾਲ੍ਹੀਵਿਆਂ ਤੋਂ ਸ਼ੁਰੂ ਹੁੰਦਾ ਪੁਸਤਕ ਦਾ ਬਿਰਤਾਂਤ ਇਸ ਹਕੀਕਤ ਨੂੰ ਬਾਖੂਬੀ ਉਘਾੜਦਾ ਹੈ ਕਿ ਕਿਵੇਂ ਉਹਨਾਂ ਵੇਲਿਆਂ ਵਿਚ ਕਮਿਊਨਿਸਟ ਵਿਚਾਰਧਾਰਾ ਇਕ ਤਰ੍ਹਾਂ ਸਮੁੱਚੀ ਫਿਜ਼ਾ ਵਿਚ ਘੁਲੀ ਹੋਈ ਸੀ। ਸੋਵੀਅਤ ਇਨਕਲਾਬ ਦੀ ਸਫਲਤਾ ਪਿੱਛੋਂ ਸਮਾਜ ਦੇ ਸੂਝਵਾਨ ਤਬਕੇ ਨਾਲ ਸੰਬੰਧਤ ਨੌਜਵਾਨ ਪੀੜ੍ਹੀ ਸੁੱਤੇ ਸਿੱਧ ਕਮਿਊਨਿਸਟ ਵਿਚਾਰਾਂ ਵੱਲ ਖਿੱਚੀ ਤੁਰੀ ਜਾ ਰਹੀ ਸੀ। ਇਸ ਖਿੱਚ ਵਿਚ ਨਾ ਜਮਾਤੀ ਤੇ ਨਾ ਹੀ ਸਭਿਆਚਾਰਕ ਪਿਛੋਕੜ ਬਹੁਤੀ ਰੁਕਾਵਟ ਬਣਦਾ ਸੀ। ਜਗਜੀਤ ਸਿੰਘ ਆਨੰਦ ਦੇ ਕਮਿਊਨਿਸਟ ਪ੍ਰਭਾਵ ਥੱਲੇ ਆਉਣ ਵਿਚ ਪ੍ਰੱਤਖ ਤੌਰ 'ਤੇ ਗ਼ਦਰੀ ਬਾਬਿਆਂ ਨਾਲ ਸ਼ਰਧਾਮਈ ਨੇੜ ਦਾ ਯੋਗਦਾਨ ਸੀ। ਪਰ ਸਿੱਖ ਜਗਤ ਵਿਚ ਆਪਣੇ ਸਮੇਂ ਦੀ ਨਾਮਵਰ ਸ਼ਖ਼ਸੀਅਤ ਹੈੱਡਮਾਸਟਰ ਮਹਿਤਾਬ ਸਿੰਘ ਦਾ ਫਰਜ਼ੰਦ ਹੁੰਦਿਆਂ ਵੀ ਜੇ ਆਨੰਦ ਚੜ੍ਹਦੀ ਉਮਰੇ ਹੀ ਕਮਿਊਨਿਸਟ ਬਣ ਗਿਆ ਤਾਂ ਇਸ ਵਿਚ ਵੱਡਾ ਦਖਲ ਉਸ ਵੇਲੇ ਦੀ ਫਿਜ਼ਾ ਦਾ ਸੀ,ਜਿਸ ਫਿਜ਼ਾ ਵਿਚ ਵੱਡੇ ਅਮੀਰਾਂ ਦੇ ਸੂਝ ਪੱਖੋਂ ਤੀਖਣ ਕਾਕੇ ਵੀ ਕਮਿਊਨਿਸਟ ਬਣਕੇ ਖੁਸ਼ੀ ਖੁਸ਼ੀ ਡੀਕਲਾਸ ਹੋਣ ਦੇ ਰਾਹ ਤੁਰ ਰਹੇ ਸਨ। ਵਿਦਿਆਰਥੀ ਲਹਿਰ ਵਿਚ ਆਪਣੇ ਜਿੰਨ੍ਹਾਂ ਸੰਗੀਆਂ ਸਾਥੀਆਂ ਦੇ ਨਾਂ ਆਨੰਦ ਨੇ ਗਿਣਾਏ ਹਨ ਉਹਨਾਂ ਵਿਚ ਬਹੁਤ ਸਾਰੇ ਵੱਡੀਆਂ ਮਿਲਖਾਂ ਦੇ ਮਾਲਕਾਂ ਤੇ ਮੁਰਾਤਬੇ ਵਾਲਿਆਂ ਦੇ ਘਰਾਂ 'ਚੋਂ ਆਏ ਸਨ। ਮਗਰੋਂ ਭਾਵੇਂ ਇਹਨਾਂ ਵਿਚੋਂ ਬਹੁਤ ਸਾਰਿਆਂ ਨੇ ਕਮਿਊਨਿਸਟ ਪਾਰਟੀ ਦਾ ਸਾਥ ਛੱਡ ਦਿੱਤਾ ਅਤੇ ਕਾਂਗਰਸ ਵਰਗੀ ਪਾਰਟੀ ਵਿਚ ਜਾ ਕੇ ਸਰਕਾਰ ਵਿਚ ਵੱਡੇ ਅਹੁਦੇ ਹਾਸਲ ਕੀਤੇ ਪਰ ਰਾਜਨੀਤੀ ਦੇ ਖੇਤਰ ਵਿਚ ਆਉਣ ਲਈ ਪਹਿਲਾਂ ਕਮਿਊਨਿਸਟ ਪਹੁਲ ਲੈਣ ਦੇ ਤੱਥ ਤੋਂ ਉਹ ਇਨਕਾਰੀ ਨਹੀਂ ਹੋਏ। ਰਵਾਇਤੀ ਕਮਿਊਨਿਸਟ ਦ੍ਰਿਸ਼ਟੀ ਤੋਂ ਤਾਂ ਇਹੀ ਕਿਹਾ ਜਾਵੇਗਾ ਕਿ ਇਸ ਵੰਨਗੀ ਦੇ ਲੋਕ ਆਪਣੇ ਜਮਾਤੀ ਚਰਿੱਤਰ ਅਨੁਸਾਰ ਕਮਿਊਨਿਸਟ ਵਜੋਂ ਧੁਰ ਤਕ ਨਿਭ ਨਹੀਂ ਸਕੇ। ਕੁਝ ਵੀ ਹੋਵੇ ਸੱਚ ਇਹੀ ਹੈ ਕਿ ਪ੍ਰਧਾਨ ਮੰਤਰੀ ਵਰਗੇ ਸਰਵੁੱਚ ਪਦ ਉੱਤੇ ਪਹੁੰਚਣ ਵਾਲੇ ਇੰਦਰ ਕੁਮਾਰ ਗੁਜਰਾਲ ਅਤੇ ਹੋਰ ਵੱਡੇ ਅਹੁਦਿਆਂ ਉੱਤੇ ਪਹੁੰਚਣ ਵਾਲੇ ਉਸ ਵਰਗੇ ਹੋਰ ਬਹੁਤ ਸਾਰੇ ਲੋਕ ਆਪਣੀ ਚੜ੍ਹਦੀ ਉਮਰੇ ਕਮਿਊਨਿਸਟ ਰਹੇ ਸਨ।

ਪੁਸਤਕ ਦੇ ਤਿੰਨ ਭਾਗਾਂ ਵਿਚੋਂ ਪਹਿਲੇ ਭਾਗ ਵਿਚ ਵਿਦਿਆਰਥੀ ਲਹਿਰ ਦਾ ਜ਼ਿਕਰ ਹੈ, 1940 ਦੇ ਆਰਪਾਰ ਲਾਹੌਰ ਵਿਚ ਪੜ੍ਹਦਿਆਂ ਜਿਸ ਦਾ ਆਨੰਦ ਸਹਿਜੇ ਹੀ ਆਗੂ ਬਣ ਗਿਆ



ਸੀ। ਕਮਿਊਨਿਸਟ ਬਣਨ ਵਾਲੇ ਨੌਜਵਾਨ ਕਿੰਨੇ ਚੇਤੰਨ ਤੇ ਤੀਖਣ ਬੁੱਧ ਹੁੰਦੇ ਸਨ,ਇਹ ਤਾਂ ਪਤਾ ਲਗਦਾ ਹੀ ਹੈ, ਨਾਲ ਦੀ ਨਾਲ ਇਹ ਵੀ ਪ੍ਰਤੱਖ ਹੁੰਦਾ ਹੈ ਕਿ ਜੀਵਨ ਦੇ ਹਰ ਖੇਤਰ ਵਿਚ ਲੜਨ ਭਿੜਨ ਅਥਵਾ ਸੰਘਰਸ਼ ਛੇੜਨ ਵਿਚ ਕਮਿਊਨਿਸਟ ਕਿਵੇਂ ਤੱਤਪਰ ਰਹਿੰਦੇ ਸਨ। ਅਤੇ ਇਸ ਸੰਘਰਸ਼ ਵਿਚ ਆਪਣੇ ਬਾਪ ਤਕ ਦਾ ਲਿਹਾਜ਼ ਨਹੀਂ ਸੀ ਹੁੰਦਾ। ਲਾਹੌਰ ਦੇ ਵੱਖ ਵੱਖ ਕਾਲਿਜਾਂ ਵਿਚ ਵਿਦਿਆਰਥੀ ਯੂਨੀਅਨਾਂ ਖੜ੍ਹੀਆਂ ਕਰਨ ਦਾ ਬਿਰਤਾਂਤ ਬਹੁਤ ਦਿਲਚਸਪ ਹੈ ਜਿਸ ਵਿਚ ਚੜ੍ਹਦੀ ਜਵਾਨੀ ਦੇ ਜੋਸ਼ ਅਤੇ ਕਮਿਊਨਿਸਟ ਉਤਸ਼ਾਹ ਦਾ ਸੁਮੇਲ ਭਰਪੂਰ ਰੁਮਾਂਸ ਸਿਰਜਦਾ ਹੈ।

ਦੂਜੇ ਭਾਗ ਵਿਚ ਜੇਲ੍ਹ ਜੀਵਨ ਦੀਆਂ ਝਾਕੀਆਂ ਹਨ ਜੋ ਸੁਤੰਤਰਤਾ ਪ੍ਰਾਪਤੀ ਦੇ ਆਰ-ਪਾਰ ਦੇ ਵਰ੍ਹਿਆਂ ਵਿਚ ਫੈਲੀਆਂ ਹੋਈਆਂ ਹਨ। 1947 ਤੋਂ ਪਹਿਲਾਂ ਅਤੇ ਇਸ ਤੋਂ ਬਾਅਦ ਵੀ ਲੰਮੇਂ ਸਮੇਂ ਤਕ ਕਮਿਊਨਿਸਟਾਂ ਲਈ ਜੇਲ੍ਹ ਜਾਣਾ ਜਿਵੇਂ ਸਾਧਾਰਨ ਜਿਹਾ ਵਰਤਾਰਾ ਰਿਹਾ ਹੈ। ਬਾਹਰ ਹੋਣ ਜਾਂ ਜੇਲ੍ਹ ਦੇ ਅੰਦਰ ਕਮਿਊਨਿਸਟ ਆਪਣੇ ਖਾੜਕੂ ਚਰਿੱਤਰ ਨੂੰ ਬਰਕਰਾਰ ਰਖਦੇ ਰਹੇ ਹਨ। ਸਿਆਲਕੋਟ ਵਿਚ ਪਹਿਲੀ ਵਾਰ ਹਵਾਲਾਤ ਵਿਚ ਡੱਕੇ ਜਾਣ ਤੋਂ ਸ਼ੁਰੂ ਹੋਇਆਂ 1948-49 ਵਿਚ ਚੋਣਵੇਂ ਆਗੂਆ ਸਮੇਤ ਯੋਲ ਕੈਂਪ ਵਿਚਲੀ ਨਜ਼ਰਬੰਦੀ ਅਤੇ ਉਦੋਂ ਦੇ ਵਡੇਰੇ ਪੰਜਾਬ ਦੀਆਂ ਵੱਖ ਵੱਖ ਜੇਲ੍ਹਾਂ ਵਿਚ ਡੱਕੇ ਰਹਿਣ ਦਾ ਆਨੰਦ ਦੇ ਬੰਦੀ ਜੀਵਨ ਦਾ ਇਹ ਬਿਰਤਾਂਤ ਵੀ ਰੁਮਾਂਸ ਨਾਲ ਓਤ ਪੋਤ ਹੈ,ਜਿਸ ਵਿਚ ਜੇਲ੍ਹ ਉਸ ਤਰ੍ਹਾਂ ਦੀ ਭਿਅੰਕਰ ਹਕੀਕਤ ਨਹੀਂ ਰਹਿ ਜਾਂਦੀ ਜਿਸ ਤਰ੍ਹਾਂ ਇਹ ਜਨ ਮਾਨਸਿਕਤਾ ਵਿਚ ਵਸੀ ਹੋਈ ਹੈ। ਖਾਸਕਰ ਸਿਆਸੀ ਨਜ਼ਰਬੰਦਾਂ ਵਜੋਂ ਜੰਗਜੂ ਕਮਿਊਨਿਸਟ ਇਸਨੂੰ ਆਪਣਾ ਦੂਜਾ ਘਰ ਬਣਾ ਲੈਂਦੇ ਹਨ ਜਿੱਥੇ ਉਹ ਕੁਝ ਸਮੇਂ ਲਈ ਜਿਵੇਂ ਆਰਾਮ ਕਰਨ ਆਏ ਹੋਣ।

ਪੁਸਤਕ ਦਾ ਤੀਜਾ ਭਾਗ ਆਨੰਦ ਦੀ ਉਸ ਸਮੁੱਚੀ ਸਰਗਰਮੀ ਦੇ ਵੇਰਵੇ ਨਾਲ ਸੰਬੰਧਤ ਹੈ ਜਿਸ ਵਿਚ ਪਾਰਟੀ ਸੰਗਠਨ ਵੱਲੋਂ ਸੌਂਪੀ ਗਈ ਜ਼ਿੰਮੇਵਾਰੀ ਅਨੁਸਾਰ ਉਹ ਰੁੱਝਿਆ ਰਿਹਾ,ਭਾਵੇਂ ਇਹ ਜ਼ਿੰਮੇਵਾਰੀ ਸੰਗਰੂਰ,ਲੁਧਿਆਣਾ ਵਰਗੇ ਮਾਲਵੇ ਦੇ ਜ਼ਿਲ੍ਹਿਆਂ ਵਿਚ ਪਾਰਟੀ ਸੰਗਠਨ ਦੇ ਇਨਚਾਰਜ ਹੋਣ ਦੀ ਸੀ ਜਾਂ ਖੇਤ ਮਜ਼ਦੂਰ ਸਭਾ ਵਰਗੀ ਪਾਰਟੀ ਦੀ ਅਵਾਮੀ ਜੱਥੇਬੰਦੀ ਵਿਚ ਕੰਮ ਕਰਨ ਦੀ। ਇਹ ਗੱਲ ਫਿਰ ਕਮਿਊਨਿਸਟ ਪਾਰਟੀ ਦੇ ਚਰਿੱਤਰ ਨੂੰ ਉਘਾੜਦੀ ਹੈ ਜਦੋਂ ਇਹ ਵੇਖਣ ਵਿਚ ਆਉਂਦਾ ਹੈ ਕਿ ਇਕ ਮਧਵਰਗੀ ਸ਼ਹਿਰੀ ਪਿਛੋਕੜ ਵਾਲਾ ਆਨੰਦ ਵਰਗਾ ਵਿਅਕਤੀ ਕਿਵੇਂ ਦੂਰ-ਦੁਰਾਡੇ ਦੇ ਪੇਂਡੂ ਇਲਾਕਿਆਂ ਵਿਚ ਅਤੇ ਉੱਥੋਂ ਦੇ ਸਭ ਤੋਂ ਗਰੀਬੜੇ ਲੋਕਾਂ ਵਿਚ ਸਹਿਜ ਨਾਲ ਘੁਲ ਮਿਲ ਜਾਂਦਾ ਹੈ। ਆਨੰਦ ਦੀ ਜ਼ਿੰਦਗੀ ਦਾ ਇਹ ਵੇਰਵਾ ਦੱਸਦਾ ਹੈ ਕਿ ਉਸਨੇ ਵੀ ਉਵੇਂ ਹੀ ਲੰਮੇਂ ਬਿਖੜੇ ਪੈਂਡੇ ਪੈਰੀਂ ਝਾਗੇ ਹਨ,ਵੇਲੇ ਕੁਵੇਲੇ ਮਿਲਦੀ ਰੁੱਖੀ ਸੁੱਕੀ ਰੋਟੀ ਨਾਲ ਢਿੱਡ ਨੂੰ ਝੁਲਕਾ ਦਿੱਤਾ ਹੈ ਅਤੇ ਰਾਤੀ ਆਰਾਮ ਦੇ ਨਾਂ ਉੱਤੇ ਖੋਲਿਆਂ ਢਾਰਿਆਂ ਵਿਚ ਅਲਾਣੀਆਂ ਮੰਜੀਆਂ ਜਾਂ ਖੁੱਥੜ ਤਲਾਈਆਂ ਖੇਸਾਂ ਵਿਚ ਅੱਧਵਰਤੀ ਨੀਂਦ ਦਾ ਝੋਂਕਾ ਲਿਆ ਹੈ ਜਿਵੇਂ ਸਥਾਨਕ ਪੱਧਰ 'ਤੇ ਕੰਮ ਕਰਦੇ ਕਮਿਊਨਿਸਟ ਕਾਰਕੁਨਾਂ ਦੀ ਹੋਣੀ ਸੀ। ਭਾਵੇਂ ਪੰਜਾਬ ਵਿਚਲੀ ਪਾਰਟੀ ਜੱਥਬੰਦੀ ਦੇ ਅੰਦਰ ਵਿਚਾਰਾਂ ਦੀ ਪੱਧਰ ਉਤੇ ਆਨੰਦ ਲਗਪਗ ਹਮੇਸ਼ਾ ਹੀ ਭਾਰੂ ਸੋਚ ਤੋਂ ਹਟਵੀਂ ਸੋਚ ਦਾ ਧਾਰਨੀ ਰਿਹਾ ਹੈ, ਪਰ ਇਸ ਕਾਰਨ ਸੌਂਪੀ ਗਈ ਜ਼ਿੰਮੇਵਾਰੀ ਦੇ ਸੰਬੰਧ ਵਿਚ ਕਦੇ ਕਦਾਈਂ ਕੁਝ ਕੌੜ ਮਹਿਸੂਸ ਕਰਨ ਦੇ ਬਾਵਜੂਦ ਜ਼ਬਤ ਵਿਚ ਬੱਝੇ ਕਮਿਊਨਿਸਟ ਵਾਂਗ ਉਸਨੇ ਹਮੇਸ਼ਾ ਪੂਰੀ ਤਨਦਹੀ ਨਾਲ ਆਪਣੇ ਜ਼ਿੰਮੇ ਲੱਗੇ ਕੰਮ ਨੇਪਰੇ ਚਾੜ੍ਹੇ ਹਨ।

ਪੇਂਡੂ ਇਲਾਕਿਆਂ ਅਥਵਾ ਕਿਸਾਨੀ ਅਤੇ ਖੇਤ ਮਜ਼ਦੂਰਾਂ ਵਿਚਲੇ ਚਾਲ੍ਹੀਵਿਆਂ ਤੇ ਪੰਜਾਹਵਿਆਂ ਵਿਚਲੇ ਆਪਣੇ ਕੰਮ ਤੋਂ ਪਿੱਛੋਂ ਉਸਨੂੰ ਪਾਰਟੀ ਵੱਲੋਂ ਅਮਨ ਲਹਿਰ,ਸਾਹਿਤ ਸੱਭਿਆਚਾਰ ਦੇ ਖੇਤਰ ਅਤੇ ਪੱਤਰਕਾਰੀ ਨਾਲ ਬਾਵਸਤਾ ਕੰਮਾਂ ਦੀ ਜ਼ਿੰਮੇਵਾਰੀ ਮਿਲਦੀ ਰਹੀ,

ਜਿਸ ਕਾਰਨ ਉਸਨੂੰ ਪਹਿਲਾਂ ਵਾਲੀ ਵਧੇਰੇ ਔਝੜ ਜ਼ਿੰਦਗੀਂ ਤੋਂ ਕੁਝ ਰਾਹਤ ਮਿਲ ਗਈ। ਪਰ ਆਪਣਾ ਗੁਜ਼ਾਰਾ ਤੋਰਨ ਲਈ ਪਾਰਟੀ ਕੰਮ ਉਪਰੰਤ ਅਨੁਵਾਦ ਕਰਨ ਜਾਂ ਕੋਈ ਹੋਰ ਸਾਧਨ ਜੁਟਾਉਣ ਦਾ ਜਿਵੇਂ ਉਸਨੂੰ ਹੀਲਾ ਕਰਨਾ ਪਿਆ ਉਸਦਾ ਵੇਰਵਾ ਆਨੰਦ ਵਿਚਲੇ ਇਕ ਪ੍ਰਤੀਬੱਧ ਕਮਿਊਨਿਸਟ ਦਾ ਬਿੰਬ ਉਘੜਦਾ ਹੈ। ਇਸ ਦੌਰ ਦੇ ਸਾਰੇ ਹੀ ਕਮਿਊਨਿਸਟ ਤੰਗੀ ਤੁਰਸ਼ੀ ਦਾ ਜੀਵਨ ਜਿਉਂਦੇ ਹੋਏ ਲੋਕ ਹਿਤਾਂ ਲਈ ਵੱਡੀਆਂ ਘਾਲਣਾਵਾਂ ਘਾਲਣ ਵਾਲੇ ਵਿਅਕਤੀਆਂ ਵਜੋਂ ਜਾਣੇ ਜਾਂਦੇ ਸਨ।

ਇਸ ਬਿਰਤਾਂਤ ਵਿਚ ਕੁਦਰਤੀ ਹੀ ਜਗਜੀਤ ਸਿੰਘ ਆਨੰਦ ਦੀ ਆਪਣੀ ਪਹੁੰਚ ਦਾ ਭਰਵਾਂ ਦਖਲ ਹੈ ਜਿਸ ਲਈ ਉਹ ਪਾਰਟੀ ਜੱਥੇਬੰਦੀ ਦੇ ਅੰਦਰ ਤੇ ਬਾਹਰ ਚੰਗੀ ਤਰ੍ਹਾਂ ਜਾਣਿਆ ਜਾਂਦਾ ਰਿਹਾ ਹੈ। ਪੰਜਾਬ ਦੇ ਸਾਰੇ ਵੱਡੇ ਕਮਿਊਨਿਸਟ ਆਗੂਆਂ ਵਿਚੋਂ ਆਨੰਦ ਦੇ ਸੰਬੰਧ ਵਿਚ ਸਭ ਤੋਂ ਵਿਲੱਖਣ ਗੱਲ ਇਹ ਹੈ ਕਿ ਉਸਨੇ ਪਾਰਟੀ ਦੇ ਅੰਦਰ ਵਿਚਾਰਧਾਰਕ ਅਤੇ ਯੁੱਧਨੀਤੀ ਦੇ ਮਸਲਿਆਂ ਉੱਤੇ ਲਗਾਤਾਰ ਉਸ ਸੋਚ ਦਾ ਸਾਥ ਦਿੱਤਾ ਹੈ ਜਿਸ ਨੂੰ ਪੀ.ਸੀ.ਜੋਸ਼ੀ ਦੀ ਲਾਈਨ ਕਿਹਾ ਜਾਂਦਾ ਹੈ। ਚਾਲ੍ਹਵਿਆਂ ਵਿਚ ਪਾਰਟੀ ਦੇ ਕੁੱਲ ਹਿੰਦ ਸਕੱਤਰ ਅਤੇ ਦੇਸ ਵਿਚ ਕਮਿਊਨਿਸਟ ਪਾਰਟੀ ਦਾ ਮਜ਼ਬੂਤੀ ਨਾਲ ਮੁੱਢ ਬੰਨ੍ਹਣ ਵਾਲੇ ਇਸ ਬੁੱਧੀਜੀਵ ਨੇਤਾ ਨੂੰ ਮਗਰੋਂ ਲਗਾਤਰ ਪਾਰਟੀ ਨੇ ਪਿੱਛੇ ਸੁੱਟੀ ਰੱਖਿਆ। ਐਪਰ ਆਨੰਦ ਉਸਦੀ ਚਮਤਕਾਰੀ ਸ਼ਖਸੀਅਤ ਅਤੇ ਬੌਧਿਕ ਪ੍ਰਤਿਭਾ ਦਾ ਡੰਗਿਆ ਹੋਇਆ ਲਗਾਤਰ ਉਸਦੀ ਰਾਜਨੀਤਕ ਤੇ ਵਿਚਾਰਧਾਰਕ ਪਹੁੰਚ ਦਾ ਸਮਰਥਕ ਰਿਹਾ। 1962 ਵਿਚ ਸਾਂਝੀ ਕਮਿਊਨਿਸਟ ਪਾਰਟੀ ਵਿਚ ਦੁਫਾੜ ਪੈਣ ਤੋਂ ਪਿੱਛੋਂ ਭਾਵੇਂ ਮੌਲਕਿ ਸੀ.ਪੀ.ਆਈ. ਵਿਚ ਕਾਂਗਰਸ ਨਾਲ ਭਿਆਲੀ ਦੀ ਪੀ.ਸੀ. ਜੋਸ਼ੀ ਦੀ ਲਾਈਨ ਹੀ ਪਰੋਖ ਰੂਪ ਵਿਚ ਪ੍ਰਵਾਨ ਹੋਈ ਸੀ ਪਰ ਨਿੱਜੀ ਰੂਪ ਵਿਚ ਕੌਮੀ ਪੱਧਰ ਉੱਤੇ ਪਾਰਟੀ ਸੰਗਠਨ ਵਿਚ ਆਪਣਾ ਬਣਦਾ ਆਗੂ ਵਾਲਾ ਸਥਾਨ ਉਹ ਫਿਰ ਵੀ ਨਾ ਹਾਸਲ ਕਰ ਸਕਿਆ। ਪੰਜਾਬ ਸੀ.ਪੀ.ਆਈ ਵਿਚ ਇਹੀ ਹਾਲ, 1962 ਵਾਲੀ ਦੁਫੜ ਤੋਂ ਪਹਿਲਾਂ ਅਤੇ ਇਕ ਹੱਦ ਤਕ ਬਾਅਦ ਵੀ, ਜਗਜੀਤ ਸਿੰਘ ਆਨੰਦ ਦਾ ਸੀ। ਉਸਦੀ ਪਹੁੰਚ ਨੂੰ ਤਾਂ ਪ੍ਰਵਾਨਗੀ ਮਿਲਦੀ ਰਹੀ ਪਰ ਚਿਰਾਂ ਤੋਂ ਪਾਰਟੀ ਦੀ ਲੀਡਰਸ਼ਿਪ ਵਿਚ ਹੋਣ ਦੇ ਬਾਵਜੂਦ ਪਾਰਟੀ ਦੇ ਪ੍ਰਮੁਖ ਲੀਡਰ ਵਜੋਂ ਪ੍ਰਵਾਨੇ ਜਾਣ ਦਾ ਉਸਨੂੰ ਮੌਕਾ ਨਾ ਮਿਲਿਆ। ਨਿੱਜ ਨਾਲ ਜੁੜੇ ਇਹਨਾਂ ਪਰੇਸ਼ਾਨ ਕਰਨ ਵਾਲੇ ਸਮਾਚਾਰਾਂ ਦੀ ਕਨਸੋਅ ਇਸ ਲਿਖਤ ਦੇ ਪੰਨਿਆਂ ਵਿਚੋਂ ਝਰ ਝਰ ਕੇ ਬਾਹਰ ਆਉਂਦੀ ਹੈ।

1962 ਵਿਚ ਪਾਰਟੀ ਦੇ ਦੁਫਾੜ ਹੋਣ ਨਾਲ ਅਤੇ ਹਰਕਿਸ਼ਨ ਸਿੰਘ ਸੁਰਜੀਤ ਦੇ ਮਾਰਕਸਵਾਦੀ ਕਮਿਊਨਿਸਟ ਪਾਰਟੀ ਦੇ ਵੱਡੇ ਆਗੂ ਵਜੋਂ ਸਥਾਪਤ ਹੋਣ ਨਾਲ ਆਨੰਦ ਦਾ ਉਸ ਨਾਲ ਕੋਈ ਸਿੱਧਾ ਵਾਹ ਵਾਸਤਾ ਨਾ ਰਿਹਾ। ਤਦ ਵੀ ਪ੍ਰਤੀਤ ਹੁੰਦਾ ਹੈ ਕਿ ਨਿੱਜੀ ਪੱਧਰ ਉੱਤੇ ਸੁਰਜੀਤ ਨਾਲ ਆਨੰਦ ਦੀ ਖੁੰਦਕ ਏਨੀ ਤੀਬਰ ਰਹੀ ਕਿ ਮਗਰੋਂ ਕਿੰਨੇ ਦਹਾਕਿਆ ਤਕ ਉਹਨਾਂ ਦੇ ਵੱਖ ਵੱਖ ਪਾਰਟੀਆਂ ਨਾਲ ਸੰਬੰਧਤ ਹੋਣ ਦੇ ਬਾਵਜੂਦ ਵੀ ਖਤਮ ਨਾ ਹੋ ਸਕੀ। ਬਾਕੀ ਸਭ ਗੱਲਾਂ ਵਿਚ ਬਹੁਤ ਯਥਾਰਥਕ ਤੇ ਤਰਕਸ਼ੀਲ ਪਹੁੰਚ ਵਿਖਾਉਣ ਦੇ ਉਲਟ ਇਸ ਬਿਰਤਾਂਤ ਵਿਚ ਜਿੱਥੇ ਵੀ ਹਰਕਿਸ਼ਨ ਸਿੰਘ ਸੁਰਜੀਤ ਦਾ ਜ਼ਿਕਰ ਕਰਨ ਦਾ ਸਬੱਬ ਬਣਿਆ ਹੈ ਉੱਥੇ ਆਨੰਦ ਨੇ ਅਜਿਹੀ ਅੰਤਰਮੁਖਤਾ ਦਾ ਵਿਖਾਵਾ ਕੀਤਾ ਹੈ ਜੋ ਸਿੱਧੇ ਤੌਰ 'ਤੇ ਨਿਜੀ ਦਵੈਖ ਦੀ ਚੁਗਲੀ ਖਾਂਦਾ ਹੈ। ਅਵੱਸ਼ ਹੀ ਕਾਰਲ ਮਾਰਕਸ ਦੇ ਸੰਕਲਪ ਵਾਲਾ ਆਦਰਸ਼ਕ ਮਨੁੱਖ ਤਾਂ ਅਜੇ ਭਵਿੱਖਮੁਖੀ ਕਲਪਨਾ ਹੀ ਹੈ। ਇਸ ਲਈ ਸਿਰੇ ਦੇ ਸੁਹਿਰਦ ਕਮਿਊਨਿਸਟਾਂ ਦੇ ਵਿਹਾਰ ਵਿਚ ਵੀ ਕੋਈ ਕਾਣ ਵੇਖੀ ਲੱਭੀ ਜਾ ਸਕਦੀ ਹੈ। ਨਿਰਸੰਦੇਹ ਹਰਕਿਸ਼ਨ ਸਿੰਘ ਸੁਰਜੀਤ ਵੀ ਅਜਿਹੀ ਕਾਣ ਤੋਂ ਮੁਕਤ ਨਹੀਂ ਸੀ ਪਰ ਜਦੋਂ ਆਨੰਦ ਉਸਨੂੰ ਰਾਜਨੀਤੀ ਦੇ ਖੇਤਰ ਦਾ ਖਲਨਾਇਕ ਕਹਿਣ ਤਕ ਜਾਂਦਾ ਹੈ ਤਾਂ ਉਹ ਸੁਰਜੀਤ ਉੱਤੇ



ਦੋਖਪੂਰਨ ਟਿੱਪਣੀ ਕਰਨ ਤੋਂ ਵੀ ਵੱਧ ਇਹ ਪ੍ਰਮਾਣਤ ਕਰਦਾ ਹੈ ਕਿ ਆਨੰਦ ਸਮੇਤ ਕੋਈ ਵੀ ਕਮਿਊਨਿਸਟ ਉਹਨਾਂ ਚਰਿੱਤਰਗਤ ਲੱਛਣਾਂ ਅਤੇ ਸੰਸਕਾਰਾਂ ਤੋਂ ਮੁਕਤ ਨਹੀਂ ਰਿਹਾ ਜਿੰਨ੍ਹਾਂ ਨੂੰ ਉਹਨਾਂ ਦੀ ਸ਼ਬਦਾਵਲੀ ਵਿਚ ਗ਼ੈਰ ਜਮਾਤੀ ਖਾਸਾ ਮੰਨਿਆ ਜਾਂਦਾ ਹੈ। ਪੰਜਾਬ ਵਿਚ 1959 ਵਿਚ ਕਮਿਊਨਿਸਟਾਂ ਵੱਲੋਂ ਲਾਏ ਗਏ ਇਤਿਹਾਸਕ ਖੁਸ਼ ਹੈਸੀਅਤੀ ਟੈਕਸ ਵਿਰੋਧੀ ਮੋਰਚੇ ਦੌਰਾਨ ਵੱਖ ਵੱਖ ਨੇਤਾਵਾਂ ਦੀ ਕਾਰਗਰਦਗੀ ਦੇ ਸੰਬੰਧ ਵਿਚ ਆਨੰਦ ਦੇ ਬਿਰਤਾਂਤ ਵਿਚ ਅਜਿਹੀ ਕਾਣ ਵੇਖੀ ਜਾ ਸਕਦੀ ਹੈ।

ਇਹ ਵੀ ਬੜੀ ਬਚਿੱਤਰ ਗੱਲ ਹੈ ਕਿ ਇਕ ਬੰਨੇ ਆਨੰਦ ਨੇ ਆਪਣੀ ਪਾਰਟੀ ਨਾਲ ਪੂਰੀ ਵਫ਼ਾ ਪਾਲੀ ਹੈ ਅਤੇ ਸਾਰੀ ਉਮਰ ਇਕ ਕਮਿਊਨਿਸਟ ਵਜੋਂ ਨਿਭਣ ਦਾ ਨਾਮਣਾ ਵੀ ਖੱਟਿਆ ਹੈ। ਪਰ ਦੂਜੇ ਬੰਨੇ ਪਾਰਟੀ ਨਾਲ ਬੇਵਫਾਈ ਕਰ ਗਏ ਲੋਕਾਂ ਪ੍ਰਤੀ ਉਹ ਕੁਝ ਜ਼ਿਆਦਾ ਹੀ ਉਦਾਰਤਾ ਤੇ ਪਿਆਰ-ਭਾਵ ਪ੍ਰਗਟਾਉਂਦਾ ਹੈ। ਇਸ ਲਈ ਪਰਤਾਪ ਸਿੰਘ ਦੌਲਤਾ ਹੋਵੇ, ਜਸਵੰਤ ਸਿੰਘ ਕੈਰੋਂ, ਜਾਂ ਪਰਤਾਪ ਸਿੰਘ ਬਾਗੀ ਅਤੇ ਅਜਿਹਾ ਕੋਈ ਹੋਰ,ਉਸ ਦੇ ਪਾਰਟੀ 'ਚੋਂ ਖੁਦ ਬਾਹਰ ਜਾਣ ਜਾਂ ਪਾਰਟੀ ਵੱਲੋਂ ਬਾਹਰ ਦਾ ਰਾਹ ਵਿਖਾ ਦਿੱਤੇ ਜਾਣ ਵਿਚ ਆਨੰਦ ਨੂੰ ਪਾਰਟੀ ਹੀ ਗ਼ਲਤ ਜਾਪਦੀ ਹੈ। ਆਪਣੇ ਸਾਬਕਾ ਪਾਰਟੀ ਸਾਥੀਆਂ ਨਾਲ ਉਸਨੂੰ ਹਮਦਰਦੀ ਹੈ। ਪਾਰਟੀ ਵੱਲੋਂ ਲੋਕ ਸਭਾ ਦੀ ਮੈਂਬਰੀ ਤਕ ਪੁਚਾਇਆ ਗਿਆ ਦੌਲਤਾ ਉਦੋਂ ਪਾਰਟੀ ਵਿਚੋਂ ਖਾਰਜ ਕੀਤਾ ਗਿਆ ਸੀ ਜਦੋਂ ਉਹ ਮੁਜਾਰਿਆਂ ਦੇ ਕਤਲ ਵਿਚ ਫਸੇ ਆਪਣੇ ਭਰਾ ਦੇ ਹੱਕ ਵਿਚ ਅਤੇ ਮੁਜਾਰਿਆਂ ਦਾ ਪੱਖ ਪੂਰਦੀ ਪਾਰਟੀ ਦੇ ਉਲਟ ਹੋ ਗਿਆ ਸੀ। ਪਾਰਟੀ ਨੂੰ ਅਲਵਿਦਾ ਆਖ ਜਾਣ ਵਾਲੇ ਜਸਵੰਤ ਸਿੰਘ ਕੈਰੋਂ ਨੂੰ ਇਤਰਾਜ਼ ਸੀ ਕਿ ਪਾਰਟੀ ਨੇ ਉਸਦੇ ਭਰਾ ਮੁਖ ਮੰਤਰੀ ਪਰਤਾਪ ਸਿੰਘ ਕੈਰੋਂ ਦੀ ਸਰਕਾਰ ਦੇ ਖਿਲਾਫ ਕਿਸਾਨਾਂ ਦੇ ਹੱਕ ਵਿਚ ਮੋਰਚਾ ਕਿਉਂ ਲਾਇਆ ਹੈ? ਇਸ ਤਰ੍ਹਾਂ ਦੇ ਵਿਰੋਧਾਭਾਸ ਦੀ ਇਹੀ ਵਿਆਖਿਆ ਹੋ ਸਕਦੀ ਹੈ ਕਿ ਆਨੰਦ ਪਾਰਟੀ ਦੇ ਕਵੱਚ ਤੋਂ ਮੁਕਤ ਹੋ ਕੇ ਨਿਰੋਲ ਅਜਿਹਾ ਬਿਰਤਾਂਤ ਸਿਰਜਣ ਦਾ ਇੱਛਕ ਹੈ ਜੋ ਉਸਦੀ ਸਮਝ ਅਨੁਸਾਰ ਸੱਚ ਦੇ ਵਧੇਰੇ ਨੇੜੇ ਹੈ ਅਤੇ ਜਿਸਨੂੰ ਆਪਣੇ ਕਥਨ ਅਨੁਸਾਰ ਉਹ ਆਪਣੇ ਨਾਲ ਹੀ ਲੈਕੇ ਨਹੀਂ ਤੁਰ ਜਾਣਾ ਚਾਹੁੰਦਾ।

ਪੁਸਤਕ ਦੇ ਸੰਬੰਧ ਵਿਚ ਕੀਤੀ ਜਾਣ ਵਾਲੀ ਅਖੀਰਲੀ ਪਰ ਸਭ ਤੋਂ ਅਹਿਮ ਗੱਲ ਹੈ ਸਿਰਜਣਾਤਮਕ ਵਾਰਤਕ ਲਿਖਤ ਵਜੋਂ ਇਸਦੀ ਪਛਾਣ। ਇਹ ਰੀਵੀਊਕਾਰ ਅਕਸਰ ਸੋਚਦਾ ਹੈ ਕਿ ਇਕ ਕਮਿਊਨਿਸਟ ਆਗੂ ਵਜੋਂ ਜਗਜੀਤ ਸਿੰਘ ਆਨੰਦ ਦੀ ਵੱਡੀ ਪਛਾਣ ਨੇ ਉਸ ਵਿਚਲੇ ਸਮਰੱਥ ਲੇਖਕ ਅਤੇ ਸ਼ੈਲੀਕਾਰ ਦੇ ਤੱਥ ਨੂੰ ਪਿੱਛੇ ਸੁੱਟੀ ਰੱਖਿਆ ਹੈ। ਬਹੁਪੱਖੀ ਪ੍ਰਤਿਭਾ ਵਾਲੇ ਵਿਅਕਤੀ ਨਾਲ ਅਕਸਰ ਇਸ ਤਰ੍ਹਾ ਦੀ ਗੜਬੜੀ ਹੋ ਜਾਂਦੀ ਹੈ। ਅਜਿਹੇ ਵਿਅਕਤੀ ਦੀ ਕੋਈ ਇਕ ਪਛਾਣ ਏਨੀ ਭਾਰੂ ਹੋ ਜਾਂਦੀ ਹੈ ਕਿ ਉਸਦੀ ਪ੍ਰਤਿਭਾ ਦਾ ਦੂਜਾ ਕੋਈ ਹੋਰ ਉਨਾ ਹੀ ਸ਼ਕਤੀਵਰ ਪੱਖ ਅਣਗੌਲਿਆ ਰਹਿ ਜਾਂਦਾ ਹੈ। ਇਹ ਗੱਲ ਠੋਕ ਵਜਾ ਕੇ ਕਹੀ ਜਾ ਸਕਦੀ ਹੈ ਕਿ ਪੰਜਾਬੀ ਵਾਰਤਕ ਲੇਖਣ ਵਿਚ ਜਿਸ ਪੱਧਰ ਦਾ ਕੁਸ਼ਲ ਸ਼ੈਲੀਕਾਰ ਜਗਜੀਤ ਸਿੰਘ ਆਨੰਦ ਹੈ, ਆਪਣੀ ਪੀੜ੍ਹੀ ਵਿਚ ਉਸ ਦੇ ਟਾਕਰੇ ਦਾ ਹੋਰ ਕੋਈ ਨਹੀਂ। ਸਾਡੀ ਜ਼ੁਬਾਨ ਦੇ ਅਮੀਰ ਸ਼ਬਦ ਭੰਡਾਰ ਨਾਲ ਜਿਵੇਂ ਉਹ ਵਰੋਸਾਇਆ ਹੋਇਆ ਹੈ, ਉਸ ਤਰ੍ਹਾਂ ਦਾ ਸੁਭਾਗ ਸਮਕਾਲ ਵਿਚ ਹੋਰ ਕਿਸੇ ਦੇ ਹਿੱਸੇ ਨਹੀਂ ਆਇਆ। ਭਾਸ਼ਾਈ ਤੇ ਸਭਿਆਚਾਰਕ ਵਿਰਾਸਤ ਵਿਚੋਂ ਨਵੇਂ ਨਿਵੇਕਲੇ ਪ੍ਰਗਟਾਅ ਢੰਗ ਅਤੇ ਨਵੇਂ ਨਵੇਂ ਸ਼ਬਦ ਢੂੰਡਕੇ, ਮੌਲਕ ਸ਼ਬਦ-ਜੁੱਟ ਸਿਰਜਕੇ,ਮੁਹਾਵਰਿਆਂ ਅਖੌਤਾਂ ਨੂੰ ਢੁਕਵੇਂ ਰੂਪ ਵਿਚ ਜੜ ਕੇ ਅਤੇ ਵਾਕ ਬਣਤਰ ਵਿਚ ਇਕ ਨਿਵੇਕਲੀ ਤਰ੍ਹਾਂ ਦੀ ਗੁਲਾਈ ਲਿਆ ਕੇ ਉਹ ਜਿਹੋ ਜਿਹੀ ਵਾਰਤਕ ਪਾਠਕ ਅੱਗੇ ਪਰੋਸਦਾ ਹੈ ਉਸ ਵਿਚ ਕਵਿਤਾ ਦੇ ਸੁਹਜ ਅਤੇ ਗਲਪ ਦੀ ਰੌਚਿਕਤਾ ਤੋਂ ਵੀ ਕਾਫੀ ਕੁਝ ਵੱਧ ਹੁੰਦਾ ਹੈ। ਵੱਡੇ ਰਾਜਨੀਤਕ ਤੇ ਸਾਹਿਤਕ ਇਕੱਠਾਂ ਵਿਚ ਨਾਮਵਰ ਗੈਰ ਪੰਜਾਬੀ ਹਸਤੀਆਂ ਦੀਆਂ ਅੰਗਰੇਜ਼ੀ ਤਕਰੀਰਾਂ ਦੇ ਪੰਜਾਬੀ ਰੂਪਾਂਤਰਣ ਅਤੇ

ਕਲਾਸਕੀ ਸਾਹਿਤਕ ਰਚਨਾਵਾਂ ਦੇ ਅਨੁਵਾਦ ਵਿਚ ਆਨੰਦ ਦੀ ਸ਼ਬਦ ਸ਼ਕਤੀ ਦੇ ਜਾਦੂ ਨੂੰ ਜਿਸ ਕਿਸੇ ਨੇ ਵੀ ਸੁਣਿਆ ਵੇਖਿਆ ਹੈ, ਮੁਗਧ ਹੋਏ ਬਿਨਾਂ ਨਹੀਂ ਰਹਿ ਸਕਿਆ। ਹੱਥਲੀ ਪੁਸਤਕ ਦੀ ਵਾਰਤਕ ਸ਼ੈਲੀ ਪਾਠਕ ਉੱਤੇ ਅਜਿਹਾ ਹੀ ਜਾਦੂ ਧੂੜਦੀ ਹੈ। ਨਤੀਜੇ ਵਜੋਂ ਜੇ ਪਾਠਕ ਇਕ ਨਿਸਚਤ ਸੇਧ ਵਾਲੀ ਆਨੰਦ ਦੀ ਪੱਕੀ ਪੀਡੀ ਸੋਚ ਨਾਲ ਸਹਿਮਤ ਨਾ ਵੀ ਹੋਵੇ ਤਦ ਵੀ ਇਸ ਪੁਸਤਕ ਦੇ ਸਾਹਿਤਕ ਸੁਹਜ ਤੋਂ ਇਨਕਾਰੀ ਨਹੀਂ ਹੋ ਸਕਦਾ। ਅਤੇ ਫਿਰ ਸੁਹਜਮਈ ਵਾਰਤਕ ਵਾਲੀ ਇਹ ਸਵੈਜੀਵਨੀਪਰਕ ਲਿਖਤ ਤਾਂ ਪੰਜਾਬ ਦੀ ਕਮਿਊਨਿਸਟ ਲਹਿਰ ਦੇ ਇਤਿਹਾਸ ਦਾ ਇਕ ਸਾਂਭਣਯੋਗ ਦਸਤਾਵੇਜ਼ ਵੀ ਹੈ।

-ਰਘਬੀਰ ਸਿੰਘ

## ਗੜ੍ਹੀ ਬਖਸ਼ਾ ਸਿੰਘ (ਲਾਲ ਸਿੰਘ)

ਕਹਾਣੀ ਕਹਿਣ ਦੀ ਜਿੰਨੀ ਮੁਹਾਰਤ ਲਾਲ ਸਿੰਘ ਕੋਲ ਹੈ ਉਸ ਅਨੁਸਾਰ ਉਹ ਸਹਿਜੇ ਹੀ ਢੇਰ ਚਿਰ ਪਹਿਲਾਂ ਪਹਿਲੀ ਪੰਕਤੀ ਦੇ ਕਹਾਣੀਕਾਰਾਂ ਵਿਚ ਸ਼ਾਮਲ ਕੀਤਾ ਜਾ ਸਕਦਾ ਸੀ। ਯਕੀਨਨ ਉਹ ਹੁਣ ਪ੍ਰਮੁਖ ਗੌਲਣਯੋਗ ਕਹਾਣੀਕਾਰਾਂ ਵਿਚ ਸ਼ੁਮਾਰ ਹੁੰਦਾ ਹੈ ਪਰ ਇਹ ਸਥਾਨ ਹਾਸਲ ਕਰਨ ਲਈ ਉਸਨੂੰ ਚੋਖਾ ਸਮਾਂ ਲੱਗਾ ਹੈ। 1984 ਤੋਂ ਸ਼ੁਰੂ ਕਰ ਕੇ ਉਸਨੇ ਸਮੇਂ ਸਮੇਂ ਕੁਝ ਸਾਲਾਂ ਦੇ ਵਕਫੇ ਨਾਲ ਪੰਜ ਕਹਾਣੀ ਸੰਗ੍ਰਹਿ ਪ੍ਰਕਾਸ਼ਤ ਕਰਵਾਏ ਹਨ ਅਤੇ ਹਰਿੱਕ ਸੰਗ੍ਰਹਿ ਵਿਚ ਹੀ ਇਕ ਤੋਂ ਵੱਧ ਕਹਾਣੀਆਂ ਕਲਾਸਕ ਪੱਧਰ ਦੀਆਂ ਸਨ ਜਿਵੇਂ 'ਛਿੰਝ','ਬਲੌਰ','ਧੁੱਪ-ਛਾਂ',,'ਸੌਰੀ ਜਗਨ','ਅੱਧੇ ਅਧੂਰੇ' ਆਦਿ। ਪਰ ਫਿਰ ਵੀ ਲੰਮੇਂ ਸਮੇਂ ਤਕ ਉਸ ਦੀ ਉਸ ਭਾਂਤ ਦੀ ਭਰਵੀਂ ਪ੍ਰਸ਼ੰਸਾਮਈ ਚਰਚਾ ਨਾ ਹੋਈ ਜੋ ਉਸ ਜਿੰਨੀ ਪ੍ਰਤਿਭਾ ਵਾਲੇ ਕਈ ਹੋਰ ਕਹਾਣੀਕਾਰਾਂ ਦੇ ਹਿੱਸੇ ਆਈ। ਸ਼ਾਇਦ ਇਸਦਾ ਇਕ ਕਾਰਨ ਤਾਂ ਇਹ ਹੈ ਕਿ ਉਸ ਕੋਲ ਉਹ ਲੁਕਵੀਂ ਜੁਗਤ ਨਹੀਂ ਜੋ ਆਪਣੀ ਸਿਰਜਣਾਤਮਕਤਾ ਦੇ ਨਾਲ ਨਾਲ ਉਸਨੂੰ ਚਮਕਾ ਕੇ ਪੇਸ਼ ਕਰਨ ਲਈ ਵਧੇਰੇ ਸਫਲ ਲੇਖਕਾਂ ਵੱਲੋਂ ਅਕਸਰ ਵਰਤੋਂ ਵਿਚ ਲਿਆਂਦੀ ਜਾਂਦੀ ਹੈ। ਉਸ ਨੇ ਬਹੁਤ ਹਾਲਤਾਂ ਵਿਚ ਆਪਣੇ ਆਪ ਨੂੰ ਸਿਰਜਣਾ ਤਕ ਹੀ ਮਹਿਦੂਦ ਰੱਖਿਆ ਅਤੇ ਇਹ ਗੱਲ ਪਾਠਕਾਂ ਆਲੋਚਕਾਂ ਉੱਤੇ ਛੱਡ ਰੱਖੀ ਕਿ ਉਹ ਉਸਦੀ ਰਚਨਾ ਨਾਲ ਕਿਵੇਂ ਨਜਿਠਦੇ ਹਨ। ਅਤੇ ਦੂਸਰੇ ਇਹ ਵੀ ਕਿ ਪਿਛਲੇ ਵਰ੍ਹਿਆਂ ਵਿਚ ਪ੍ਰਗਤੀਵਾਦੀ ਚੇਤਨਾ ਵਿਰੁੱਧ ਕੀਤੀ ਗਈ ਲਾਮਬੰਦੀ ਦੇ ਸਨਮੁਖ ਉਸਨੇ ਆਪਣੀ ਵਿਚਾਰਧਾਰਕ ਪ੍ਰਤੀਬੱਧਤਾ ਦਾ ਤਿਆਗ ਨਹੀਂ ਕੀਤਾ ਅਤੇ ਇੰਝ ਆਪਣੀ ਕਹਾਣੀ ਦੇ ਵਿਸ਼ੈ-ਵਸਤ ਨੂੰ ਉਚੇਚ ਨਾਲ ਔਰਤ ਮਰਦ ਸੰਬੰਧਾਂ ਦੇ ਸਨਸਨੀਖੇਜ਼ ਪ੍ਰਗਟਾਅ ਦੇ ਦੁਆਲੇ ਨਹੀਂ ਘੁਮਾਇਆ। ਆਪਣੀ ਸਹਿਜ ਤੋਰ ਤੁਰਦਿਆਂ ਹੋਇਆਂ ਉਹੋ ਪ੍ਰਾਪਤ ਸਮਾਜਕ ਯਥਾਰਥ ਵਿਚ ਵਿਅਕਤੀ ਦੀ ਹੋਣੀ ਦੇ ਸਰੋਕਾਰਾਂ ਦੀ ਮਾਨਵਵਾਦੀ ਦ੍ਰਿਸ਼ਟੀ ਤੋਂ ਬਾਤ ਪਾਉਂਦਾ ਰਿਹਾ ਹੈ।

ਆਪਣੇ ਆਲੇ ਦੁਆਲੇ ਦੇ ਲੋਕਾਂ ਨੂੰ ਚੰਗੀ ਤਰ੍ਹਾ ਵੇਖਣ ਸਮਝਣ ਅਤੇ ਆਪਣੇ ਅਨੁਭਵ ਨੂੰ ਗਹਿਰਾਈ ਦੇਣ ਦੇ ਨਾਲ ਨਾਲ ਉਸਨੇ ਇਹਨਾਂ ਵਰ੍ਹਿਆਂ ਵਿਚ ਕਹਾਣੀ ਕਹਿਣ ਦੀ ਆਪਣੀ ਵਿਸ਼ੇਸ਼ ਜੁਗਤ ਨੂੰ ਵੀ ਹੋਰ ਚੰਗੀ ਤਰ੍ਹਾਂ ਨਿਖਾਰਿਆ ਹੈ। ਸਿੱਟੇ ਵਜੋਂ ਅੱਜ ਲਾਲ ਸਿੰਘ ਦੀ ਕਹਾਣੀ ਦੀ ਸਮਕਾਲੀ ਪੰਜਾਬੀ ਕਹਾਣੀ ਵਿਚ ਨਿਵੇਕਲੀ ਪਛਾਣ ਹੈ। ਇਸ ਤਰ੍ਹਾਂ ਦਾ ਨਿਵੇਕਲਾਪਣ ਕਿਸੇ ਵਿਰਲੇ ਟਾਵੇਂ ਲੇਖਕ ਦੇ ਹਿੱਸੇ ਹੀ ਆਉਂਦਾ ਹੈ। ਹੁਣੇ ਹੁਣੇ ਪ੍ਰਕਾਸ਼ਤ ਹੋਇਆ ਉਸਦਾ ਛੇਵਾਂ ਕਹਾਣੀ ਸੰਗ੍ਰਹਿ ਗੜ੍ਹੀ ਬਖਸ਼ਾ ਸਿੰਘ (ਪੰਨੇ 136,ਮੁੱਲ 150 ਰੁਪਏ,ਲੋਕ ਗੀਤ ਪ੍ਰਕਾਸ਼ਨ,ਚੰਡੀਗੜ੍ਹ) ਇਕ ਕਹਾਣੀਕਾਰ ਵਜੋਂ ਇਹਨਾਂ ਸਾਰੇ ਵਿਸ਼ੈਗਤ, ਦ੍ਰਿਸਟੀਗਤ ਅਤੇ ਕਲਾਗਤ ਗੁਣਾਂ-ਲੱਛਣਾਂ ਦਾ ਪਰਿਚਯ ਦਿੰਦਾ ਹੈ।

ਇਸ ਸੰਗ੍ਰਹਿ ਵਿਚ ਸਿਰਫ ਅੱਧੀ ਦਰਜਨ ਕਹਾਣੀਆਂ ਦਾ ਸ਼ਾਮਲ ਹੋਣਾ ਇਹ ਸੰਕੇਤ



ਦਿੰਦਾ ਹੈ ਕਿ ਕਹਾਣੀਆਂ ਆਕਾਰ ਦੇ ਪੱਖ ਤੋਂ ਅਵੱਸ਼ ਕੁਝ ਲੰਮੇਰੀਆਂ ਹਨ। ਵਾਸਤਵ ਵਿਚ ਇਸ ਸੰਗ੍ਰਹਿ ਦੀਆਂ ਤਿੰਨ ਕਹਾਣੀਆਂ ਨੂੰ ਸੌਖ ਵਜੋਂ ਲੰਮੀ ਨਿੱਕੀ ਕਹਾਣੀ ਦੇ ਜ਼ੁਮਰੇ ਵਿਚ ਰੱਖਿਆ ਜਾ ਸਕਦਾ ਹੈ। ਲੰਮੀ ਕਹਾਣੀ ਲਿਖਣ ਵੱਲ ਲਾਲ ਸਿੰਘ ਹਮੇਸ਼ਾ ਰੁਚਿਤ ਨਹੀਂ ਰਿਹਾ। ਉਸਦੀਆਂ ਪਹਿਲੀਆਂ ਕਹਾਣੀਆ ਨਿੱਕੀ ਕਹਾਣੀ ਦੀ ਵਿਧਾ ਦੀ ਆਮ ਸਮਝ ਅਨੁਸਾਰ ਕਾਫੀ ਛੋਟੇ ਆਕਾਰ ਦੀਆਂ ਹੀ ਨਹੀਂ ਸੀ ਹੁੰਦੀਆਂ ਸਗੋਂ ਉਹ ਇਕ ਹੱਦ ਤਕ ਲਘੂ ਕਹਾਣੀਆ ਲਿਖਣ ਵੱਲ ਵੀ ਰੁਚਿਤ ਸੀ। ਸਮੇਂ ਦੀ ਵਿੱਥ ਨਾਲ ਬਹੁਤ ਹਾਲਤਾਂ ਵਿਚ ਅਨੁਭਵ ਦੀ ਗਹਿਰਾਈ ਕਾਰਨ ਉਸਦੀ ਕਹਾਣੀ ਦੇ ਆਕਾਰ ਵਿਚ ਵਿਸਤਾਰ ਆਉਂਦਾ ਗਿਆ ਹੈ। ਪਰ ਇਸ ਵਿਸਤਾਰ ਦਿੰਦਿਆਂ ਉਹ ਕਿਸੇ ਤਰ੍ਹਾਂ ਵੀ ਨਿੱਕੀ ਕਹਾਣੀ ਦੀ ਵਿਧਾਗਤ ਸੀਮਾ ਦੇ ਘੇਰੇ ਤੋਂ ਬਾਹਰ ਨਹੀਂ ਗਿਆ। ਵਰਿਆਮ ਸਿੰਘ ਸੰਧੂ ਦੇ ਪੰਜਾਬੀ ਕਹਾਣੀ-ਰਚਨਾ ਦੇ ਖੇਤਰ ਵਿਚ ਚਰਚਾ ਦਾ ਕੇਂਦਰ ਬਣਨ ਪਿੱਛੋਂ ਬਹੁਤ ਸਾਰੇ ਸਮਕਾਲੀ ਕਹਾਣੀਕਾਰ ਇਸ ਭੁਲੇਖੇ ਦਾ ਸ਼ਿਕਾਰ ਹੁੰਦੇ ਰਹੇ ਹਨ ਕਿ ਕਹਾਣੀਕਾਰ ਵਜੋਂ ਸਫਲਤਾ ਦਾ ਆਧਾਰ ਸ਼ਾਇਦ ਕਹਾਣੀ ਦੇ ਆਕਾਰ ਦਾ ਲੰਮਾ ਹੋਣਾ ਹੀ ਹੈ। ਅਤੇ ਇੰਝ ਉਹ ਕਹਾਣੀ ਦੀ ਵਿਧਾ ਦੀਆਂ ਲੋੜਾ ਅਤੇ ਇਸ ਦੀਆਂ ਸੀਮਾਵਾਂ ਦੀ ਗ਼ਲਤ ਸਮਝ ਅਧੀਨ ਕਹਾਣੀ ਦੇ ਨਾਂ ਉੱਤੇ ਲੰਮੇਂ ਆਕਾਰ ਦੀ ਅਜਿਹੀ ਰਚਨਾ ਕਰਨ ਵੱਲ ਅਗਰਸਰ ਹੁੰਦੇ ਰਹੇ ਹਨ ਜੋ ਨਾ ਕੇਲ ਆਧੁਨਿਕ ਕਹਾਣੀ ਦੇ ਚੌਖਟੇ ਵਿਚ ਨਹੀਂ ਸਮਾਉਂਦੀ ਸਗੋਂ ਕਿਸੇ ਵੀ ਵੰਨਗੀ ਦੀ ਸਿਰਜਣਾਤਮਕ ਲਿਖਤ ਵਜੋਂ ਬਹੁਤ ਕਮਜ਼ੋਰ ਰਚਨਾ ਹੋ ਨਿਬੜਦੀ ਹੈ। ਲਾਲ ਸਿੰਘ ਦੇ ਸੰਬੰਧ ਵਿਚ ਇਹ ਤਸੱਲੀ ਨਾਲ ਆਖਿਆ ਜਾ ਸਕਦਾ ਹੈ ਕਿ ਉਸ ਦੀਆ ਲੰਮੀਆਂ ਕਹਾਣੀਆ ਵੀ ਵਰਿਆਮ ਸੰਧੂ ਦੀਆਂ ਕਹਾਣੀਆਂ ਵਾਂਗ ਕਹਾਣੀ ਦੇ ਮਾਪਦੰਡਾਂ ਉੱਤੇ ਖਰੀਆਂ ਉੱਤਰਦੀਆ ਹਨ। ਭਾਵੇਂ ਕਿ ਇਹ ਗੱਲ ਵੀ ਸਹੀ ਹੈ ਕਿ ਨਿੱਕੀ ਕਹਾਣੀ ਦੀ ਪਹਿਲੀ ਸਮਝ ਵਿਚ ਚੋਖੀ ਤਬਦੀਲੀ ਆਉਂਦੀ ਗਈ ਹੈ। ਪਹਿਲਾਂ ਕਹਾਣੀ ਨੂੰ ਸੂਖਮ ਜੁੱਸੇ ਸਦਕਾ ਕਿਸੇ ਨਿੱਕੀ ਘਟਨਾ ਜਾਂ ਚਰਿੱਤਰ ਦੀ ਵੰਨਗੀ ਦਾ ਹਲਕਾ ਜਿਹਾ ਭਾਰ ਚੁੱਕਣ ਦੇ ਹੀ ਸਮਰੱਥ ਸਮਝਿਆ ਜਾਂਦਾ ਸੀ। ਸਮਕਾਲ ਦੀ ਕਹਾਣੀ ਆਪਣੇ ਕਲੇਵਰ ਵਿਚ ਵਿਵਿਧ ਘਟਨਾਵਾਂ ਸਮੋ ਸਕਣ ਅਤੇ ਗੰਭੀਰ ਮਸਲਿਆਂ ਨਾਲ ਚੰਗਾ ਦਸਤਪੰਜਾ ਲੈਣ ਦੇ ਸਮਰੱਥ ਹੈ। ਲਾਲ ਸਿੰਘ ਨੇ ਆਪਣੀ ਰਚਨਾ ਵਿਚ ਕਹਾਣੀ ਦੇ ਇਸ ਨਵੇਂ ਲੱਛਣ ਦਾ ਪਹਿਲਾਂ ਵੀ ਪਰਿਚਯ ਦਿੱਤਾ ਸੀ ਪਰ ਹੱਥਲੇ ਸੰਗ੍ਰਹ ਵਿਚ ਤਾਂ ਕਹਾਣੀ ਦੀ ਇਹ ਸਮਰੱਥਾ ਕੁਝ ਵਧੇਰੇ ਹੀ ਚੰਗੀ ਤਰ੍ਹਾ ਉਜਾਗਰ ਹੋਈ ਹੈ।

'ਗੜ੍ਹੀ ਬਖਸ਼ਾ ਸਿੰਘ' ਅਤੇ 'ਅਕਾਲਗੜ੍ਹ' ਇਸ ਸੰਗ੍ਰਹਿ ਦੀਆਂ ਆਕਾਰ ਦੇ ਪੱਖੋਂ ਹੀ ਸਭ ਤੋਂ ਵੱਡੀਆ ਕਹਾਣੀਆਂ ਨਹੀਂ,ਇਹਨਾਂ ਵਿਚ ਛੋਹਿਆ ਗਿਆ ਵਿਸ਼ਾ ਵਸਤੂ ਵੀ ਬਹੁਤ ਮਹੱਤਵਪੂਰਨ ਅਤੇ ਵਿਸਥਾਰ ਵਾਲਾ ਹੈ। ਦੋਵੇਂ ਕਹਾਣੀਆਂ ਸੁਤੰਤਰਤਾ ਸੰਗਰਾਮ ਦੀਆਂ ਕਈ ਤੰਦਾਂ ਨੂੰ ਇਕ ਕੜੀ ਵਿਚ ਪਰੋਂਦੀਆਂ ਹੋਈਆਂ ਆਜ਼ਾਦੀ ਤੋਂ ਪਹਿਲਾਂ ਅਤੇ ਆਜ਼ਾਦੀ ਤੋਂ ਬਾਅਦ ਦੇਸ਼ ਤੇ ਲੋਕਾਂ ਦੇ ਹਿਤਾਂ ਦੀ ਖਾਤਰ ਜੂਝਣ ਵਾਲੇ ਸੂਰਬੀਰਾਂ ਨੂੰ ਸਾਹਮਣੇ ਲਿਆਉਂਦੀਆ ਹਨ। ਇਕ ਕਹਾਣੀ ਦੇ ਕੇਂਦਰ ਵਿਚ ਗੁਰਬਖਸ਼ ਸਿੰਘ ਨਾਮ ਦਾ ਪਾਤਰ ਹੈ ਜਦਕਿ ਦੂਜੀ ਕਹਾਣੀ ਵਿਚ ਇਹ ਸਥਾਨ ਗਿਆਨੀ ਬੰਤਾ ਸਿੰਘ ਨੇ ਮੱਲਿਆ ਹੋਇਆ ਹੈ। ਪ੍ਰਤੀਤ ਹੁੰਦਾ ਹੈ ਜਿਵੇਂ ਇਹ ਦੋਵੇਂ ਪਾਤਰ ਵਾਸਤਵਿਕ ਜੀਵਨ ਵਿਚਲੇ ਕਿਸੇ ਇਕ ਵਿਅਕਤੀ ਦਾ ਗਲਪੀ ਰੂਪਾਂਤਰਣ ਹਨ ਜਿਸਦੀ ਲੰਮੀ ਜੀਵਨ-ਕਥਾ ਨੂੰ ਸਮੇਟਣ ਲਈ ਦੋ ਕਹਾਣੀਆਂ ਦਾ ਸਹਾਰਾ ਲੈਣਾ ਪਿਆ ਹੈ। ਪ੍ਰੱਤਖ ਹੀ ਇਸ ਬਹੁਤ ਸ਼ਕਤੀਸ਼ਾਲੀ ਪਾਤਰ ਦੀ ਜੀਵਨ-ਕਹਾਣੀ ਦੀਆਂ ਏਨੀਆਂ ਪਰਤਾਂ ਹਨ ਕਿ ਉਹਨਾਂ ਨੂੰ ਇਕ ਕਹਾਣੀ ਵਿਚ ਸਮੇਟਣਾ ਸੰਭਵ ਨਹੀਂ। ਆਪਣੀ ਸਾਰੀ ਜ਼ਿੰਦਗੀ ਦੇਸ਼ ਦੀ ਆਜ਼ਾਦੀ ਦੇ ਸੰਗਰਾਮ ਅਤੇ ਲੋਕ ਲਹਿਰਾਂ ਦੇ ਲੇਖੇ ਲਾਉਣ ਵਾਲਾ ਇਹ ਪਾਤਰ ਕੋਈ ਜਾਣਿਆ ਪਛਾਣਿਆ ਵੱਡਾ ਨੇਤਾ ਤਾਂ

ਨਹੀਂ ਪਰ ਆਪਣੀ ਜ਼ਿੰਮੇਵਾਰੀ ਨੂੰ ਚੰਗੀ ਤਰ੍ਹਾਂ ਸਮਝਕੇ ਚੁੱਪ ਚੁਪੀਤੇ ਵੱਡੇ ਕਾਰਨਾਮੇ ਸਰ ਅੰਜਾਮ ਕਰਨ ਵਾਲਾ ਉਹ ਸੂਰਮਾ ਵਿਅਕਤੀ ਯਕੀਨਨ ਹੈ। ਜਲ੍ਹਿਆਂਵਾਲੇ ਬਾਗ ਦੇ ਸਾਕੇ ਤੋਂ ਆਰੰਭ ਹੁੰਦੀ ਉਸਦੀ ਜੀਵਨ- ਕਹਾਣੀ ਸੱਤਰਵਿਆਂ ਦੇ ਨਕਸਲੀ ਸੰਘਰਸ਼ ਤਕ ਜਾ ਪਹੁੰਚਦੀ ਹੈ। ਗੁਰਦੁਆਰਾ ਸੁਧਾਰ ਲਹਿਰ,ਕਿਸਾਨ ਮੋਰਚਿਆਂ,ਨਾ ਮਿਲਵਰਤਣ,ਕਿਰਤੀ ਕਮਿਊਨਿਸਟ ਲਹਿਰ,ਮੁਜਾਰਾ ਅੰਦੋਲਨ ਅਤੇ ਨਕਸਲੀ ਜੁਝਾਰ ਲਹਿਰ ਤਕ ਪਹੁੰਚਦਾ ਇਹ ਪਾਤਰ ਕਾਮਰੇਡ ਗੁਰਬਖਸ ਸਿੰਘ ਜਾਂ ਗਿਆਨੀ ਬੰਤ ਸਿੰਘ ਦੇ ਰੂਪ ਵਿਚ ਤੱਤਕਾਲੀਨ ਸਮੂਹਕ ਮੁੱਦਿਆਂ ਨੂੰ ਲੈਕੇ ਸੰਗਰਾਮ ਛੇੜਦਾ,ਜਿਹਲੀਂ ਜਾਂਦਾ,ਘਰ ਬਾਰ ਕੁਰਕ ਕਰਵਾਉਂਦਾ ਆਖਰੀ ਉਮਰੇ ਉਦਾਸ ਤਾਂ ਹੈ ਪਰ ਆਪਣੇ ਮਿਸ਼ਨ ਤੋਂ ਰਤੀ ਭਰ ਵੀ ਥਿੜਕਿਆ ਕਦਾਚਿੱਤ ਨਹੀਂ। ਇਸ ਪਾਤਰ ਦੇ ਹਵਾਲੇ ਨਾਲ ਤੇਜਾ ਸਿੰਘ ਸੁਤੰਤਰ, ਸੋਹਣ ਸਿੰਘ ਜੋਸ਼,ਚਾਚਾ ਅਜੀਤ ਸਿੰਘ,ਅੱਛਰ ਸਿੰਘ ਛੀਨਾ,ਗੁਰਮੁਖ ਸਿੰਘ ਮੁਸਾਫਰ, ਚੰਨਣ ਸਿੰਘ ਧੂਤ, ਨੈਣਾ ਸਿੰਘ ਧੂਤ, ਦਰਸਨ ਸਿੰਘ ਕੈਨੇਡੀਅਨ,ਦਲੀਪ ਸਿੰਘ ਟਪਿਆਲਾ,ਫੌਜਾ ਸਿੰਘ ਭੁੱਲਰ,ਹਰਕਿਸ਼ਨ ਸਿੰਘ ਸੁਰਜੀਤ, ਦੇਸ ਰਾਜ ਚੱਢਾ,ਰਾਮ ਕਿਸ਼ਨ ਭੜੋਲੀਆਂ ਅਤੇ ਬੂਝਾ ਸਿੰਘ ਵਰਗੇ ਇਤਿਹਾਸਕ ਚਰਿੱਤਰਾਂ ਦੇ ਦੇਸ਼ ਤੇ ਕੌਮ ਲਈ ਕੁਰਬਾਨੀਆਂ ਦੇ ਗੌਰਮਈ ਕਾਰਨਾਮੇ ਤਾਂ ਸਾਹਵੇਂ ਆਉਂਦੇ ਹਨ ਪਰ ਖੁਦ ਇਹ ਪਾਤਰ ਲਗਪਗ ਗੁੰਮਨਾਮੀ ਦੀ ਅਵਸਥਾ ਵਿਚ ਵਿਚਰਦਾ ਹੈ। ਲਾਲ ਸਿੰਘ ਦੇ ਕਥਾ ਸ਼ਿਲਪ ਦਾ ਇਹ ਕਮਾਲ ਹੀ ਸਮਝੋ ਕਿ ਲੋਕ ਚੇਤਨਾ ਵਿਚ ਪਹਿਲਾਂ ਹੀ ਕੁਝ ਨਾ ਕੁਝ ਟਿਕਾਣਾ ਬਣਾਈ ਬੈਠੇ ਇਸ ਕਥਾਨਕ ਨੂੰ ਦੋਹਾਂ ਕਹਾਣੀਆਂ ਵਿਚ ਇੰਝ ਗੁੰਦਿਆ ਗਿਆ ਹੈ ਕਿ ਕਹਾਣੀ ਵਿਚ ਸਭ ਕੁਝ ਨਵਾਂ ਤੇ ਮੌਲਿਕ ਜਾਪਦਾ ਹੈ। ਇਹਨਾਂ ਕਹਾਣੀਆਂ ਵਿਚ ਇਕ ਜਾਣੇ ਪਛਾਣੇ ਵਿਸ਼ੈ ਦੇ ਲੰਮੇਂ ਬਿਰਤਾਂਤ ਵਿਚੋਂ ਲੰਘਦਿਆਂ ਹੋਇਆਂ ਪਾਠਕ ਰਤਾ ਵੀ ਉਕਤਾਹਟ ਮਹਿਸੂਸ ਨਹੀਂ ਕਰਦਾ। ਭਾਸ਼ਾ ਦੇ ਪੱਖ ਤੋਂ ਲੋਕ ਮੁਹਾਵਰੇ ਦੇ ਨੇੜੇ ਰਹਿਕੇ ਉਤਮਪੁਰਖੀ ਪਾਤਰ ਰਾਹੀਂ ਕੀਤਾ ਇਹ ਬਿਰਤਾਂਤ ਲਾਲ ਸਿਘ ਦੀ ਕਥਾ ਕਹਿਣ ਦੀ ਵਿਸ਼ੇਸ਼ ਸ਼ੈਲੀ ਦਾ ਬਹੁਤ ਹੀ ਖ਼ੂਬਸੂਰਤ ਪ੍ਰਮਾਣ ਪੇਸ਼ ਕਰਦਾ ਹੈ।

ਇਹ ਲਾਲ ਸਿੰਘ ਦੀ ਦੋਹਰੀ ਜੁਗਤ ਹੈ ਕਿ ਦੋਨਾਂ ਕਹਾਣੀਆ ਦੇ ਕੇਂਦਰ ਵਿਚਲੇ ਪਾਤਰ ਕਾਮਰੇਡ ਗੁਰਬਖਸ਼ ਸਿੰਘ ਜਾਂ ਗਿਆਨੀ ਬੰਤ ਸਿੰਘ ਖੁਦ ਆਪਣੇ ਬਾਰੇ ਕੋਈ ਗੱਲ ਨਹੀਂ ਕਰਦੇ। ਉਹਨਾਂ ਦੀ ਕਰਨੀ 'ਗੜ੍ਹੀ ਬਖਸ਼ਾ ਸਿੰਘ' ਵਿਚ ਜੇ ਸੁਮਿੱਤਰ ਸਿੰਘ ਰਾਹੀਂ ਬਿਆਨ ਹੋਈ ਹੈ ਤਾਂ 'ਅਕਾਲਗੜ੍ਹ' ਵਿਚ ਗਿਆਨੀ ਜੀ ਦੇ ਬੋਲਣ ਦਾ ਇਹ ਕਾਰਜ ਉਹਨਾਂ ਦਾ ਸੰਗੀ ਪਿਆਰਾ ਕਰਦਾ ਹੈ। ਇਸ ਤਰ੍ਹਾਂ ਇਕ ਬੰਨੇ ਜੇ ਦੋਨਾਂ ਨਾਇਕ ਸ਼ਖਸੀਅਤਾਂ ਦੇ ਨਿਰਮਾਣਤਾ ਵਾਲੇ ਪੱਖ ਦੀ ਪੁਸ਼ਟੀ ਹੁੰਦੀ ਹੈ ਤਾਂ ਦੂਜੇ ਬੰਨੇ ਇਹ ਕਹਾਣੀ ਕਹਿਣ ਦੀ ਅਸਲੋਂ ਨਵੀਂ ਜੁਗਤ ਬਣ ਜਾਂਦੀ ਹੈ ਜਿਸ ਵਿਚ ਪਾਤਰ ਦੀ ਥਾਂ ਲੇਖਕ ਵੀ ਨਹੀਂ ਬੋਲਦਾ, ਫਿਰ ਵੀ ਕਹਾਣੀ ਅੱਗੇ ਤੁਰੀ ਜਾਂਦੀ ਹੈ। 'ਅਕਾਲਗੜ੍ਹ' ਵਿਚ ਤਾਂ ਇਹ ਜੁਗਤ ਅਸਲੋਂ ਹੀ ਨਵੀਂ ਹੈ ਜਿਸ ਵਿਚ ਆਪਣੇ ਖੋਜ ਕਾਰਜ ਦੇ ਸੰਬੰਧ ਵਿਚ ਆਏ ਪਰਮਜੀਤ ਸਿੰਘ ਨਾਂ ਦੇ ਵਿਅਕਤੀ ਨੇ ਹਾਲੇ ਗਿਆਨੀ ਬੰਤ ਸਿੰਘ ਤਕ ਪਹੁੰਚ ਕਰਨੀ ਹੈ ਪਰ ਉਸਦੀ ਸੰਭਾਵੀ ਮੁਲਾਕਾਤ ਦਾ ਬਿਰਤਾਂਤ ਪਰੋਖ ਰੂਪ ਵਿਚ ਕਿਸੇ ਤੀਜੇ ਪਾਤਰ ਦੇ ਮੂੰਹੋਂ ਆ ਜਾਂਦਾ ਹੈ ਜਿਸ ਬਾਰੇ ਪਾਠਕ ਨੂੰ ਕੋਈ ਜਾਣਕਾਰੀ ਨਹੀਂ ਕਿ ਉਹ ਕੌਣ ਹੈ। ਇਸ ਤੋਂ ਵੀ ਅਗਾਂਹ ਬਿਰਤਾਂਤ ਤਾਂ ਗਿਆਨੀ ਬੰਤਾ ਸਿਘ ਦਾ ਹੈ ਪਰ ਉਹ ਸਾਹਮਣੇ ਆਉਂਦਾ ਹੈ ਉਸਦੇ ਚਿਰਕਾਲੀ ਸੰਗੀ ਪਿਆਰੇ ਦੇ ਸੰਭਾਵੀ ਬੋਲਾਂ ਵਿਚੋਂ। ਕਹਾਣੀ ਦੇ ਨਾਇਕਾਂ ਨਾਲ ਜੁੜੇ ਇਹ ਸੰਗੀ ਸਾਥੀ ਜਦੋਂ ਬੋਲਦੇ ਹਨ ਤਾਂ ਇਹ ਪੁਸ਼ਟ ਹੁੰਦਾ ਹੈ ਕਿ ਨਿੱਕੀ ਕਹਾਣੀ ਸੱਚਮੁਚ ਹੀ ਸਾਧਾਰਨ ਮਨੁੱਖ ਵਿਚਲੀ ਅਸਾਧਾਰਨਤਾ ਦਾ ਕਲਾਤਮਕ ਬਿਆਨ ਹੁੰਦੀ ਹੈ।



ਇਹਨਾਂ ਦੋਵਾਂ ਕਹਾਣੀਆਂ ਵਿਚ ਅਤੇ ਪੁਸਤਕ ਵਿਚਲੀਆਂ ਬਾਕੀ ਚਾਰ ਕਹਾਣੀਆਂ ਵਿਚ ਵੀ ਲਾਲ ਸਿੰਘ ਨੇ ਚਰਿੱਤਰਗਤ ਵਿਸ਼ੇਸ਼ਤਾ, ਭਾਸ਼ਾਈ ਸੁਹਜ, ਨਾਟਕੀ ਗੁੰਝਲ,ਬੱਝਵੇਂ ਕਥਾਨਕ,ਸਿਖਰ ਅਤੇ ਪ੍ਰਭਾਵੀ ਅੰਤ ਵਰਗੇ ਆਪਣੀ ਕਥਾ ਸ਼ੈਲੀ ਦੇ ਜਿੰਨੇ ਗੁਣਾਂ ਨੂੰ ਸਮੋਇਆ ਹੈ,ਉਹਨਾਂ ਦਾ ਆਨੰਦ ਜੋ ਇਹਨਾਂ ਦੇ ਪਾਠ ਵਿਚ ਹੈ,ਉਹ ਸ਼ਾਇਦ ਦੱਸਣ ਵਿਚ ਨਹੀਂ। ਸੰਗ੍ਰਹਿ ਦੀ ਅੰਤਲੀ ਕਹਾਣੀ 'ਪਿੜੀਆਂ' ਦਾ ਵਿਸ਼ਾ ਇਸ ਪੱਖ ਤੋਂ ਉਪਰੋਕਤ ਦੋਨਾਂ ਕਹਾਣੀਆ ਨਾਲ ਜੁੜਦਾ ਹੈ ਕਿ ਇਸ ਵਿਚ ਵੀ ਫੋਕਸ ਦੇਸ਼ ਦੇ ਰਾਜਨੀਤਕ ਸਮਾਚਾਰਾਂ ਉੱਤੇ ਹੈ। ਕਹਾਣੀ ਮੱਖਣ ਸਿੰਘ ਨਾਂ ਦੇ ਇਕ ਫੌਜੀ ਦੀ ਵਿਚਲਤ ਮਾਨਸਿਕਤਾ ਦੀ ਗੱਲ ਕਰਦੀ ਹੈ ਜਿਸਨੂੰ ਦੇਸ਼ ਦੀਆਂ ਸਰਹੱਦਾਂ ਦੀ ਰਾਖੀ ਦਾ ਹੀ ਨਹੀਂ ਦੇਸ਼ ਦੀ ਅੰਦਰੂਨੀ ਰਾਖੀ ਦਾ ਵੀ ਫਿਕਰ ਲੱਗਾ ਹੋਇਆ ਹੈ। ਗੁਜਰਾਤ ਦੇ ਦੰਗਿਆਂ ਦੇ ਪਿਛੋਕੜ ਵਿਚੋਂ ਉਭਰਦੀ ਇਸ ਕਹਾਣੀ ਵਿਚੋਂ ਪੰਜਾਬ ਸੰਤਾਪ ਦੇ ਵਰ੍ਹਿਆਂ ਅਤੇ 84 ਦੇ ਸਿੱਖ ਵਿਰੋਧੀ ਕਤਲਾਮ ਦੀਆਂ ਕਨਸੋਆਂ ਵੀ ਮਿਲਦੀਆਂ ਹਨ। ਫਿਰਕਾਪ੍ਰਸਤ ਤਾਕਤਾਂ ਦੇ ਲੋਕਾਂ ਨੂੰ ਆਪੋ ਵਿਚੀਂ ਫਸਾਉਣ ਦੇ ਛੜਯੰਤਰ ਅਨੁਸਾਰ ਫੌਜੀ ਮੱਖਣ ਸਿੰਘ ਨੂੰ ਆਪਣੇ ਜਿਗਰੀ ਦੋਸਤ ਦੁਰਗੇ ਤੋਂ ਦੂਰ ਹੋ ਜਾਣ ਦੀ ਸੰਭਾਵਨਾ ਦਾ ਦੁੱਖ ਉਸਨੂੰ ਏਨਾ ਪਰੇਸ਼ਾਨ ਕਰਦਾ ਹੈ ਕਿ ਉਸਦੀ ਨੀਂਦ ਹਰਾਮ ਹੋ ਜਾਂਦੀ ਹੈ। ਆਪਣੇ ਦੇਸ਼ ਤੇ ਲੋਕਾਂ ਦੀ ਹੋਣੀ ਬਾਰੇ ਫਿਕਰਮੰਦ ਇਕ ਸਾਧਾਰਨ ਮਨੁੱਖ ਦੀ ਸੰਵੇਦਨਸ਼ੀਲਤਾ ਦਾ ਵਖਾਨ ਕਰਦੀ ਇਹ ਕਹਾਣੀ ਮਨੋਬਚਨੀ ਵਿਚ ਗੁੱਸੇ ਮੱਖਣ ਸਿੰਘ ਦੇ ਚਰਿੱਤਰ ਨੂੰ ਚਿੰਨ੍ਹ ਦੀ ਪੱਧਰ ਉੱਤੇ ਉਭਾਰਦੀ ਹੈ ਜਿਸ ਵਿਚੋਂ ਲੇਖਕ ਦੀ ਫਿਕਰਮੰਦੀ ਦਾ ਉਭਰਨਾ ਵਾਜਬ ਕਲਾਗਤ ਸਰੋਕਾਰ ਬਣਦਾ ਹੈ।

'ਥਰਸਟੀ ਕਰੋ','ਚੀਕ-ਬੁਲਬੁਲੀ' ਅਤੇ 'ਐਚਕਨ' ਨਾਂ ਦੀਆਂ ਕਹਾਣੀਆਂ ਵਿਚੋਂ ਪਹਿਲਾਂ ਜ਼ਿਕਰ ਵਿਚ ਆਈਆਂ ਕਹਾਣੀਆਂ ਦੇ ਉਲਟ ਕਿਸੇ ਤਰ੍ਹਾਂ ਦੇ ਆਦਰਸ਼ਵਾਦ ਦੀ ਕਸੋਅ ਨਹੀਂ ਮਿਲਦੀ। ਐਪਰ ਅਜਿਹੀ ਗੱਲ ਵੀ ਨਹੀਂ ਕਿ ਇਹਨਾਂ ਵਿਚਲੇ ਪਾਤਰ ਪਹਿਲੀਆਂ ਕਹਾਣੀਆਂ ਦੇ ਪਾਤਰਾਂ ਦੇ ਟਾਕਰੇ ਕਿਸੇ ਤਰ੍ਹਾਂ ਦੇ ਖਲਨਾਇਕ ਹਨ। ਉਹ ਆਪਣੇ ਚੰਗੇ ਮੰਦੇ ਚਰਿੱਤਰਗਤ ਲੱਛਣਾਂ ਸਹਿਤ ਸਾਧਾਰਨ ਮਨੁੱਖ ਹਨ ਜਿੰਨ੍ਹਾਂ ਵਿਚੋਂ ਉਹਨਾਂ ਦੇ ਵਰਗਗਤ ਸਰੋਕਾਰਾਂ ਤੇ ਸੰਸਕਾਰਾਂ ਦੀ ਧੁਨੀ ਉਭਰਦੀ ਹੈ। ਪੂਰਨ ਭਾਂਤ ਯਥਾਰਥਵਾਦ ਦੀ ਵਿਧੀ ਉੱਤੇ ਉਸਰੀਆਂ ਇਹਨਾਂ ਕਹਾਣੀਆਂ ਵਿਚ ਕੋਈ ਸਿੱਧਾ ਸੰਦੇਸ਼ ਨਹੀਂ ਪਰ ਸਮਾਜਕ ਸਭਿਆਚਾਰਕ ਤੇ ਰਾਜਨੀਤਕ ਵਿਵਸਥਾ ਵਿਚ ਜੋ ਕੁਝ ਗਲਤ ਹੈ ਉਸ ਵੱਲ ਇਹ ਸਹਿਜ ਕਲਾਤਮਕ ਸੰਕੇਤ ਅਵੱਸ਼ ਕਰਦੀਆਂ ਹਨ। ਤਿੰਨੇ ਹੀ ਕਹਾਣੀਆਂ ਮੈਂ ਪਾਤਰ ਰਾਹੀਂ ਉਤਮਪੁਰਖੀ ਬਿਰਤਾਂਤ ਸਿਰਜਦੀਆਂ ਹਨ ।ਇਸ ਵਿਧੀ ਰਾਹੀ ਉਸਾਰੇ ਬਿਰਤਾਂਤ ਵਿਚ ਵਧੇਰੇ ਪ੍ਰਮਾਣਿਕਤਾ ਵੀ ਆ ਗਈ ਹੈ ਅਤੇ ਇਹ ਵਧੇਰੇ ਰੌਚਿਕ ਵੀ ਹੋ ਨਿਬੜਿਆ ਹੈ। 'ਥਰਸਟੀ ਕਰੋਅ' ਵਿਚ ਇਕ ਅਜਿਹਾ ਵਿਅਕਤੀ ਸਾਹਵੇਂ ਆਉਂਦਾ ਹੈ ਜਿਸਨੇ ਬਚਪਨ ਵਿਚ ਤਾਂ ਬਹੁਤ ਗ਼ਰੀਬੀ ਵੇਖੀ ਸੀ ਪਰ ਹੁਣ ਉਹ ਮਧ ਵਰਗ ਵਿਚ ਪੈਰ ਧਰਦਾ ਹੋਇਆ 'ਉੱਤਰ ਆਧੁਨਿਕ' ਹੋਣ ਲਈ ਯਤਨਸ਼ੀਲ ਹੈ। ਬਚਪਨ ਵਿਚ ਸਕੂਲੇ ਪੜ੍ਹਦਿਆਂ ਉਸ ਕੋਲੋਂ ਪਿਆਸੇ ਕਾਂ ਦੀ ਕਹਾਣੀ ਵਿਚ ਅਚੇਤ ਹੀ ਕਿਧਰੇ ਜਵਾਹਰ ਲਾਲ ਨਹਿਰੂ ਦਾ ਪ੍ਰਸੰਗ ਜੁੜ ਜਾਂਦਾ ਸੀ ਅਤੇ ਉਸਦੇ ਮੌਰਾਂ ਉੱਤੇ ਮਾਸਟਰ ਦਾ ਡੰਡਾ ਆ ਵਰ੍ਹਦਾ ਸੀ। ਪਰ ਹੁਣ ਆਧੁਨਿਕ ਨਾਚ ਗਾਣਿਆਂ ਦੀ ਸਿਰਜਣਾ ਲਈ ਰਾਤ ਸਮੇਂ ਨੰਗੀਆਂ ਫਿਲਮੀ ਕਲਿੱਪਾਂ ਜਾਂ ਸੀਡੀਆਂ ਵੇਖਦਿਆਂ ਘਰ ਵਿਚ ਉਸਦੇ ਮੌਰਾਂ ਉੱਤੇ ਸੱਟ ਵੱਜਦੀ ਹੈ। ਵਿਡੰਬਨਾ ਇਹ ਹੈ ਕਿ ਉਸਦੀ ਪਿਆਸ ਕਦੇ ਵੀ ਨਹੀਂ ਬੁਝੀ- ਨਾਂ ਬਚਪਨ ਵਿਚ ਗ਼ਰੀਬ ਬਾਪ ਦੇ ਸਾਂਭ ਕੇ ਰੱਖੇ ਪੈਸਿਆਂ ਵਿਚੋਂ ਦੁਆਨੀ ਚੁਆਨੀ ਚੋਰੀ ਕਰਕੇ ਅਤੇ ਨਾ ਹੀ ਹੁਣ ਇਸ ਨਵੇਂ ਕਿੱਤੇ ਦੀਆਂ ਸ਼ੋਖੀਆਂ ਵਿਚ ਗਲਤਾਨ ਹੋ ਕੇ।

'ਚੀਕ-ਬੁਲਬੁਲੀ' ਦੀ ਮੁਖ ਪਾਤਰ ਵੱਡੇ ਘਰ ਦੀ ਸਰਦਾਰਨੀ ਨੂੰ ਇਹ ਗਿਲਾ ਹੈ ਕਿ ਉਹਨਾਂ ਦੇ ਘਰ ਦੇ ਟੁਕੜਿਆਂ 'ਤੇ ਪਲਦੇ ਰਹੇ ਹੁਣ ਜੱਜ ਦੀ ਕੁਰਸੀ ਉੱਤੇ ਬੈਠੇ ਇਕ ਦਲਿਤ ਮੁੰਡੇ ਸਾਹਮਣੇ ਆਪਣੇ ਕੇਸ ਦੀ ਸੁਣਵਾਈ ਲਈ ਉਸਦੇ ਸਰਦਾਰ ਨੂੰ ਬੈਂਚ 'ਤੇ ਬੈਠਣਾ ਜਾ ਖਲੋਣਾ ਪੈਂਦਾ ਹੈ। ਲਗਾਤਾਰ ਚਲੀ ਆ ਰਹੀ ਸਰਪੰਚੀ ਵੀ ਉਹਨਾਂ ਦੇ ਹੱਥੋਂ ਖਿਸਕ ਗਈ ਹੈ। ਜ਼ਮੀਨ ਜਾਇਦਾਦ ਦੀ ਵੰਡ-ਵੰਡਾਈ ਦੇ ਰੇੜਕੇ ਵਿਚ ਪੁੱਤਰ ਨੇ ਮਾਂ ਪ੍ਰਿਉ ਨੂੰ ਕਚਹਿਰੀ ਘਸੀਟ ਲਿਆਂਦਾ ਹੈ। ਵਰ੍ਹਿਆਂ ਤੋਂ ਘਰ ਦਾ ਗੋਲਪੁਣਾ ਕਰਦੀ ਰਹੀ ਦਲਿਤ ਔਰਤ ਨੇ ਕੰਮ ਕਰਨਾ ਛੱਡ ਦਿੱਤਾ ਹੈ। ਇਹ ਸਾਰਾ ਕੁਝ ਬਹੁਤ ਨਮੋਸ਼ੀ ਵਾਲਾ ਹੈ ਜਿਸ ਦਾ ਟਾਕਰਾ ਕਰਨ ਲਈ ਇਸ ਸੁਆਣੀ ਨੇ ਪਿੰਡ ਨੂੰ ਆਉਣ ਵਾਲੇ ਰਾਹ ਉੱਤੇ ਆਪਣੇ ਪਤੀ ਦੇ ਬਜ਼ੁਰਗ ਦੀ ਫੋਟੋ ਵਾਲਾ ਇਕ ਵੱਡਾ ਗੇਟ ਬਣਾਉਣ ਦਾ ਨਿਰਣਾ ਲਿਆ ਹੈ ਤਾਂ ਜੁ 'ਬਾਬਿਆਂ ਦੇ ਟੱਬਰ ਦੀ ਜੱਦੀ ਪੁਸ਼ਤੀ ਸਰਦਾਰੀ ਦਾ ਮਾਣਤਾਣ ਬਣਿਆ ਰਹੇ'। ਪਰਦੇਸ ਤੋਂ ਆਈ ਇਕ ਹੋਰ ਔਰਤ ਨਾਲ ਗੱਲਬਾਤ ਉੱਤੇ ਉਸਰੀ ਇਸ ਕਹਾਣੀ ਦੀਆਂ ਹੋਰ ਵੀ ਬਹੁਤ ਸਾਰੀਆਂ ਪਰਤਾਂ ਹਨ ਜਿੰਨ੍ਹਾਂ ਵਿਚ ਮਸ਼ਕਰੀ ਤੇ ਹਾਸੇ ਠੱਠੇ ਰਾਹੀਂ ਪਿੰਡ ਦੇ ਬਦਲਦੇ ਸਮਾਜਕ ਆਰਥਿਕ ਸਮੀਕਰਨਾਂ ਦੇ ਵੇਰਵੇ,ਜਾਤ ਬਰਾਦਰੀ,ਗੁਰਦੁਆਰਿਆਂ ਡੇਰਿਆਂ ਦੀ ਹਕੀਕਤ,ਪਰਵਾਸੀ ਜੀਵਨ- ਯਥਾਰਥ ਅਤੇ ਔਰਤ ਮਰਦ-ਸੰਬੰਧਾਂ ਦੇ ਕਈ ਰੂਪ ਵੀ ਸਾਹਵੇਂ ਆਉਂਦੇ ਹਨ। ਪੁਰਾਣੀ ਜਗੀਰੂ ਅਰਥ ਵਿਵਸਥਾ ਦੇ ਦਮ ਤੋੜਨ ਅਤੇ ਕੁਝ ਨਵਾਂ ਵਾਪਰਨ ਦਾ ਸੁਨੇਹਾ ਦਿੰਦੀ ਇਹ ਕਹਾਣੀ ਇਸ ਸੰਗ੍ਰਹਿ ਦੀ ਬਹੁਤ ਰੋਚਕ ਕਹਾਣੀ ਹੋ ਨਿਬੜੀ ਹੈ।

ਇੰਝ ਦੀ ਹੀ ਕਹਾਣੀ ਹੈ 'ਐਚਕਨ' ਜਿਸ ਵਿਚ ਜਗੀਰੂ ਮਾਨਸਿਕਤਾ ਵਾਲੇ ਇਕ ਪਾਤਰ ਦਾ ਵਿਅੰਗਮਈ ਚਿਤਰ ਉਭਾਰਿਆ ਗਿਆ ਹੈ। ਆਪਣੇ ਭੂਪਵਾਦੀ ਵਿਹਾਰ ਉੱਤੇ ਹਮੇਸ਼ਾ ਮਾਣ ਕਰਦੇ ਰਹਿਣ ਵਾਲਾ ਤ੍ਰਿਪਤਨਿਹਾਲ ਸਿੰਘ ਸ਼ਾਹੀ ਦਾ ਇਹ ਫਰਜ਼ੰਦ ਗੁਰਮੁਖਜੀਤ ਸਿੰਘ ਸ਼ਾਹੀ ਵੈਸੇ ਸਕੂਲ ਵਿਚ ਅਧਿਆਪਕ ਹੈ ਜੋ ਗਾਉਣ ਵਜਾਉਣ ਰਾਹੀਂ ਪੈਸੇ ਵਟੋਰਨ ਤੋਂ ਵੀ ਨਹੀਂ ਝਿਜਕਦਾ। ਕਿਸੇ ਸਮੇਂ ਆਪਣੇ ਸਹੁਰਿਆਂ ਵਿਚੋਂ ਮੂੰਹ ਤੂੰਹ ਲਗਦੀ ਇਕ ਹੋਰ ਕੁੜੀ ਧੱਕੇ ਨਾਲ ਆਪਣੀ ਰੰਨ ਬਣਾਕੇ ਉਸਨੇ ਘਰ ਲੈ ਆਂਦੀ ਸੀ। ਸਿੱਟੇ ਵਜੋਂ ਉਸਦੀ ਪਤਨੀ ਨੇ ਮੁੜ ਸਾਰੀ ਉਮਰ ਉਸਦੇ ਘਰ ਪੈਰ ਨਹੀਂ ਸੀ ਪਾਇਆ। ਪਹਿਲੀ ਪਤਨੀ ਦੇ ਪੇਟੋਂ ਉਸਦੀ ਧੀ ਵੀ ਨਾਨਕਿਆਂ ਕੋਲ ਰਹਿੰਦੀ ਪ੍ਰਵਾਨ ਚੜ੍ਹੀ ਸੀ ਅਤੇ ਉਹਨਾਂ ਦੁਆਰਾ ਹੀ ਚੰਗੇ ਘਰ ਵਿਆਹੀ ਵਰੀ ਗਈ ਸੀ। ਧੀ ਦੇ ਵਿਆਹ ਵਿਚ ਤਾਂ ਉਹ ਸ਼ਾਮਲ ਨਹੀਂ ਸੀ ਹੋਇਆਂ ਪਰ ਮਗਰੋਂ ਧੀ ਦੇ ਸਹੁਰੇ ਘਰ ਦੀ ਚੰਗੀ ਜ਼ਮੀਨ ਜਾਇਦਾਦ ਅੱਗੇ ਉਸਨੂੰ ਆਪਣੀ ਸਰਦਾਰੀ ਨੀਵੀਂ ਪੈ ਗਈ ਲੱਗੀ ਸੀ। ਸੁਪਨੇ ਵਿਚ ਆਪਣੀ ਮੌਤ ਉਪਰੰਤ ਭੋਗ ਸਮੇਂ ਦਾ ਦ੍ਰਿਸ਼ ਉਹ ਵੇਖਦਾ ਹੈ ਜਿਸ ਵਿਚ ਹੋਰ ਬਹੁਤ ਲੋਕ ਹਨ ਪਰ ਉਹ ਧੀ ਸ਼ਾਮਲ ਨਹੀਂ ਜਿਸਨੇ ਆਪਣੇ ਪਿਉ ਤੋਂ ਸਿਰਫ ਇਹ ਮੰਗ ਕੀਤੀ ਸੀ ਕਿ ਉਹ ਉਸਨੂੰ ਆਪਣੇ ਬੱਚਿਆਂ ਦੀ ਸੂਚੀ 'ਚੋਂ ਖਾਰਜ ਨਾ ਕਰੇ। ਫਿਲਮੀ ਤਕਨੀਕ ਵਿਚ ਉਸਰਦੀ ਕਹਾਣੀ ਦੇ ਬਿਰਤਾਂਤ ਵਿਚ ਸ਼ੋਕ ਸਮਾਗਮ ਵਿਚ ਸਭ ਕੁਝ ਜਾਅਲੀ ਹੀ ਜਾਅਲੀ ਵਾਪਰਦਾ ਵੇਖਦੇ ਇਸ ਸੁਪਨਈ ਦਰਸ਼ਕ ਦੀ ਆਪਣੀ ਜੋ ਤਸਵੀਰ ਉਘੜਦੀ ਹੈ ਉਹ ਭੂਪਵਾਦੀ ਬਿਰਤੀ ਵਾਲੇ ਸੁਆਰਥੀ ਮਨੁੱਖ ਉੱਤੇ ਕਾਟਵਾਂ ਵਿਅੰਗ ਹੈ।

ਲਾਲ ਸਿੰਘ ਦੀਆਂ ਇਹ ਛੇ ਦੀਆਂ ਛੇ ਕਹਾਣੀਆਂ ਲੌਕਿਕ ਭਾਸ਼ਾ ਵਿਚ ਸੁਹਜਮਈ ਬਿਰਤਾਂਤ ਸਿਰਜਣ ਦੀ ਉਸਦੀ ਜੁਗਤ ਦੀ ਸ੍ਰੇਸ਼ਟ ਵੰਨਗੀ ਪੇਸ਼ ਕਰਦੀਆਂ ਹਨ। ਇਹਨਾਂ ਵਿਚ ਕਹੀ ਗਈ ਗੱਲ ਦਾ ਸੱਚ ਦੇ ਨੇੜੇ ਹੋਣਾ ਅਤੇ ਇਹਨਾਂ ਵਿਚੋਂ ਸੰਚਾਰਤ ਹੁੰਦੀ ਦ੍ਰਿਸ਼ਟੀ ਦਾ ਨਰੋਆ ਹੋਣਾ ਇਹਨਾਂ ਦੀ ਕਲਾਤਮਕ ਸਾਰਥਕਤਾ ਵਿਚ ਹੋਰ ਵਾਧਾ ਕਰਦਾ ਹੈ। ਅੱਜ ਜਦੋਂ ਕੁਝ ਹਲਕੇ



ਉਚਿਤ ਜਾਂ ਅਨੁਚਿਤ ਲਿੰਗਕ ਸੰਬੰਧਾਂ ਦੇ ਵਰਤਾਰੇ ਦੇ ਚਿਤਰਨ ਵਾਲੀ ਰਚਨਾ ਨੂੰ ਹੀ ਚੰਗੀ ਕਹਾਣੀ ਕਹਿਣ ਤੇ ਮਨਾਉਣ ਲਈ ਤੁਲੇ ਹੋਏ ਹਨ ਉਦੋਂ ਨਰੋਈ ਵੱਥ ਤੇ ਪਹੁੰਚ ਵਾਲੀ 'ਗੜ੍ਹੀ ਬਖਸ਼ਾ ਸਿੰਘ' ਵਰਗੀ ਪੁਸਤਕ ਦਾ ਪ੍ਰਕਾਸ਼ਨ ਨਿਸਚੈ ਹੀ ਬਹੁਤ ਖੁਸ਼ਗਵਾਰ ਘਟਨਾ ਹੈ।

-ਰਘਬੀਰ ਸਿੰਘ

## ਮਿੱਟੀ ਦਾ ਆਕ੍ਰੋਸ਼ {ਸੁਰਜੀਤ ਹਾਂਸ}

ਇਹ ਸੁਰਜੀਤ ਹਾਂਸ ਦਾ ਤਾਜ਼ਾ ਕਾਵਿ-ਸੰਗ੍ਰਹਿ ਹੈ। (ਮਿੱਟੀ ਦਾ ਆਕ੍ਰੋਸ਼,ਪੰਨੇ 104,ਮੁੱਲ 150 ਰੁਪਏ,ਟਵੈਂਟੀ ਫਸਟ ਸੈਂਚਰੀ ਪਬਲੀਕੇਸ਼ਨਜ਼,ਪਟਿਆਲਾ)। ਇਸ ਦਹਾਕੇ ਦੇ ਸ਼ੁਰੂ ਤੋਂ ਉਸਦੇ ਕਈ ਕਾਵਿ-ਸੰਗ੍ਰਹਿ ਛਪੇ ਹਨ। ਸਰੋਕਾਰ ਦੀ ਰਵਾਨੀ ਉਨ੍ਹਾਂ ਦਾ ਪ੍ਰਧਾਨ ਗੁਣ ਹੈ। ਬਿਰਧ ਅਵਸਥਾ ਦੇ ਵਧਣ ਨਾਲ,ਸੰਤਾਪ ਦਾ ਬੇਮੁਹਾਰੇ ਹੁੰਦੇ ਜਾਣਾ ਉਨ੍ਹਾਂ ਦਾ ਮੁਖ ਸਰੋਕਾਰ ਹੈ। ਕਿਵੇਂ ਦੇਹ ਜਵਾਬ ਦੇਣ ਲੱਗ ਪੈਂਦੀ ਹੈ,ਦੇਖਣ ਸੁਣਨ ਦੀ ਸ਼ਕਤੀ ਲੋਪ ਹੋਣ ਲੱਗ ਪੈਂਦੀ ਹੈ, ਯਾਦ ਵੀ ਭੁੱਲਣਹਾਰ ਹੋ ਜਾਂਦੀ ਹੈ,ਕਾਮ-ਕ੍ਰੀੜਾ ਉਤੇਜਨਾ ਗੁਆ ਕੇ ਖਿਝ ਦੇ ਵਸ ਪੈ ਜਾਂਦੀ ਹੈ,ਇਹ ਸਭ ਮੁੱਦੇ ਪ੍ਰਤੱਖ ਹੀ ਉਨ੍ਹਾਂ ਵਿਚ ਉੱਭਰਦੇ ਹਨ। ਇਹਨਾਂ ਮੁੱਦਿਆਂ ਨੂੰ ਉਭਾਰਨਾ ਹੀ ਨਹੀਂ ਸਗੋਂ ਗੰਭੀਰਤਾ ਸਹਿਤ ਨਿਭਾਣਾ ਵੀ ਪ੍ਰਭਾਵਕ ਲੱਗਦਾ ਹੈ। ਸੰਜੀਦਗੀ ਦੀ ਘਾਟ ਕਾਰਨ ਕਿਤੇ ਕਿਤਾਈਂ ਪਈ ਗੰਭੀਰਤਾ ਕਾਲਖੀ ਲੱਗੇ ਪਰ ਉਸਦੀ ਪ੍ਰਸੰਗਕਤਾ ਤੋਂ ਇਨਕਾਰ ਨਹੀਂ ਹੋ ਸਕਦਾ।

ਇਸ ਤਾਜ਼ਾ ਕਾਵਿ-ਸੰਗ੍ਰਹਿ ਦਾ ਮ੍ਰਿਤੂ ਨਾਲ ਸਰੋਕਾਰ ਬਣਦਾ ਹੈ। ਮੁੱਢ ਤੋਂ ਹੀ ਮ੍ਰਿਤੂ ਨੂੰ ਅਟੱਲ ਦੇ ਨਾਲ ਭੈਭੀਤ ਮੰਨਿਆ ਗਿਆ ਹੈ। ਇਸਦੇ ਬਾਵਜੂਦ ਵਿਰੋਧਾਭਾਸ ਵੀ ਕਾਇਮ ਹੈ। ਸੰਸਾਰਕ ਪ੍ਰਾਣੀਆਂ ਦੇ ਜੀਵਨ ਵਿਚ,ਸੰਸਾਰ ਵਿਚ ਜਿਨ੍ਹਾਂ ਦੀ ਹੀ ਗਿਣਤੀ ਵਧੇਰੇ ਹੁੰਦੀ ਹੈ,ਇਹ ਵਿਰੋਧਾਭਾਸ ਬਣਿਆ ਰਹਿੰਦਾ ਹੈ। ਘੋਰ ਬੁਢਾਪੇ ਦੀ ਹਾਲਤ ਵਿਚ ਕਿਸੇ ਮਾਰੂ ਰੋਗ ਦਾ ਸ਼ਿਕਾਰ ਹੋ ਕੇ ਵੀ ਉਨ੍ਹਾਂ ਦਾ ਇਸ ਸੰਸਾਰ ਤੋਂ ਜਾਣ ਨੂੰ ਦਿਲ ਨਹੀਂ ਕਰਦਾ। ਉਲਾਦ ਦਾ ਕੁਝ ਸੰਵਾਰਣ ਜਾਂ ਸੰਵਰਦਾ ਦੇਖਣ ਦੀ ਤਾਂਘ ਕਾਇਮ ਰਹਿੰਦੀ ਹੈ।

ਕੋਈ ਵਿਰਲੇ ਪ੍ਰੇਮ-ਵਿਗੁੱਤੇ ਵੀ ਹੁੰਦੇ ਹਨ। ਸੰਜੋਗ ਜਾਂ ਵਿਜੋਗ ਦਾ ਅਣਮੋਲ ਪਲ ਉਨ੍ਹਾਂ ਨੂੰ ਸਾਲਾਂ ਵਿਚ ਫੈਲੇ ਜੀਵਨ ਨਾਲੋਂ ਮੁੱਲਵਾਨ ਲੱਗ ਸਕਦਾ ਹੈ। ਅਜਿਹੇ ਪਲ ਨੂੰ ਸਦੀਵੀ ਬਣਾਉਣ ਖਾਤਰ ਉਹ ਮ੍ਰਿਤੂ ਦਾ ਸੁਆਗਤ ਕਰਨ ਤਕ ਜਾ ਸਕਦੇ ਹਨ। ਵਿਰਲੇ ਬੰਦੇ ਤਾਂ ਤੀਜੀ ਤਰ੍ਹਾਂ ਦੇ ਵੀ ਹੋ ਸਕਦੇ ਹਨ ਜਿਨ੍ਹਾਂ ਦੀ 'ਜੀਵਤਿਆਂ ਮਰਿ ਰਹੀਐ' ਨਾਮੀ ਪਰਿਭਾਸ਼ਾ ਬਣਦੀ ਹੈ। ਭੈਭੀਤ ਹਾਲਤ ਵਿਚ ਆਪਣਾ ਗੌਰਵ ਬਣਾਈ ਰੱਖਣ ਦਾ ਉਨ੍ਹਾਂ ਨੂੰ ਫਿਕਰ ਹੁੰਦਾ ਹੈ। ਉਨ੍ਹਾਂ ਲਈ ਮ੍ਰਿਤੂ ਨਾ ਪਿਆਰੀ ਹੈ ਨਾ ਦੁਪਿਆਰੀ। ਨਾ ਇਸਤੋਂ ਬਚਣ ਦੀ ਉਨ੍ਹਾਂ ਨੂੰ ਚਾਹ ਹੁੰਦੀ ਹੈ ਨਾ ਇਸਤੋਂ ਭੈਭੀਤ ਹੋਣ ਦੀ। ਜੇ ਆਉਂਦੀ ਹੈ ਤਾਂ ਆ ਜਾਵੇ,ਗੌਰਵ ਨੂੰ ਕੋਈ ਆਂਚ ਨਹੀਂ ਆਉਣੀ ਚਾਹੀਦੀ।

ਸੁਰਜੀਤ ਹਾਂਸ ਦੇ ਇਸ ਕਾਵਿ-ਸੰਗ੍ਰਹਿ ਦਾ ਵਕਤਾ,ਤਿੰਨਾਂ ਨਾਲੋਂ ਭਿੰਨ ਚੌਥੀ ਤਰ੍ਹਾਂ ਦਾ ਹੈ। ਤਿੰਨਾਂ ਦਾ ਕੋਈ ਨਾ ਕੋਈ ਅੰਸ਼ ਤਾਂ ਉਸ ਵਿਚ ਹੋ ਸਕਦੈ ਪਰ ਮੂਲ ਰੂਪ ਵਿਚ ਹੀ ਉਨ੍ਹਾਂ ਵਿਚੋਂ ਕਿਸੇ ਵਰਗਾ ਹੋਵੇ,ਗੱਲ ਇਸ ਤਰ੍ਹਾਂ ਨਹੀਂ ਹੈ। ਉਹ ਸਮਕਾਲੀ ਯੁਗ ਦਾ ਵਾਸੀ ਗਿਆਨਵਾਨ ਬੰਦਾ ਹੈ। ਭਿੰਨ ਭਿੰਨ ਗਿਆਨ-ਪ੍ਰਣਾਲੀਆਂ ਨਾਲ ਉਸਦੀ ਖੂਬ ਰਸਾਈ ਹੈ। ਆਪਣੀ ਧਾਰਨਾ ਨੂੰ ਸਿੱਧ ਕਰਨ ਲਈ,ਕਿਸੇ ਗਿਆਨ-ਪ੍ਰਣਾਲੀ ਵਿਚੋਂ ਉਹ ਪ੍ਰਮਾਣ ਲੈ ਸਕਦਾ ਹੈ। ਉਸਦੇ ਮਨ ਦੇ ਚਿਤਰਪਟ 'ਤੇ ਉਹ ਪੂਰੀ ਤਰ੍ਹਾਂ ਉੱਕਰੇ ਪਏ ਹਨ। ਜੇ ਇਹ ਕਹਿ ਲਿਆ ਜਾਵੇ ਕਿ ਤੀਜੀ ਤਰ੍ਹਾਂ ਦੇ ਬੰਦੇ ਦੇ

ਗੌਰਵ ਦਾ ਉਸ ਵਿਚ ਗਿਆਨ ਨੇ ਵਿਸਥਾਪਨ ਕਰ ਰੱਖਿਆ ਹੈ ਤਾਂ ਇਸ ਵਿਚ ਕੋਈ ਅਤਿਕਥਨੀ ਵਾਲੀ ਗੱਲ ਨਹੀਂ ਹੋਵੇਗੀ।

ਪਹਿਲੀ ਤਰ੍ਹਾਂ ਦੇ ਸੰਸਾਰਕ ਪ੍ਰਾਣੀ ਨਾਲੋਂ ਉਸਦਾ ਅੰਤਰ ਇਹ ਬਣਦਾ ਹੈ ਕਿ ਉਸਨੇ ਮ੍ਰਿਤੂ ਦੀ ਅਟੱਲਤਾ ਨੂੰ ਪੂਰੀ ਤਰ੍ਹਾਂ ਜਾਣ ਲਿਆ ਹੈ। ਕਿਸੇ ਦਾ ਕੁਝ ਸੰਵਾਰਨ ਜਾਂ ਸੰਵਰਦਾ ਦੇਖਣ ਦੀ ਵੀ ਉਸਨੂੰ ਕੋਈ ਲਾਲਸਾ ਨਹੀਂ। ਸ਼ਾਇਦ ਉਸਦੇ ਗਿਆਨਵਾਨ ਮਨ ਨੂੰ ਇਹ ਲਾਲਸਾ ਹੇਚ ਪ੍ਰਤੀਤ ਹੁੰਦੀ ਹੈ। ਸੰਜੋਗ ਅਤੇ ਵਿਜੋਗ ਦੇ ਪਲ ਉਸਦੇ ਜੀਵਨ ਵਿਚ ਵੀ ਆਏ ਸਨ ਪਰ ਦੂਜੀ ਤਰ੍ਹਾਂ ਦੇ ਪ੍ਰੇਮ-ਵਿਗੁੱਤੇ ਬੰਦੇ ਵਾਂਗ ਉਹ ਅਜਿਹੀ ਪੂੰਜੀ ਨਹੀਂ ਸਨ ਜਿਨ੍ਹਾਂ 'ਤੇ ਸਭ ਕੁਝ ਕੁਰਬਾਨ ਕੀਤਾ ਜਾ ਸਕਦਾ। ਜੇ ਇਕ ਪਾਸੇ ਉਨ੍ਹਾਂ ਦੇ ਪ੍ਰਸੰਗ ਵਿਚ ਦੇਹ ਦੀ ਲੋੜ ਦਾ ਦਖਲ ਸੀ ਤਾਂ ਦੂਜੇ ਪਾਸੇ ਸਦੀਵੀ ਹੋ ਨਿਬੜਨ ਦੀ ਤਾਂਘ ਵੀ ਉਨ੍ਹਾਂ ਵਿਚ ਨਾਂ-ਮਾਤਰ ਸੀ। ਇਹਨਾਂ ਸਾਰਿਆਂ ਘਾਟਿਆਂ ਵਾਧਿਆਂ ਕਾਰਨ, ਮ੍ਰਿਤੂ ਨੂੰ ਨੇੜੇ ਜਾਣ ਉਹ ਇਸਦੇ ਅਟੱਲ ਹੋਣ ਨੂੰ ਪ੍ਰਵਾਨ ਕਰਦਾ ਹੈ। ਕਿਉਂਕਿ ਇਹ ਅਟੱਲਤਾ ਉਸਦੀ ਖਿਝ ਦਾ ਕਾਰਨ ਵੀ ਹੈ, ਇਸ ਲਈ ਇਸਨੂੰ ਜਾਇਜ਼ ਠਹਿਰਾਉਣ ਲਈ ਉਹ ਆਪਣੇ ਆਪੇ ਸਮੇਤ ਸਮਾਜ, ਰਾਜ-ਸੱਤਾ, ਅਰਥ-ਵਿਵਸਥਾ, ਮਾਣ ਮਰਯਾਦਾ ਅਤੇ ਧਰਮ ਅਧਿਆਤਮ ਨੂੰ ਹੇਚ ਠਹਿਰਾਉਂਦਾ ਹੈ। ਸ਼ਾਇਦ ਆਪਣੇ ਗਿਆਨ ਦਾ ਉਸਨੂੰ ਇਹੋ ਤਕਾਜ਼ਾ ਜਾਇਜ਼ ਲੱਗਦਾ ਹੈ।

ਇਹ ਵਕਤਾ ਮੂਲ ਰੂਪ ਵਿਚ ਕਵੀ ਦੇ ਆਪਣੇ ਵਿਅਕਤਿੱਤਵ ਦਾ ਹੀ ਰੂਪਾਂਤਰਣ ਹੈ। ਜਿਸ ਸਿਰੜ ਅਤੇ ਨੀਝ ਨਾਲ ਉਸਨੇ ਇਹ ਕਾਰਜ ਸਿਰੇ ਚਾੜ੍ਹਿਆ ਹੈ, ਉਹ ਪ੍ਰਭਾਵਕ ਹੀ ਨਹੀਂ ਸਗੋਂ ਪ੍ਰੇਰਕ ਵੀ ਹੈ। ਜਿਨ੍ਹਾਂ ਜੀਵਤ ਅਤੇ ਮਿਰਤਕ ਮਿੱਤਰਾਂ ਨੂੰ ਵੱਖ ਵੱਖ ਕਵਿਤਾਵਾਂ ਵਿਚ ਚਿਤਾਰਿਆ ਗਿਆ ਹੈ, ਕਿਸੇ ਫਾਲਤੂ ਵਡਿਆਈ ਤੋਂ ਮੁਕਤ ਉਹ ਇਸੇ ਤਰ੍ਹਾਂ ਦੇ ਚਿਤਾਰਨ ਦੇ ਹੱਕਦਾਰ ਲੱਗਦੇ ਹਨ। ਲੋਹੜੇ ਦਾ ਸੰਖੇਪ ਹੋ ਕੇ ਜਿਸ ਮੋਹ ਨਾਲ ਬੇਟੀ ਦਾ ਜ਼ਿਕਰ ਆਇਆ ਹੈ, ਉਹ ਮਨ ਨੂੰ ਧੂਹ ਪਾਉਣ ਵਾਲਾ ਹੈ। ਸਭ ਕੁਝ ਨੂੰ ਦੇਸ ਕਾਲ, ਦੇਸ ਪਰਦੇਸ ਅਤੇ ਜੁਦਾਈ ਦੇ ਪ੍ਰਸੰਗ ਵਿਚ ਨਿਹਾਰ ਕੇ, ਪਤਨੀ ਦੀ ਮ੍ਰਿਤੂ ਦਾ ਜੋ ਸਹਿਜਭਾਵੀ ਵਰਨਣ ਹੈ, ਉਹ ਕੈਮਰੇ ਦੀ ਜੁਗਤ ਅਨੁਸਾਰ ਤਾਂ ਹੈ ਹੀ, ਪਰ ਇਉਂ ਜਿਵੇਂ ਇਹ ਜੁਗਤ ਮਾਨਵੀਕਰਨ ਲਈ ਓਪਰੀ ਨਹੀਂ:

ਚਾਰ ਦਿਨ ਕੱਢੇ ਜਿਵੇਂ ਸੀ ਕੀ ਭਲੇ ਤੇ ਕੀ ਬੁਰੇ
ਇਕ ਦਿਨ ਤਾਂ ਆਪਣੇ ਵੀ ਸੀ ਕੋਈ ਵੱਜਦੇ ਤੁਰੇ
ਨਾਲੇ ਕੀ ਸੀ ਸਾਂਝ ਵਾਲੇ ਭਾਗ ਸੀ ਜਿਵੇਂ ਖੁਰੇ

ਨਾਨਕੀ ਵਾਲੀ ਭਲੇ ਨੂੰ ਸੀ ਜਿਹੜੀ ਪੱਕੀ ਕੜੀ
ਉਹਦੇ ਵਾਲੀ ਖੈਰ ਖਾਹੀ ਜੋ ਕਦੇ ਨਹੀਂ ਸੀ ਥੁੜੀ
ਹੋਰ ਜਿਹੜੀ ਦਿਨਕਟੀ ਦੀ ਰੀਤ ਸੀ ਆਪੇ ਮੁੜੀ

ਮੇਰੇ ਬਾਝੋਂ ਜੇ ਕਿਸੇ ਨਾ' ਜੋ ਨਾ ਕੋਈ ਲਾਗ ਸੀ
ਗੱਲ ਕੀ ਸੰਬੰਧੀਆਂ ਵਿਚ ਜੋ ਤੇਰਾ ਅਨੁਰਾਗ ਸੀ
ਲੋਕ ਵਾਂਗੂੰ ਦਿਨ ਜਿਵੇਂ ਕਿ ਮੱਕੀ ਰੋਟੀ ਸਾਗ ਸੀ

ਤੂੰ ਬੁਰਾ ਕਹਿੰਦੀ ਕਦੇ ਨਾ ਜੋ ਕਿਸੇ ਦੀ ਨਿੰਦਿਆ
ਭਾਵੇਂ ਆਪਾਂ 'ਕੱਠੇ ਬਹਿ ਕੇ ਬਹੁਤਾ ਨਹੀਂ ਸੀ ਚਿੰਦਿਆ



ਅਤੇ ਜਿਹੜੀ ਮੁੱਕ ਗਈ ਹੈ ਕੁੱਝ ਰਿਹਾ ਨਾ ਬੰਦਿਆ
ਭਾਗ ਤੇ ਦੁਰਭਾਗ ਵਾਲੀ ਪੱਟੀ ਹੋਈ ਮੇਸ ਹੈ
ਕਾਲ ਨਾਲੇ ਦੇਸ਼ ਵਾਲਾ ਜੋ ਰਿਹਾ ਨਾ ਸ਼ੇਸ਼ ਹੈ

ਜਿਸ ਮੁਹਾਜ਼ ਤੋਂ ਇਹ ਚਿਤਾਰਨ ਹੋਇਆ ਹੈ, ਉਹ ਮ੍ਰਿਤੂ ਦੇ ਸਮੀਪ ਹੈ ਪਰ ਏਨਾ ਸਮੀਪ ਵੀ ਨਹੀਂ ਜੋ 'ਅਖੀਂ ਅੰਧੁ, ਜੀਭ ਰਸੁ ਨਹੀਂ, ਕੰਨੀ ਪਵਣ ਨਾ ਵਾਜੈ' ਵਿਚ ਪੇਸ਼ ਹੈ। ਇਹ ਉਹ ਅਵਸਥਾ ਹੈ ਜਿੱਥੇ ਅੱਗਰ-ਝਾਤ ਅਤੇ ਪਿੱਛਲ-ਝਾਤ ਦੀ ਮੂਲੋਂ ਹੀ ਮਨਾਹੀ ਨਹੀਂ। ਵਕਤਾ ਛਿਣਕ ਭਰ ਲਈ ਹੀ ਇਨ੍ਹਾਂ ਨੂੰ ਆਪਣੀ ਦ੍ਰਿਸ਼ਟੀ 'ਤੇ ਵਾਰਿਦ ਹੋਣ ਦਿੰਦਾ ਹੈ। ਜੇ ਸਮੱਗਰ ਰੂਪ ਵਿਚ ਇਨ੍ਹਾਂ ਨੂੰ ਵਾਰਿਦ ਹੋਣ ਦਾ ਅਵਸਰ ਦਿੱਤਾ ਜਾਂਦਾ ਤਾਂ ਸਪਪਸ਼ਟ ਹੋਣਾ ਸੀ ਕਿ ਸਹਿਜ ਰੂਪ ਵਿਚ ਆਉਣ ਵਾਲੀ ਮ੍ਰਿਤੂ ਜੀਵਨ-ਲੀਲ੍ਹਾ ਨੂੰ ਤਾਜ਼ਾ ਰੱਖਣ ਲਈ ਕਿੰਨੀ ਅਵੱਸ਼ਕ ਹੈ। ਇਸਦੇ ਸਦਾ ਲਈ ਖਾਰਿਜ ਹੋਣ ਦੀ ਤਾਂ ਗੱਲ ਹੀ ਛੱਡੋ, ਕੁਝ ਦੇਰ ਲਈ ਮੁਲਤਵੀ ਹੋਣ ਨਾਲ ਘੋਰ ਉਪੱਦਰ ਵਾਪਰ ਸਕਦਾ ਹੈ। ਕੁਰਬਲ ਕੁਰਬਲ ਕਰਦੀ ਜੋ ਹਾਲਤ ਬਣ ਸਕਦੀ ਹੈ, ਉਹ ਤਸੱਵਰ ਤੋਂ ਬਾਹਰ ਹੈ। ਵਕਤਾ ਨੂੰ ਇਸ ਗੱਲ ਦਾ ਅੰਸ਼ਕ ਜਿਹਾ ਅਹਿਸਾਸ ਜ਼ਰੂਰ ਹੈ। ਇਸੇ ਕਾਰਨ "ਮਰਨ ਵਾਲੇ" ਨਾਮੀਂ ਕਵਿਤਾ ਲਿਖ ਹੋ ਗਈ ਜੋ ਕਵਿ-ਸੰਗ੍ਰਹਿ ਵਿਚ ਅਪਵਾਦ ਹੈ। ਇਸਦੇ ਬਾਵਜੂਦ ਜਾਂ ਕਾਰਨ ਇਹ ਸੰਗ੍ਰਹਿ ਵਿਚਲੀਆਂ ਵਧੀਆ ਕਵਿਤਾਵਾਂ ਵਿਚੋਂ ਇਕ ਹੈ। ਏਥੇ ਇਹ ਕਹਿਣ ਤੋਂ ਵੀ ਸੰਕੋਚ ਨਹੀਂ ਹੋ ਸਕਦਾਕਿ ਇਸ ਦ੍ਰਿਸ਼ਟੀ ਨੂੰ ਬੜ੍ਹਾਵਾ ਦੇਣ ਲਈ ਵੱਖਰੀ ਤਰ੍ਹਾਂ ਦੀ ਵਿਧਾ-ਵਿਧੀ ਅਤੇ ਸ਼ੈਲੀ ਦਾ ਨਿਰਮਾਣ ਅਨਿਵਾਰੀ ਸੀ। ਉਸਦੀ ਰੂਪ-ਰੇਖਾ ਕਿਸ ਪ੍ਰਕਾਰ ਦੀ ਹੋਣੀ ਸੀ, ਇਸਦੀ ਚਰਚਾ ਕਿਸੇ ਹੋਰ ਪ੍ਰਸੰਗ ਲਈ ਰਾਖਵੀਂ ਹੋ ਸਕਦੀ ਹੈ।

ਕਿਉਂਕਿ ਵਕਤਾ ਨੇ ਮ੍ਰਿਤੂ ਨੂੰ ਨਾਸ਼ਵਾਨਤਾ ਦੇ ਰੂਪ ਵਿਚ ਹੀ ਵਧੇਰੇ ਕਰਕੇ ਚਿਤਰਿਆ ਹੈ ਇਸ ਲਈ ਇਨ੍ਹਾਂ ਕਵਿਤਾਵਾਂ ਦਾ ਪ੍ਰਵਚਨ ਆਕ੍ਰੋਸ਼ ਨਾਲ ਓਤ ਪੋਤ ਹੋ ਜਾਂਦਾ ਹੈ। ਜਿੱਥੇ ਇਸ ਵਿਚ ਹਸਦ ਦਾ ਵਾਸਾ ਹੈ ਉਥੇ ਇਸਦਾ ਲਹਿਜਾ ਕਿਤੇ ਰੋਣ ਅਤੇ ਕਿਤੇ ਪੁਕਾਰ ਵਿਚ ਢਲਦਾ ਲਗਦਾ ਹੈ। ਕਿਤੇ ਮਿਹਣਿਆਂ ਅਤੇ ਖਦਸ਼ਿਆਂ ਨੂੰ ਵੀ ਹਾਜ਼ਰੀ ਲੁਆਉਣ ਦਾ ਅਵਸਰ ਮਿਲ ਜਾਂਦਾ ਹੈ। ਕਿਤੇ ਸਵੈ ਪੜਚੋਲ ਅਤੇ ਆਤਮ-ਗਿਲਾਨੀ ਦੀ ਸੁਰ ਬੁਲੰਦ ਹੋਣ ਲੱਗ ਪੈਂਦੀ ਹੈ। ਫਲ ਸਰੂਪ ਖਿਆਲਾਂ ਅਤੇ ਸੰਕਲਪਾਂ ਦੇ ਅਨੇਕ ਜੁੱਟ ਬਣ ਜਾਂਦੇ ਹਨ। ਜੋੜ ਤੋੜ, ਉਰਵਾਰ ਪਾਰ, ਕੱਚ ਸੱਚ, ਆਉਣ ਜਾਣ ਆਦਿ, ਜੋ ਗਿਣਤੀ ਵਿਚ ਵਧਦੇ ਹੀ ਜਾਂਦੇ ਹਨ। ਵਕਤਾ ਦੇ ਗਿਆਨਵਾਨ ਹੋਣ ਦਾ ਇਹ ਫਲ ਹੈ। ਉਸਦੇ ਇਕਰਾਰ, ਆਵੇਸ਼. ਪ੍ਰਗਟਾਅ, ਟੇਕ, ਸੰਚਾਰ ਅਤੇ ਸੂਹਜ ਦਾ ਮਾਧਿਅਮ ਹੀ ਆਕ੍ਰੋਸ਼ ਬਣ ਜਾਂਦਾ ਹੈ। ਤਾਹੀਉਂ ਤਾਂ ਨਿਚਲੀ ਕਵਿਤਾ ਲਿਖੇ ਜਾਣੋਂ ਟਲ ਨਹੀਂ ਸਕੀ:

ਜਾਣਦੈਂ ਆਕ੍ਰੋਸ਼ ਮੇਰੇ ਦਾ ਕੋਈ ਮਤਲਬ ਨਹੀਂ
ਏਸ ਤੋਂ ਵੱਧ ਮੇਰੀ ਸਮੁੱਥਾ 'ਚ ਜਿਹੜਾ ਰੱਬ ਨਹੀਂ
ਹੋਰ ਕੋਈ ਲੱਭਣਾ ਜੋ ਮੈਨੂੰ ਏਥੇ ਲਭ ਨਹੀਂ
ਇਹ ਰਿਹਾ ਆਕ੍ਰੋਸ਼ ਕਾਹਨੂੰ ਇਹ ਮੇਰਾ ਆਵੇਸ਼ ਹੈ
ਇਹੀ ਮੇਰਾ ਦੇਸ਼ ਹੈ ਤੇ ਇਹ ਮੇਰਾ ਪ੍ਰਦੇਸ ਹੈ
ਜਾਂ ਬੇਗਾਨੇ ਨਿੱਜ ਮੇਰੇ ਦਾ ਰਿਹਾ ਜੋ ਵੇਸ ਹੈ
ਇਹ ਰਿਹਾ ਆਕ੍ਰੋਸ਼ ਕਾਹਨੂੰ ਇਹ ਮੇਰਾ ਸੰਚਾਰ ਹੈ
ਹਾ' ਦਾ ਨਾਅਰਾ ਆਪ ਮੇਰੇ 'ਤੇ ਜਿਵੇਂ ਅਸਵਾਰ ਹੈ
ਜਾਂ ਦਰਿਦ੍ਰ ਦਾ ਕਿਵੇਂ ਦਾ ਲੱਗਿਆ ਦਰਬਾਰ ਹੈ

ਇਹ ਨਹੀਂ ਆਕ੍ਰੋਸ਼ ਮੇਰਾ ਇਹ ਮੇਰਾ ਇਕਰਾਰ ਹੈ
ਤਨਦੇਹੀ ਨਾ' ਕੱਢਿਆ ਮੈਂ ਆਪਣਾ ਅਖਬਾਰ ਹੈ
ਭੁੱਲ ਦੇ ਜਿੱਕਣ ਸਰੋਤੇ ਨਾਲ ਹੀ ਇਸਰਾਰ ਹੈ

ਆਕ੍ਰੋਸ਼ ਦੀ ਹੈ ਸੂਹਜ ਮੇਰੀ ਇਹੀ ਮੇਰਾ ਰੂਪ ਹੈ
ਹਾਰਨਾ ਕੀ ਜਿੱਤਣਾ ਆਕ੍ਰੋਸ਼ ਦਾ ਹੀ ਜੂਪ ਹੈ

ਦਰਅਸਲ ਇਸ ਕਵਿਤਾ ਵਿਚ ਸੰਗ੍ਰਹਿ ਦੀਆਂ ਬਾਕੀ ਕਵਿਤਾਵਾਂ ਦਾ ਭੇਦ ਛੁਪਿਆ ਹੋਇਆ ਹੈ। ਵਿਧਾ-ਵਿਧੀ ਪੱਖੋਂ ਤਾਂ ਬਹੁਤੀਆਂ ਇਸ ਵਾਂਗ ਹਨ: ਤਿੰਨ ਤਿੰਨ ਸਤਰਾਂ ਦੇ ਚਾਰ ਜੁੱਟ ਜੋ ਆਖਰ ਵਿਚ ਦੋ ਸਤਰਾਂ ਦੇ ਜੁੱਟ ਨਾਲ ਸਮਾਪਤ ਹੋ ਜਾਂਦੀਆਂ ਹਨ। ਵਿਧਾ-ਵਿਧੀ ਪੱਖੋਂ ਇਹ ਅੰਗਰੇਜ਼ੀ ਵਿਚ ਵਧੇਰੇ ਰਚੇ ਗਏ ਸੌਨਿਟਾਂ ਸਮਾਨ ਹਨ। ਅੰਗਰੇਜ਼ੀ ਵਿਚ ਪ੍ਰਵਾਨ ਚੜ੍ਹੇ ਇਸ ਪ੍ਰਯਾਸ ਨਾਲ ਸੌਨਿਟ ਵਿਚ ਲਚਕ ਆਈ ਸੀ। ਅਤਾਲਵੀ ਵਿਚ ਜੋ ਭਾਰੂ ਕਥਨ ਕਬਜ਼ਾ ਜਮਾਈ ਬੈਠੇ ਸਨ,ਉਨ੍ਹਾਂ ਤੋਂ ਸੁਰਖ਼ਰੂ ਹੋਇਆ ਗਿਆ ਸੀ। ਕੀ ਇਸ ਤਰ੍ਹਾਂ ਦਾ ਗੁਣ ਸੁਰਜੀਤ ਹਾਂਸ ਦੇ ਪ੍ਰਯਤਨ ਸਦਕਾ,ਇਸ ਸੰਗ੍ਰਹਿ ਦੀਆਂ ਕਵਿਤਾਵਾਂ ਵਿਚ ਵੀ ਪ੍ਰਵੇਸ਼ ਕਰ ਜਾਂਦਾ ਹੈ,ਕਹਿਣਾ ਔਖਾ ਹੈ। ਪਰ ਪੰਜਾਬੀ ਵਿਚ ਇਸਦਾ ਸੁਆਗਤ ਕਰਨਾ ਵੀ ਬਣਦਾ ਹੈ ਜਿੱਥੇ ਸਥਿਤੀ ਗ਼ਜ਼ਲ ਤੋਂ ਬਿਨਾਂ ਹਰੇਕ ਵਿਧਾ-ਵਿਧੀ ਨਾਲ ਜਾਣ ਪਛਾਣ ਤਕ ਖਤਮ ਹੈ।

-ਤੇਜਵੰਤ ਸਿੰਘ ਗਿੱਲ

## ਸਾਊਥਾਲ (ਹਰਜੀਤ ਅਟਵਾਲ)

ਹਰਜੀਤ ਅਟਵਾਲ ਦਾ ਇਹ ਨਵਾਂ ਨਾਵਲ ਦਰਅਸਲ ਸਾਊਥਾਲ ਦੇ ਬਹਾਨੇ ਪਰਵਾਸੀਆਂ ਬਾਰੇ ਕੀਤੀਆਂ ਗੱਲਾਂ ਹਨ। ਪਰਵਾਸ ਦੀ ਇਸ ਪਰਵਾਜ਼ ਨਾਲ ਇਨ੍ਹਾਂ ਪੰਜਾਬੀਆਂ ਲਈ ਸ਼ੈਅ ਦਿਸ਼ਾਵਾਂ ਖੁੱਲ੍ਹਣੀਆਂ ਸਨ ਪਰ ਕੁਤਰੇ ਪਰਾਂ ਵਾਲੀ ਇਹ ਪਰਵਾਜ਼ ਫੜਫੜਾ ਕੇ ਰਹਿ ਜਾਂਦੀ ਹੈ। ਨਾਵਲ ਇੱਜ਼ਤ ਖ਼ਾਤਰ ਕਤਲ ਹੋਈ ਕੁੜੀ ਨਾਲ ਹਮਦਰਦੀ ਪ੍ਰਗਟਾਉਂਦੇ ਪਾਤਰ ਦੀ ਮਾਨਸਿਕ ਉਥਲ-ਪੁਥਲ ਨਾਲ ਸ਼ੁਰੂ ਹੁੰਦਾ ਹੈ ਅਤੇ ਇਸ ਦਾ ਅੰਤ ਇਕ ਨਹੀਂ, ਦੋ ਦੋ ਕੁੜੀਆਂ ਪਿੱਛੇ ਮਾਪਿਆਂ ਵੱਲੋਂ ਪਾਏ/ਪਏ ਕਾਤਲੀ ਟੋਲਿਆਂ ਦੇ ਖ਼ਦਸੇ ਨਾਲ ਹੁੰਦਾ ਹੈ। ਪਰਵਾਸੀਆਂ ਦੀ ਇਸ ਦਰਦ ਕਹਾਣੀ ਨੇ ਬਾਬੇ ਨਾਨਕ ਦੀ 'ਉੱਜੜ ਜਾਣ ਵਾਲੀ' ਅਸ਼ੀਰਵਾਦ ਅਤੇ ਸੂਖ਼ਮ ਤੇ ਸਿਰੇ ਦੇ ਕਥਾਕਾਰ ਕੁਲਵੰਤ ਵਿਰਕ ਦੀ ਕਹਾਣੀ 'ਪਲਟਾ' ਵਿਚ ਪੇਸ਼ ਸੱਚ ਨੂੰ ਵੀ ਝੂਠੇ ਪਾ ਦਿੱਤਾ ਹੈ। ਉੱਜੜੇ ਬੰਦੇ ਨੇ ਤਾਂ ਅਕਲਾਂ ਵੰਡਣੀਆਂ ਸਨ ਕਿਉਂ ਜੋ ਉਸ ਦਾ ਦਾਇਰਾ ਵਸੀਹ ਹੋਣਾ ਸੀ ਪਰ ਪਰਵਾਸ ਇਸ ਦਾ ਅਪਵਾਦ ਬਣ ਗਿਆ ਹੈ। ਅੰਤਰ-ਧਾਰਮਿਕ ਪਿਆਰ ਵੱਲ ਦੁਸ਼ਮਣੀ ਦਾ ਕਾਰਨ ਭਾਵੇਂ ਨਾਵਲ ਵਿਚ ਆਈ ਚਰਚਾ ਮੁਤਾਬਕ ਪ੍ਰਤਾਪ ਖਹਿਰੇ ਦੇ ਕੇਸਰੀ ਅਤੇ ਚੌਧਰੀ ਮੁਸ਼ਤਾਕ ਅਲੀ ਦੇ ਹਰੇ ਰੰਗ ਦੇ ਰੈਸਟੋਰੈਂਟ ਭਾਵ ਕੁੱਝ ਲੋਕਾਂ ਵੱਲੋਂ ਆਪਣੇ ਮੁਫ਼ਾਦਾਂ ਲਈ ਕੀਤੀ ਸਿਆਸਤ ਹੈ ਪਰ ਪਰਵਾਸੀਆਂ ਦੀਆਂ ਜਗੀਰੂ ਰੂਹਾਂ ਅਤਿ ਆਧੁਨਿਕ ਮਾਹੌਲ ਵਿਚ ਵੀ ਨਾਲ ਨਾਲ ਪ੍ਰੇਤ ਬਣ ਕੇ ਘੁੰਮਦੀਆਂ ਹਨ। ਇਨ੍ਹਾਂ ਹਾਲਾਤ ਵਿਚ ਵਿਚਰਦਾ ਇਕ ਪਾਤਰ ਪ੍ਰਦੁੱਮਣ ਸਿੰਘ ਪੰਜਾਬ (ਜਿਥੇ ਖ਼ਾਲਿਸਤਾਨੀ ਗੋਲੀ ਦੇ ਜ਼ੋਰ ਮਨਮਾਨੀਆਂ ਕਰ ਰਹੇ ਹਨ), ਦੇ ਹਾਲਾਤ ਤੋਂ ਡਰਿਆ ਵਾਪਸ ਇੰਗਲੈਂਡ ਜਾ ਡੇਰੇ ਲਾਉਂਦਾ ਹੈ। ਕੈਨੇਡਾ ਵਸਦੇ ਲੇਖਕ ਜਰਨੈਲ ਸੇਖਾ ਨੇ ਕੁੱਝ ਸਾਲ ਪਹਿਲਾਂ ਲਿਖੇ ਨਾਵਲ 'ਭਗੌੜਾ' ਵਿਚ ਆਪਣਾ ਪਿਆਰ ਛੱਡ ਕੇ ਅਤੇ ਡਰ ਕੇ ਪਰਵਾਸੀ ਹੋ ਗਏ ਨਾਇਕ ਲਈ ਭਗੌੜਾ ਸ਼ਬਦ ਵਰਤਿਆ ਸੀ। 'ਸਾਊਥਾਲ' ਵਿਚ ਵੀ ਜਦੋਂ ਸੁੱਖੀ ਦਾ ਪਿਓ ਤਲਵਾਰ ਕੱਢ ਲਿਆਉਂਦਾ ਹੈ ਤਾਂ ਉਸ ਦਾ ਮਿੱਤਰ ਹੁਸੈਨ, ਸੁੱਖੀ ਉੱਤੇ ਪਈ ਇਸ ਭੀੜ ਨਾਲ ਆਢਾ ਲਾਉਣ ਦੀ ਥਾਂ ਭਗੌੜਾ ਬਣਦਾ ਹੈ। ਕਹਿਰ ਦੀ ਗੱਲ ਇਹ ਕਿ ਸਭ ਦੇ ਸਾਹਵੇਂ ਵੱਢੀ ਇਸ ਕੁੜੀ ਦੇ ਕਤਲ ਨੂੰ ਸਮੁੱਚਾ ਭਾਈਚਾਰਾ ਜਾਇਜ਼ ਵੀ ਠਹਿਰਾਉਂਦਾ ਹੈ। ਹਰ ਐਤਵਾਰ ਗੁਰੂਘਰ ਹਾਜ਼ਰੀ ਲੁਆਉਣ ਵਾਲੇ ਲੋਕ ਬਾਬੇ ਨਾਨਕ ਦੀ ਉਜੜਨ ਦੀ ਆਸ਼ੀਰਵਾਦ ਦਾ ਇਹ ਸਿਲਾ ਚੁਕਾਉਂਦੇ ਹਨ!

ਇਹ ਇਕੱਲੀ ਪਿਆਰ ਦੇ ਰਿਸ਼ਤਿਆਂ ਦੀ ਹੀ ਗੱਲ ਨਹੀਂ, ਸਿਆਸਤ ਤੋਂ ਲੈ ਕੇ ਜ਼ਿੰਦਗੀ ਦੇ ਹਰ ਪਹਿਲੂ ਬਾਰੇ ਇਨ੍ਹਾਂ ਲੋਕਾਂ ਦੀ ਪਹੁੰਚ ਪਰਵਾਸ ਵਾਲੀ ਨਹੀਂ, ਪੰਜਾਬ ਵਾਲੀ ਹੈ। ਹੱਡਾਂ ਵਿਚ ਡੂੰਘੀ ਉੱਤਰੀ ਪੰਜਾਬ ਵਾਲੀ ਧੁੰਦ ਆਖ਼ਰਕਾਰ ਉਨ੍ਹਾਂ ਨੂੰ ਕਿਸੇ ਪਾਸੇ ਜੋਗਾ ਨਹੀਂ ਛੱਡਦੀ। ਆਪਣੀ ਧੀ ਦਾ ਲਹੂ ਡੋਲ੍ਹ ਕੇ ਸਾਧੂ ਸਿੰਘ ਜੇਲ੍ਹ ਜਾ ਬੈਠਦਾ ਹੈ। ਪ੍ਰਦੁੱਮਣ ਸਿੰਘ ਅਤੇ ਪਾਲਾ ਸਿੰਘ ਵੀ ਇਸੇ ਰਾਹ ਲੰਘਣ ਲਈ ਤਿਆਰ ਬਰ ਤਿਆਰ ਹਨ। ਫ਼ਰਾਡ ਕਰਨ ਪਿਛੋਂ ਬਲਕਾਰ ਸਿੰਘ ਰਾਏ ਉਰਫ਼ ਕਾਰੇ ਨੂੰ ਪੁਲੀਸ ਤੋਂ ਬਚਣ ਲਈ ਆਪਣਾ ਘਰ ਤੱਕ ਛੱਡਣਾ ਪੈਂਦਾ ਹੈ। ਖ਼ਾਲਿਸਤਾਨੀ ਲਹਿਰ ਦੀ ਚੜ੍ਹਤ ਅਤੇ ਖ਼ਾਲਿਸਤਾਨੀਆਂ ਦੀਆਂ ਮਨਮਾਨੀਆਂ ਤੋਂ ਡਰਦੇ ਲੋਕ ਘਰੇ ਦੁਬਕ ਜਾਂਦੇ ਹਨ। ਬਹੁਤ ਹਿਸਾਬ-ਕਿਤਾਬ, ਬਹੁਤ ਗਿਣਤੀ-ਮਿਣਤੀ ਨਾਲ ਬੋਲਦੇ ਹਨ ਪਰ ਇਹ ਲਹਿਰ ਮੱਠੀ ਪੈਣ ਪਿੱਛੋਂ ਸੁੱਖ ਦਾ ਸਾਹ ਲੈਂਦੇ ਹਨ ਅਤੇ ਮੁੜ ਗੁਰੂਘਰ ਅਤੇ ਧਰਮ ਨਾਲ ਜੁੜਨ ਲਗਦੇ ਹਨ। ਅਸਲ ਵਿਚ ਕਿਸੇ ਨੂੰ ਖ਼ਾਲਿਸਤਾਨ ਨਹੀਂ ਚਾਹੀਦਾ। ਕੁੱਝ ਲੋਕਾਂ ਦੀਆਂ ਗਰਜਾਂ ਅਜਿਹੇ ਢੋਲ ਵਜਾਈ ਰੱਖਦੀਆਂ ਹਨ। ਖ਼ਾਲਿਸਤਾਨ ਦੇ ਪੱਖ ਵਿਚ ਖੜ੍ਹੇ 'ਵਾਸ ਆਵਾਸ' ਦੇ ਸੰਪਾਦਕ ਗਿਆਨ ਇੰਦਰ ਨੂੰ ਵੀ ਖ਼ਾਲਿਸਤਾਨ ਨਹੀਂ ਚਾਹੀਦਾ ਪਰ ਉਹ ਕਰੇ ਤਾਂ ਕੀ ਕਰੇ। ਉਸ ਦਾ ਸਾਰਾ ਕਾਰੋਬਾਰ ਖ਼ਾਲਿਸਤਾਨ ਨਾਲ ਗੜੁੱਚ ਖ਼ਬਰਾਂ-ਲੇਖਾਂ ਨਾਲ ਜੁੜਿਆ ਹੋਇਆ ਹੈ। ਫ਼ਿਰ ਇਕ ਦਿਨ ਗਿਆਨ ਇੰਦਰ ਦੇ ਕਤਲ ਦੀ ਖ਼ਬਰ ਆ ਜਾਂਦੀ ਹੈ। ਲੇਖਕ ਬੇਸ਼ੱਕ ਕਾਤਲਾਂ ਦੀ ਪਛਾਣ ਨਹੀਂ ਦੱਸਦਾ ਪਰ ਬਾਬੇ ਨਾਨਕ ਦੀ ਗੋਸਟਿ ਰਚਾਉਣ ਅਤੇ ਗੱਲ ਕਰਨ ਦੀ ਪਿਰਤ ਛੱਡ ਕੇ ਗੋਲੀਆਂ ਦਾ ਮੀਂਹ ਵਰ੍ਹਾਉਣ ਵਾਲੇ ਖ਼ਾਲਿਸਤਾਨੀ ਬਾਬਿਆਂ ਤੋਂ ਇਸ ਤੋਂ ਵੱਧ ਆਸ ਕੀਤੀ ਵੀ ਨਹੀਂ ਸੀ ਜਾ ਸਕਦੀ।

ਵੀਹਵੀਂ ਸਦੀ ਵਿਚ ਪੰਜਾਬੀ ਪਰਦੇਸੀਆਂ ਉੱਤੇ ਜਿਨ੍ਹਾਂ ਦੋ ਲਹਿਰਾਂ ਦਾ ਬਹੁਤ ਅਸਰ ਪਿਆ, ਉਨ੍ਹਾਂ ਵਿਚੋਂ ਇਕ ਖ਼ਾਲਿਸਤਾਨੀ ਲਹਿਰ ਸੀ। ਇਸ ਤੋਂ ਪਹਿਲਾਂ ਗ਼ਦਰ ਲਹਿਰ ਦਾ ਨਾਂ ਆਉਂਦਾ ਹੈ। ਉਂਝ, ਦੋਹਾਂ ਵਿਚਕਾਰ ਜ਼ਮੀਨ ਅਸਮਾਨ ਦਾ ਫ਼ਰਕ ਹੈ। ਗ਼ਦਰੀਆਂ ਨੇ ਜੰਗ ਦੀ ਤਿਆਰੀ ਲਈ ਦੇਸ ਵੱਲ ਚਾਲੇ ਪਾਏ। ਨਿਸ਼ਾਨਾ ਦੇਸ਼ ਵਿਚ ਅੰਗਰੇਜ਼ ਹਾਕਮਾਂ ਨੂੰ ਖਦੇੜਨਾ ਅਤੇ ਆਪਣਾ ਰਾਜ ਕਾਇਮ ਕਰਨਾ ਸੀ। ਇਨ੍ਹਾਂ ਜੁਝਾਰੂ ਸ਼ਖ਼ਸਾਂ ਨੇ ਇਤਿਹਾਸ ਦੇ ਵਰਕੇ ਉੱਤੇ ਆਪਣੇ ਲਹੂ ਨਾਲ ਹਰਫ਼ ਲਿਖੇ। ਖ਼ਾਲਿਸਤਾਨੀਆਂ ਨੇ ਪਰਦੇਸ ਵਿਚ ਹੱਟੀਆਂ ਪਾ ਲਈਆਂ ਜਿਸ ਤਰ੍ਹਾਂ ਲੇਖਕ ਨੇ ਬਿਆਨ ਕੀਤਾ ਹੀ ਹੈ। ਇਹ ਅਸਲ ਵਿਚ ਵਿਚਾਰਧਾਰਾ ਦੇ ਫ਼ਰਕ ਦਾ ਹੀ ਕੋਈ ਨਮੂਨਾ ਹੈ। ਨਾਵਲ ਵਿਚ ਕਾਮਰੇਡ ਇਕਬਾਲ ਨਾਮੀ ਪਾਤਰ ਨੂੰ ਪੜ੍ਹਿਆਂ ਇਹ ਗੱਲਾਂ ਸਾਫ਼ ਹੁੰਦੀਆਂ ਹਨ। ਇਹੀ ਅਕਸ ਜਗਮੋਹਣ ਅਤੇ ਗਰੇਵਾਲ ਦੀ ਪਾਤਰ ਉਸਾਰੀ ਵਿਚੋਂ ਝਲਕਾਰੇ ਮਾਰਦਾ ਹੈ। ਬਾਕੀ ਪਾਤਰ ਪੰਜਾਬੀਆਂ ਦੀ 'ਸ਼ਾਨ' ਦੇ ਹੀ ਦੀਦਾਰ ਕਰਾਉਂਦੇ ਹਨ। ਵੱਖ ਵੱਖ ਸਮਿਆਂ ਦੌਰਾਨ ਵੱਖ ਵੱਖ ਸਮਾਜ ਨਵੇਂ ਮਨੁੱਖ ਦੀ ਸਿਰਜਣਾ ਲਈ ਅਹੁਲਦੇ ਰਹੇ ਹਨ। ਪੱਛਮ ਵਾਲਿਆਂ ਨੇ ਕਈ ਪੜਾਵਾਂ ਵਿਚੋਂ ਲੰਘਦਿਆਂ ਅਜਿਹਾ ਢਾਂਚਾ ਉਸਾਰ ਲਿਆ ਹੈ ਜਿਸ ਵਿਚ ਈਮਾਨਦਾਰੀ ਖ਼ਾਸ ਪੱਖ ਹੈ ਪਰ ਪੂਰਬ ਦੀ 'ਅਮੀਰ ਰਵਾਇਤ' ਵਾਲਿਆਂ ਨੇ ਇਸ ਨੂੰ ਵੀ ਗ੍ਰਹਿਣ ਜਾ ਲਾਇਆ ਹੈ। ਚੋਣਾਂ

ਦੌਰਾਨ ਪਾਰਟੀ ਦੀ ਟਿਕਟ ਹਾਸਲ ਕਰਨ ਵਾਲਾ ਬਿਰਤਾਂਤ ਹੌਲ ਪਾਉਣ ਵਾਲਾ ਹੈ। ਸਭ ਤੋਂ ਕਾਬਲ ਉਮੀਦਵਾਰ ਗਰੇਵਾਲ ਨੂੰ ਸਭ ਤੋਂ ਘੱਟ ਵੋਟਾਂ ਮਿਲਦੀਆਂ ਹਨ। ਹਾਲਾਤ ਦਾ ਇਸ ਤੋਂ ਵੱਡਾ ਵਿਅੰਗ ਹੋਰ ਕੀ ਹੋਣਾ ਹੈ ਕਿ ਪਰਦੇਸ ਵਿਚ ਦੇਸੀ ਲੋਕ ਬਣਿਆ ਬਣਾਇਆ ਢਾਂਚਾ ਖ਼ਰਾਬ ਕਰ ਰਹੇ ਹਨ ਅਤੇ ਦੇਸ ਵਿਚ ਚੰਗੇ ਢਾਂਚੇ ਲਈ ਤਿੱਖੀਆਂ ਲੜਾਈਆਂ ਦਰਕਾਰ ਹਨ।

ਔਰਤਾਂ ਨਾਲ ਜ਼ਿਆਦਤੀਆਂ, ਬੱਚਿਆਂ ਨਾਲ ਪਾੜਾ, ਪੈਸੇ ਨੂੰ ਪਹਿਲ, ਪਰਿਵਾਰਾਂ ਵਿਚ ਕਲੇਸ਼, ਪਰਦੇਸ ਪੁੱਜਣ ਦੀ ਲਲ਼ਕ ਵਾਲੀਆਂ ਗੱਲਾਂ ਇਸ ਨਾਵਲ ਵਿਚ ਬਾਖ਼ੂਬ ਬੀੜੀਆਂ ਹੋਈਆਂ ਹਨ। ਘਰੋਂ ਉੱਜੜੀ-ਉੱਖੜੀ ਬੌਬੀ ਨੂੰ ਕਿਸੇ ਘਰ ਢੋਈ ਨਹੀਂ ਮਿਲਦੀ। ਸਿਰੇ ਦੇ ਆਜ਼ਾਦ ਦੇਸ਼ ਵਿਚ ਅਤੇ ਆਰਥਿਕ ਤੌਰ 'ਤੇ ਆਜ਼ਾਦ ਔਰਤ ਦਾ ਇਹ ਹਾਲ ਧੂਹ ਪਾਉਂਦਾ ਹੈ। ਨਾਟਕ ਵਿਚ ਕੰਮ ਕਰਨਾ ਲੋਚਦੀ ਪ੍ਰੀਤੀ ਦਾ ਮੱਚ ਹੀ ਮਰ ਜਾਂਦਾ ਹੈ। ਪਤੀ ਵੱਲੋਂ ਬਾਕਾਇਦਾ ਸਾਜ਼ਿਸ਼ ਤਹਿਤ ਘਰ ਅਤੇ ਬੱਚਿਆਂ ਨਾਲੋਂ ਅਲਹਿਦਾ ਕੀਤੀ ਪ੍ਰੀਤੀ ਦੀ ਹਾਲਤ ਪਾਗਲਾਂ ਵਾਲੀ ਹੋ ਜਾਂਦੀ ਹੈ ਅਤੇ ਇਨ੍ਹਾਂ ਹਾਲਾਤ ਵਿਚ ਹੀ ਉਹ ਆਪਣੇ ਪਤੀ ਦਾ ਕਤਲ ਕਰ ਦਿੰਦੀ ਹੈ। ਅਤਿ ਆਧੁਨਿਕ ਸਮਾਜ ਵਿਚ ਵੀ ਪ੍ਰਦੁੱਮਣ ਸਿੰਘ ਅਤੇ ਪਾਲਾ ਸਿੰਘ ਦੀਆਂ ਧੀਆਂ ਨੂੰ ਪਿਆਰ ਕਰਨ ਦਾ ਹੱਕ ਨਹੀਂ। ਹੋਰ ਤਾਂ ਹੋਰ, ਜਦੋਂ ਪ੍ਰਦੁੱਮਣ ਦਾ ਸਾਥੀ ਤੇ ਰਿਸ਼ਤੇਦਾਰ ਕਾਰਾ ਫ਼ਰਾਡ ਵਿਚ ਫਸ ਜਾਂਦਾ ਹੈ ਤਾਂ ਪ੍ਰਦੁੱਮਣ ਉਸ ਦੀ ਜ਼ਮਾਨਤ ਵਾਲੇ ਬਹੁਤ ਔਖੇ ਹੋ ਕੇ ਜਮ੍ਹਾਂ ਕਰਵਾਉਂਦਾ ਹੈ। ਉਂਝ ਵੀ ਪ੍ਰਦੁੱਮਣ, ਕਾਰੇ ਦੇ ਪਰਿਵਾਰ ਅਤੇ ਹੋਰ ਬਹੁਤੇ ਪਾਤਰਾਂ ਦੀ ਨਿਗ੍ਹਾ ਪੈਸੇ 'ਤੇ ਹੀ ਰਹਿੰਦੀ ਹੈ।

ਇਹ ਸਾਰੀਆਂ ਲੜੀਆਂ ਲੇਖਕ ਨੇ ਵੱਖ ਵੱਖ ਪਾਤਰਾਂ ਰਾਹੀਂ ਜੋੜੀਆਂ ਹਨ। ਘਟਨਾਵਾਂ ਇਸ ਲੜੀ ਨੂੰ ਹੋਰ ਲੰਮਾ ਕਰਦੀਆਂ ਹਨ। ਇਸੇ ਕਰਕੇ ਪਾਤਰਾਂ ਅਤੇ ਘਟਨਾਵਾਂ ਦੇ ਗੇੜ ਵਿਚ ਸਾਊਥਾਲ ਜਿਸ ਦੇ ਨਾਂ 'ਤੇ ਇਸ ਨਾਵਲ ਦਾ ਨਾਮਕਰਨ ਹੋਇਆ ਹੈ, ਬਹੁਤ ਪਿਛੋਕੜ ਵਿਚ ਚਲਾ ਜਾਂਦਾ ਹੈ। ਸਾਊਥਾਲ ਕਿਤੇ ਕਿਤੇ ਝਲਕਾਰੇ ਤਾਂ ਮਾਰਦਾ ਹੈ ਪਰ ਇਹ ਅਸਰ ਛੇਤੀ ਮਰ-ਮੁੱਕ ਜਾਂਦਾ ਹੈ। ਪਾਠਕ ਦੇ ਜ਼ਿਹਨ ਵਿਚ ਸਾਊਥਾਲ ਦਾ ਨਕਸ਼ਾ ਇੰਨਾ ਨਹੀਂ ਬਣਦਾ ਜਿੰਨਾ ਪਾਤਰਾਂ ਦਾ। ਜਿਵੇਂ ਪਹਿਲਾਂ ਕਿਹਾ ਹੈ, ਇਹ ਨਾਵਲ ਅਸਲ ਵਿਚ ਪਰਵਾਸੀਆਂ ਅਤੇ ਪੰਜਾਬ ਦੀ ਕਹਾਣੀ ਹੈ। ਇਸ ਤੋਂ ਵੀ ਵੱਧ ਜੇ ਕਹਿਣਾ ਹੋਵੇ ਤਾਂ ਇਹ ਦੇਸੀ-ਪਰਦੇਸੀ ਪੰਜਾਬੀਆਂ ਦੇ ਸਮਾਜਕ, ਆਰਥਿਕ, ਸਿਆਸੀ, ਸਾਹਿਤਕ, ਧਾਰਮਿਕ ਤਿਗੜਮਾਂ ਦਾ ਚਿੱਠਾ ਹੈ। ਭਗੌੜੇ ਹੋਏ ਇਹ ਬਾਸ਼ਿੰਦੇ ਲਗਾਤਾਰ ਭੱਜ ਰਹੇ ਹਨ। ਗ਼ਦਰ ਮਚਾਉਣ ਦਾ ਹੁਣ ਇਨ੍ਹਾਂ ਨੂੰ ਸ਼ਾਇਦ ਹੀ ਚਿੱਤ-ਚੇਤਾ ਹੋਵੇ ਹਾਲਾਂਕਿ ਗ਼ਦਰ ਦੀ ਲੋੜ ਉਦੋਂ ਨਾਲੋਂ ਵੱਧ ਜਾਪਦੀ ਹੈ। ਖ਼ੈਰ...

ਇਸ ਹਾਲਾਤ ਵਿਚ ਜਗਮੋਹਣ ਵਰਗੇ ਸੰਵੇਦਨਸ਼ੀਲ ਬੰਦੇ ਦਾ ਜੀਣਾ ਔਖਾ ਹੋਇਆ ਰਹਿੰਦਾ ਹੈ। ਇਸ ਬੇਚੈਨ ਪਾਤਰ ਨੂੰ ਇਸ ਨਾਵਲ ਦਾ ਨਾਇਕ ਵੀ ਕਿਹਾ ਜਾ ਸਕਦਾ ਹੈ ਕਿਉਂਕਿ ਉਹ ਨਾਵਲ ਦੀਆਂ ਸਾਰੀਆਂ ਘਟਨਾਵਾਂ ਦਾ ਬਰਾਬਰ ਦਾ ਗਵਾਹ ਤਾਂ ਹੈ ਹੀ, ਗਰੇਵਾਲ ਨਾਲ ਵਿਚਰਦਾ ਅਤੇ ਹੋਰ ਪਾਤਰਾਂ ਨਾਲ ਵਰਤਦਾ ਮਾਨਵੀ ਪੱਖਾਂ ਦਾ ਪੱਲਾ ਘੁੱਟ ਕੇ ਫੜੀ ਰੱਖਦਾ ਹੈ। ਨਾਵਲ ਦਾ ਅਖ਼ੀਰਲਾ ਵਾਕ ਜਿਹੜਾ ਪਰਵਾਸੀਆਂ ਲਈ ਵੱਡਾ ਸਵਾਲ ਵੀ ਹੈ, ਲੇਖਕ ਨੇ ਜਗਮੋਹਣ ਲਈ ਹੀ ਰਾਖਵਾਂ ਰੱਖਿਆ ਹੈ। ਇਹ ਸਵਾਲ ਪਰਵਾਸ ਦੌਰਾਨ ਜੰਮੀ ਪੀੜ੍ਹੀ ਬਾਬਤ ਹੈ। ਇਹ ਵਕਤ ਦਾ ਵਿਅੰਗ ਹੀ ਹੈ ਕਿ ਪਰਵਾਸੀਆਂ ਨੂੰ ਪਹਿਲਾਂ ਪੰਜਾਬ ਦੇ ਹੇਰਵੇ ਨੇ ਮਾਰੀ ਰੱਖਿਆ ਅਤੇ ਫਿਰ ਔਲਾਦ ਦਾ ਝੋਰਾ ਲੱਗ ਗਿਆ। ਦੋਹਾਂ ਵਾਰੀਆਂ ਵੇਲੇ ਉਹ ਪਰਵਾਸ ਚ ਹੁੰਦੇ ਹੋਏ ਵੀ ਪੰਜਾਬ ਵਿਚ ਤੁਰੇ ਫਿਰਦੇ ਹਨ। ਹੋਰ ਮੌਕਿਆਂ ਵੇਲੇ ਵੀ ਉਨ੍ਹਾਂ ਦਾ ਵਿਹਾਰ ਪਰਵਾਸ ਦੀ ਥਾਂ ਪੰਜਾਬ ਵਾਲਾ ਰਹਿੰਦਾ ਹੈ। ਇਹ ਭਾਵੇਂ ਚੋਣ ਲਈ ਟਿਕਟ ਹਾਸਲ ਕਰਨ ਦਾ ਮਸਲਾ ਹੈ ਜਾਂ ਜਾਇਦਾਦ ਦਾ,



ਬੱਚਿਆਂ ਲਈ ਹੋਂਦ ਦਾ ਸਵਾਲ ਹੈ ਜਾਂ ਔਰਤਾਂ ਲਈ ਲੜ ਰਹੀਆਂ ਜਥੇਬੰਦੀਆਂ ਹਨ ਤੇ ਜਾਂ ਪਰਿਵਾਰਕ-ਸਮਾਜਕ ਮਸਲੇ ਹਨ। ਇਨ੍ਹਾਂ ਨੁਕਤਿਆਂ ਅਤੇ ਪੱਖਾਂ ਕਰਕੇ ਪੰਜਾਬੀਆਂ ਦਾ ਪਰਵਾਸ ਅਸਲ ਵਿਚ ਪਰਵਾਜ਼ ਦਾ ਬਹੁਤ ਤਿੱਖੇ ਰੂਪ ਵਿਚ ਨਿਖੇਧ ਹੈ। ਨਾਵਲ ਮੁਤਾਬਕ ਸਾਊਥਾਲ ਵਿਚ ਪੰਜਾਬੀ ਸੱਠਵਿਆਂ ਵਿਚ ਵਸਣੇ ਸ਼ੁਰੂ ਹੋਏ। ਉਦੋਂ ਪਰਵਾਸ ਨਾਲ ਰੋਜ਼ੀ-ਰੋਟੀ ਦਾ ਮਸਲਾ ਜੁੜਿਆ ਸੀ। ਪਰਵਾਸ ਦਾ ਇਹ ਸਿਲਸਿਲਾ ਹੁਣ ਵੀ ਜਾਰੀ ਹੈ ਬਲਕਿ ਪਹਿਲਾਂ ਨਾਲੋਂ ਕਿਤੇ ਵਧੇਰੇ ਤੇ ਵਿਕਰਾਲ ਰੂਪ ਵਿਚ। ਮੀਕੇ ਵਰਗੇ ਜਵਾਨਾਂ ਨੂੰ ਪਤਾ ਨਹੀਂ ਕੀ ਕੀ ਵਗਾਰਾਂ ਕਰਨੀਆਂ ਪੈਂਦੀਆਂ ਹਨ ਅਤੇ ਗ਼ੈਰ-ਕਾਨੂੰਨੀ ਰਹਿ ਰਹੇ ਦੇਬੀ ਜਿਸ ਦੀ ਲੱਤ ਗਲ਼ ਰਹੀ ਹੈ, ਦਵਾਈ ਤੋਂ ਵੀ ਆਹਰੀ ਹੈ।

ਨਾਵਲ ਦੇ ਸ਼ੁਰੂ ਵਿਚ ਹੀ ਜਦੋਂ ਵੀਕ ਐਂਡ ਦੀ ਥਾਂ ਹਫ਼ਤਾਂਤ ਪੜ੍ਹਿਆ ਤਾਂ ਖ਼ੁਸ਼ੀ ਦਾ ਟਿਕਾਣਾ ਨਾ ਰਿਹਾ ਪਰ ਛੇਤੀ ਹੀ ਇਹ ਖ਼ੁਸ਼ੀ ਕਾਫ਼ੂਰ ਹੋ ਗਈ। ਵਿਅਸਤ, ਅਪੇਖਿਆ, ਗਰਵ, ਨਿਪਟਾਉਣਾ, ਕਹਿਲਾਉਂਦਾ, ਹਾਲਾਤਾਂ, ਸਥਿਗਤ, ਪਤਾ ਚੱਲਣਾ, ਰੋਕਿਆ ਕਰਦਾ/ਜਾਇਆ ਕਰਦਾ/ਜਾਗਿਆ ਕਰਦਾ/ਕਰਿਆ ਕਰਦਾ/ਨਿਕਲਿਆ ਕਰਦਾ ਆਦਿ ਸ਼ਬਦ ਸੂਲਾਂ ਵਾਂਗ ਚੁੱਭਦੇ ਹਨ। 'ਪਰਾਂ 'ਤੇ ਪਾਣੀ ਨਾ ਪੈਣ ਦੇਣਾ' ਵਾਲਾ ਮੁਹਾਵਰਾ ਪਤਾ ਨਹੀਂ ਕਦੋਂ ਤੇ ਕਿਵੇਂ 'ਪੈਰਾਂ 'ਤੇ ਪਾਣੀ ਨਾ ਪੈਣ ਦੇਣਾ' ਬਣ ਚੁੱਕਾ ਹੈ। ਭੇਤ ਤੇ ਭੇਦ, ਤੈਅ ਤੇ ਤਹਿ ਵਿਚਕਾਰ ਫ਼ਰਕ ਜੇ ਸਾਨੂੰ ਨਹੀਂ ਪਤਾ ਤਾਂ ਸਾਨੂੰ ਪੰਜਾਬੀ ਵੱਲ ਵੱਧ ਤਵੱਜੋ ਦੇਣੀ ਚਾਹੀਦੀ ਹੈ। ਇਹ ਕੋਈ ਨਾਵਲ ਦੇ ਨੁਕਸ ਨਹੀਂ, ਪੰਜਾਬੀ ਦੀ ਸ਼ਾਨ ਲਈ ਨਿਸ਼ਾਨਦੇਹੀ ਹੀ ਹਨ। ਨਾਵਲ ਦੀ ਖ਼ੂਬਸੂਰਤੀ ਇਹ ਹੈ ਕਿ ਇਸ ਦੇ ਪਾਤਰ ਤੁਹਾਨੂੰ ਨਾਲ ਨਾਲ ਲਈ ਫਿਰਦੇ ਹਨ। ਲਗਦਾ ਹੈ ਕਿ ਤੁਹਾਡੇ ਕੋਲੋਂ ਉੱਠ ਕੇ ਗਿਆ ਕੋਈ ਜਣਾ ਪਾਤਰ ਬਣ ਗਿਆ ਹੈ। ਹਰਜੀਤ ਅਟਵਾਲ ਨੇ ਇਨ੍ਹਾਂ ਪਾਤਰਾਂ ਦੇ ਸਹਾਰੇ ਆਪਣੀਆਂ ਅਤੇ ਪਰਵਾਸ ਦੀਆਂ ਗੱਲਾਂ ਕਰ ਲਈਆਂ ਹਨ।

-ਜਸਬੀਰ

## ਨ੍ਹੇਰੇ ਦੇ ਵਾਸੀ [ਸਰੂਪ ਸਿਆਲਵੀ]

'ਨ੍ਹੇਰੇ ਦੇ ਵਾਸੀ -1' ਅਤੇ 'ਨ੍ਹੇਰੇ ਦੇ ਵਾਸੀ-2' ਕਹਾਣੀਆਂ ਵਿਚ ਪਿੰਡ ਤੋਂ ਸ਼ਹਿਰ ਅਤੇ ਸ਼ਹਿਰ ਤੋਂ ਵਿਦੇਸ਼ ਵਿਚ ਰੂਪਾਂਤਰਤ ਹੁੰਦੇ ਦਲਿਤ ਜੀਵਨ-ਯਥਾਰਥ ਨੂੰ ਪੇਸ਼ ਕੀਤਾ ਗਿਆ ਹੈ। ਪੇਸ਼ ਕੀਤੇ ਗਏ ਅਜਿਹੇ ਯਥਾਰਥ ਨੂੰ ਵਿਚਾਰਨ ਤੋਂ ਪਤਾ ਲਗਦਾ ਹੈ ਕਿ ਦਲਿਤ ਆਪਣੇ ਜੱਦੀ-ਪੁਸ਼ਤੀ ਕਿੱਤੇ (ਮੋਏ ਪਸ਼ੂ ਚੁੱਕ ਕੇ ਉਹਨਾਂ ਦਾ ਕੱਚਾ ਚਮੜਾ ਰੰਗਣ ਤੋਂ ਲੈ ਕੇ ਕਿਸਾਨਾਂ ਦੀ ਸੇਪੀ ਕਰਨ ਤਕ) ਛੱਡਦੇ ਜਾ ਰਹੇ ਹਨ ਅਤੇ ਸ਼ਹਿਰੀ ਤੇ ਪਰਵਾਸੀ ਜੀਵਨ ਹੰਢਾਉਂਦੇ ਹਨ। ਨੌਕਰੀ ਵਰਗੇ ਮੱਧਵਰਗੀ ਕਿੱਤੇ ਅਪਨਾ ਰਹੇ ਹਨ। ਐਪਰ ਸਮਾਜਕ ਤੇ ਸਭਿਆਚਾਰਕ ਸਥਿਤੀਆਂ ਏਨੀਆਂ ਜ਼ੋਰਾਵਰ ਹਨ ਕਿ ਉਹਨਾਂ ਨੂੰ ਫਿਰ ਵੀ ਜਾਤੀ ਆਧਾਰ ਉੱਤੇ ਹਨੇਰੇ ਰੂਪੀ ਅਨਿਆਂ ਨਾਲ ਜੂਝਣਾ ਪੈਂਦਾ ਹੈ। ਇਕ ਕਹਾਣੀਕਾਰ ਦੇ ਤੌਰ ਉੱਤੇ ਸਰੂਪ ਸਿਆਲਵੀ ਵੀ ਅਜਿਹੇ ਹਨੇਰੇ ਨਾਲ ਜੂਝ ਕੇ ਆਪਣੀ ਕਹਾਣੀ ਦੀ ਸਿਰਜਣਾ ਕਰਦਾ ਹੈ। ਅੱਜੋਕੀ ਪੰਜਾਬੀ ਕਹਾਣੀ ਦੇ ਸਿਰਜਣਾਤਮਕ ਇਤਿਹਾਸ ਵਿਚ ਆਪਣੀ ਭਰਵੀਂ ਹਾਜ਼ਰੀ ਲਗਵਾ ਚੁੱਕੇ ਇਸ ਕਹਾਣੀਕਾਰ ਦਾ ਦੂਸਰਾ ਕਹਾਣੀ ਸੰਗ੍ਰਹਿ 'ਨ੍ਹੇਰੇ ਦੇ ਵਾਸੀ' (ਮੁੱਲ 140 ਰੁਪਏ, ਪੰਨੇ 136, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ) ਇਸੇ ਵਰ੍ਹੇ ਛਪ ਕੇ ਪਾਠਕਾਂ ਸਾਹਵੇਂ ਆਇਆ ਹੈ।

ਇਸ ਸੰਗ੍ਰਹਿ ਦੀ ਪ੍ਰਵੇਸ਼ਿਕਾ ਵਜੋਂ ਲਿਖੇ 'ਨ੍ਹੇਰੇ ਦੇ ਵਾਸੀਆਂ ਦਾ ਸੱਚ' ਨਾਮੀ ਸਿਰਲੇਖ ਵਾਲੇ ਨਿਬੰਧ ਵਿਚ ਦਰਜ ਕਹਾਣੀਕਾਰ ਦੀਆਂ ਇਹਨਾਂ ਸਤਰਾਂ ਨੂੰ ਵਿਚਾਰਨਾ ਯੋਗ ਹੋਵੇਗਾ, "ਮੇਰਾ ਪਹਿਲਾ ਕਹਾਣੀ ਸੰਗ੍ਰਹਿ 'ਪਿੰਡ ਅਜੇ ਜਿਉਂਦਾ ਹੈ' 2001 ਵਿਚ ਛਪਿਆ। ਉਸ ਵੇਲੇ ਆਪਣੇ ਪਿੰਡ ਵਿਚ ਮੈਨੂੰ ਨੀਵਾਂ ਦਿਖਾਉਣ ਲਈ ਪਿੰਡ ਦੀ ਪੰਚੈਤ ਨੇ ਮੇਰੇ ਘਰ ਅੱਗੇ ਦੀ ਜਾਂਦੀ ਵਿੰਗੀ ਸਿੱਧੀ ਗਲੀ

ਦੇ ਝਗੜੇ ਵਿਚ ਉਲਝਾ ਲਿਆ। ਜਿੱਥੇ ਇਸ ਕੇਸ ਵਿਚ ਮੇਰਾ ਧਨ ਬਰਬਾਦ ਹੋਇਆ ਉਥੇ ਮੈਨੂੰ ਅਤਿਅੰਤ ਮਾਨਸਿਕ ਪਰੇਸ਼ਾਨੀ, ਡਿਪਰੈਸ਼ਨ ਵਿਚੋਂ ਲੰਘਣਾ ਪਿਆ। ਸੰਨ 2004 ਵਿਚ ਮੁੜ ਲਿਖਣਾ ਸ਼ੁਰੂ ਕੀਤਾ। ...'ਵਿੰਗੀ ਸਿੱਧੀ ਗਲੀ' ਦੇ ਝਗੜੇ ਦਾ ਵਿਸ਼ਾ ਮੇਰੀ ਹਰ ਕਹਾਣੀ ਵਿਚ ਵਿੰਗੇ ਟੇਢੇ ਰੂਪ ਵਿਚ ਆਉਣ ਲੱਗ ਪਿਆ।"

'ਨੇੜੇ ਦੇ ਵਾਸੀ' ਸੰਗ੍ਰਹਿ ਵਿਚ ਸਰੂਪ ਸਿਆਲਵੀ ਦੇ ਵਿਅਕਤੀ-ਆਪੇ ਦਾ ਸਮਾਜਕ ਸੰਦਰਭ ਵਿਚ ਵੱਡਾ ਹੋਇਆ ਗਲਪੀ ਪਰਛਾਵਾਂ ਵੇਖਣ ਨੂੰ ਮਿਲਦਾ ਹੈ। ਉਹ ਕਹਾਣੀ ਲਿਖਣ ਲਈ ਆਪਣੀ ਬੌਧਿਕਤਾ ਦਾ ਇਸਤੇਮਾਲ ਇੰਝ ਕਰਦਾ ਹੈ ਕਿ ਕਹਾਣੀ ਵਿਚ ਜੜਿਆ 'ਤੱਥ', ਤੱਥ ਨਾ ਰਹਿ ਕੇ ਗਲਪ ਦੇ ਘੇਰੇ ਦੀ ਅਜਿਹੀ ਵਸਤੂ ਬਣ ਜਾਂਦਾ ਹੈ ਜਿਸ ਦਾ ਮੰਤਵ ਦਲਿਤ ਸਮਾਜ ਦੀ ਇਤਿਹਾਸਕ ਜਾਣਕਾਰੀ ਦੇਣ ਦੇ ਨਾਲ ਨਾਲ ਉਸਦੀ ਵਰਤਮਾਨ ਸਥਿਤੀ ਦੇ ਜ਼ਿਕਰਯੋਗ ਪਹਿਲੂਆਂ ਨੂੰ ਵੀ ਉਭਾਰਨਾ ਹੋਵੇ। ਮਿਸਾਲ ਵਜੋਂ 'ਰੱਜਤਨਾਮੀਏ' ਕਹਾਣੀ ਦੇ ਗਲਪੀ ਵਿਸਤਾਰ ਦਾ ਮੂਲ ਤੱਥ ਜਰਨੈਲ ਸਿੰਘ ਨਾਮੀ ਪਾਤਰ ਵੱਲੋਂ ਆਪਣੇ ਦਾਦੇ ਯਾਨੀ ਜ਼ੈਲਦਾਰ ਸੂਬਾ ਸਿੰਘ ਦੀ ਬਹੀ ਵਿਚੋਂ ਪਿੰਡ ਦੀ ਸਾਂਝੀ ਮੀਟਿੰਗ ਵਿਚ ਪੜ੍ਹ ਕੇ ਸੁਣਾਏ ਜਾਂਦੇ ਇਹਨਾਂ ਬੋਲਾਂ ਵਿਚ ਮੌਜੂਦ ਹੈ: "ਅੰਬੇਡਕਰ ਨੇ 1952 ਵਿਚ ਰਾਜ ਸਭਾ ਵਿਚ ਬਿਆਨ ਦਿੱਤਾ ਸੀ ਕਿ ਪੰਜਾਬ ਵਿਚ ਅਛੂਤਾਂ ਦੇ ਨਾਂ ਜ਼ਮੀਨ ਦੀ ਰਜਿਸਟਰੀ ਨਹੀਂ ਹੋ ਸਕਦੀ...ਦਾ ਲੈਂਡ ਐਲਾਈਨੇਸ਼ਨ ਐਕਟ ਆਫ ਪੰਜਾਬ 1901 ਅਨੁਸਾਰ 12 ਜਾਤਾਂ ਮੌਰੂਸੀ ਹਨ ਤੇ ਬਾਕੀ ਸਾਰੀਆਂ...ਜਾਤਾਂ ਗ਼ੈਰ ਮੌਰੂਸੀ ਹਨ।...ਅੰਗਰੇਜ਼ਾਂ ਨੇ ਜ਼ਿਮੀਦਾਰਾਂ ਨੂੰ ਇਹ ਇਨਾਮ 1857 ਵਿਚ ਬਗ਼ਾਵਤ ਦਬਾਉਣ ਵਿਚ ਉਹਨਾਂ ਦੀ ਸਹਾਇਤਾ ਕਰਨ ਲਈ ਦਿੱਤਾ ਸੀ। ਰਾਜ ਦੀ ਸਾਰੀ ਜ਼ਮੀਨ ਦੇ ਮਾਲਕ...ਰਜਵਾੜੇ ਤੇ ਵੱਡੇ ਜਾਗੀਰਦਾਰ ਹੁੰਦੇ ਸਨ।...ਤੇ ਬਾਕੀ ਸਾਰੇ ਕਾਸ਼ਤਕਾਰ ਜੱਟ ਤੇ...ਅਛੂਤ ਮੁਜ਼ਾਰੇ ਹੁੰਦੇ ਸਨ।...ਪਰ 1901 ਦੇ 'ਇੰਤਕਾਲ ਇਰਾਜ਼ੀ ਐਕਟ' ਅਨੁਸਾਰ ਅਛੂਤਾਂ ਤੋਂ ਕਾਸ਼ਤਕਾਰ ਹੁੰਦਿਆਂ ਜ਼ਮੀਨਾਂ ਖੋਹ ਲਈਆਂ...ਤੇ ਜੱਟਾਂ ਨੂੰ ਉਹਨਾਂ ਜ਼ਮੀਨਾਂ ਦੀ ਮਾਲਕੀ ਦੇ ਹੱਕ ਦੇ ਦਿੱਤੇ ਗਏ।...ਭਾਵੇਂ ਕਿ ਭਾਰਤ ਸਰਕਾਰ ਨੇ 1955 ਵਿਚ 'ਇੰਤਕਾਲ ਇਰਾਜ਼ੀ ਐਕਟ-1901 ਰੱਦ ਕਰ ਦਿੱਤਾ ਸੀ...ਤੇ ਅਛੂਤਾਂ ਦੇ ਕਬਜ਼ੇ ਵਾਲੀ ਜ਼ਮੀਨ ਦੀ ਮਾਲਕੀ...ਮਹਿਕਮਾ ਮਾਲ ਦੇ ਰਿਕਾਰਡ ਵਿਚ ਉਹਨਾਂ ਦੇ ਨਾਂ ਦਰਜ ਹੋਣ ਲੱਗ ਪਈ ਸੀ।...ਪਰ ਐਥੇ ਵੀ ਵੇਖੋ ਸਾਡੇ ਦਾਦਾ ਜ਼ੈਲਦਾਰ ਸੂਬਾ ਸਿੰਘ ਦਾ ਕਮਾਲ...ਉਹਨਾਂ ਆਪਣੇ ਪਿੰਡ ਦੇ ਮਜ਼ਬੀ ਬਾਲਮੀਕੀਆਂ ਦੇ ਘਰਾਂ ਦੀ ਜ਼ਮੀਨ ਦੀ ਮਲਕੀਅਤ...ਮਹਿਕਮਾ ਮਾਲ ਦੇ ਰਿਕਾਰਡ ਵਿਚ...ਉਹਨਾਂ ਦੇ ਨਾਂ ਦਰਜ ਨੀ ਹੋਣ ਦਿੱਤੀ। ਅਜੇ ਵੀ ਪਟਵਾਰੀ ਦੇ ਰਿਕਾਰਡ ਵਿਚ ਬਾਲਮੀਕੀਆਂ ਦੇ ਨਾਂ ਖਾਨਾ ਕਾਸ਼ਤ ਵਿਚ ਦਰਜ ਹਨ।...ਮਲਕੀਅਤ ਦੇ ਖਾਨੇ ਵਿਚ ਜ਼ਿਮੀਂਦਾਰਾਂ ਦੇ ਨਾਂ ਬੋਲਦੇ ਹਨ।...ਹੁਣ ਤੀਜੀ ਪੁਸ਼ਤ ਵਿਚ...ਤੁਸੀਂ ਇਸਦਾ ਫਾਇਦਾ ਉਠਾਉ ਤੇ ਪਟਵਾਰੀ ਤੋਂ ਫਰਦਾਂ ਲੈ ਕੇ...ਆਪਣੀ ਆਪਣੀ ਮਲਕੀਅਤ ਵਾਲੀ ਜ਼ਮੀਨ...ਲੱਖ ਰੁਪਏ ਮਰਲੇ ਦੇ ਹਿਸਾਬ ਨਾਲ ਵੇਚਕੇ...ਆਪਣੀਆਂ ਜ਼ਰੂਰਤਾਂ ਨੂੰ ਪੂਰਾ ਕਰੋ...।"

ਉਪਰੋਕਤ ਤੱਥ ਦੇ ਆਧਾਰ ਉੱਤੇ ਕਹਾਣੀਕਾਰ ਨੇ 'ਰੱਜਤਨਾਮੀਏ' ਕਹਾਣੀ ਦੀ ਸਿਰਜਣਾ ਕੀਤੀ ਹੈ। ਕਿਉਂਜ, ਇਸ ਤੱਥ ਨੂੰ ਰਾਏ ਮਾਜਰਾ ਤੇ ਮਾਣੇ ਮਾਜਰਾ ਪਿੰਡਾਂ ਦੇ ਵਸਨੀਕਾਂ ਦੀ ਧੜੇਬੰਦੀ ਕਾਰਨ ਹੁੰਦੀਆਂ ਲੜਾਈਆਂ, ਤੇਜ਼ੀ ਦੇ ਦੌਰ ਵਿਚ ਚੰਡੀਗੜ੍ਹ ਨੇੜਲੇ ਪਿੰਡਾਂ ਦੀਆਂ ਜ਼ਮੀਨਾਂ ਨੂੰ ਸਸਤੇ ਭਾਅ ਲੈ ਕੇ ਮਹਿੰਗੇ ਭਾਅ ਵਿਚ ਵੇਚਦੇ ਪ੍ਰਾਪਰਟੀ ਡੀਲਰਾਂ ਦੇ ਕਾਰਨਾਮਿਆਂ, ਪਿੰਡਾਂ ਵਿਚ ਮਜ਼ਬੀ, ਬਾਲਮੀਕੀਏ ਤੇ ਜ਼ਿਮੀਦਾਰਾਂ ਦੀ ਆਪਸੀ ਖਹਿਬਾਜ਼ੀ ਤੇ ਲੜਾਈ-ਝਗੜੇ ਅਤੇ ਬੰਦੂਕ ਦੀ ਨੋਕ ਉੱਤੇ ਖ਼ੌਰੂ ਪਾਉਂਦੇ ਖਾੜਕੂਆਂ ਦੇ ਖਾੜਕੂਪੁਣੇ, ਆੜ੍ਹਤੀਆਂ ਦਾ ਕਰਜ਼ਾ ਨਾ ਮੋੜਨ ਕਰਕੇ ਕਿਸਾਨਾਂ ਵੱਲੋਂ ਕੀਤੀਆਂ ਜਾਂਦੀਆਂ ਖੁਦਕੁਸ਼ੀਆਂ, ਪੰਜਾਬ ਵਿਚ ਠੇਠ ਪੰਜਾਬੀ ਬੋਲਣ ਵਾਲੇ ਪ੍ਰਫੁੱਲਤ ਹੁੰਦੇ ਭਈਆ



ਸਭਿਆਚਾਰ, ਬਾਲਮੀਕੀਆਂ ਤੇ ਜੱਟਾਂ ਦਾ ਸਾਮਾਨ ਗੋਤਰ, ਬਹੁਜਨ ਸਮਾਜ ਪਾਰਟੀ ਦੇ ਵਿਭਿੰਨ ਧੜਿਆਂ ਵਿਚ ਵੰਡੇ ਜਾਣ ਦੇ ਸੰਕੇਤਕ ਹਵਾਲੇ ਅਤੇ ਬਾਰ ਦੇ ਇਲਾਕੇ ਵਿਚ ਦਲਿਤ ਭਾਈਚਾਰੇ ਦੀ ਯਥਾਰਥਕ ਤਸਵੀਰ ਰਾਹੀਂ ਦਲਿਤਾਂ ਦੇ ਪੂਰਵਜਾਂ ਦੀ ਦਰਦ ਭਰੀ ਵਿਥਿਆ ਆਦਿ ਨੂੰ ਬਿਰਤਾਂਤਕ ਪਾਸਾਰ ਦਿੱਤਾ ਗਿਆ ਹੈ। ਕੇਂਦਰੀ ਸਮੱਸਿਆ ਤਾਂ ਇਹੋ ਹੈ ਕਿ ਪੰਜਾਬ ਦੇ ਕਿਸਾਨੀ ਸਭਿਆਚਾਰ ਵਿਚਲੀ ਰਜਵਾੜਾਸ਼ਾਹੀ, ਜਾਗੀਰਦਾਰੀ ਤੇ ਜ਼ਿਮੀਦਾਰੀ ਸੋਚ ਵਿਚੋਂ ਚੱਲੀ 'ਗੋਲੀ' ਦਾ ਮੁਕਾਬਲਾ ਦਲਿਤ ਵਰਗ ਕੀ 'ਤਲਵਾਰ' ਨਾਲ ਕਰ ਸਕਦਾ ਹੈ? ਸਰੂਪ ਸਿਆਲਵੀ ਨੇ ਕਾਬਲ ਸਿੰਘ (ਜੱਟ ਸ਼੍ਰੇਣੀ) ਅਤੇ ਜੱਥੇਦਾਰ ਫੌਜਾ ਸਿੰਘ (ਦਲਿਤ ਸ਼੍ਰੇਣੀ) ਦੇ ਕਤਲ ਵਾਲੀ ਘਟਨਾ ਸਿਰਜ ਕੇ ਇਹ ਸਾਬਤ ਕਰਨ ਦੀ ਕੋਸ਼ਿਸ਼ ਕੀਤੀ ਹੈ ਕਿ ਵਿਅਕਤੀਗਤ ਜਤਨਾਂ ਨਾਲੋਂ ਚੇਤਨਾਮਈ ਸਮੂਹਕ ਜਤਨ ਦਲਿਤ ਸਮਾਜ ਲਈ ਲਾਹੇਵੰਦ ਇਨਕਲਾਬ ਦੀ ਸਿਰਜਣਾ ਕਰ ਸਕਦੇ ਹਨ। ਸ਼ਾਇਦ ਇਸੇ ਲਈ ਸਰੂਪ ਸਿਆਲਵੀ ਦੀਆਂ ਕਹਾਣੀਆਂ ਵਿਚ ਵਿਅਕਤੀਗਤ ਸਮੱਸਿਆਵਾਂ ਨੂੰ ਸੰਘਰਸ਼ਸ਼ੀਲ ਸਮੂਹਕ ਜਤਨਾਂ ਨਾਲ ਨਜਿੱਠਣ ਦਾ ਉਪਰਾਲਾ ਕੀਤਾ ਗਿਆ ਹੈ। ਕਹਾਣੀਆਂ ਵਿਚ ਵਾਰ ਵਾਰ ਮੀਟਿੰਗਾਂ ਕਰਦੇ ਪਾਤਰਾਂ ਦੀ ਉਜਾਗਰ ਹੁੰਦੀ ਸੋਚ ਅਥਵਾ ਦਲਿਤ ਚੇਤਨਾ ਨੂੰ ਸਰੂਪ ਸਿਆਲਵੀ ਨੇ ਪਰਖ ਪੜਚੋਲਵੀਂ ਗਲਪ-ਦ੍ਰਿਸ਼ਟੀ ਰਾਹੀਂ ਪੇਸ਼ ਕੀਤਾ ਹੈ। ਮਿਸਾਲ ਦੇ ਤੌਰ ਉੱਤੇ ਕਹਾਣੀਕਾਰ ਨੇ ਬਾਮਸੇਫ ਦੇ ਆਗੂ ਕਾਂਸ਼ੀ ਰਾਮ ਅਤੇ ਉਸਦੇ ਵਰਕਰਾਂ ਦੀਆਂ ਹੁੰਦੀਆਂ ਮੀਟਿੰਗਾਂ ਵਿਚ ਖੁਦ ਵਰਕਰ ਬਣ ਕੇ ਸੁਣੀਆਂ ਸੁਣਾਈਆਂ ਗੱਲਾਂ ਨੂੰ 'ਬਲੀ ਦੇ ਬੱਕਰੇ' ਕਹਾਣੀ ਦੇ ਬਿਰਤਾਂਤ ਵਿਚ ਇੰਝ ਜਕੜਿਆ ਹੈ: 'ਕਾਂਸ਼ੀ ਰਾਮ ਹੱਸ ਕੇ ਕਹਿਣ ਲੱਗੇ, "ਜੇ ਥੁਆਡੇ ਤੇ ਥੁਆਡੀਆਂ ਪਤਨੀਆਂ ਦੇ ਦਿਲਾਂ ਵਿਚ ਦਲਿਤਾਂ ਤੇ ਸ਼ੋਸ਼ਿਤਾਂ ਲਈ ਦਰਦ ਨੀ ਹੈਗਾ...ਫੇਰ ਤੁਸੀਂ ਘਰਾਂ ਨੂੰ ਜਾਉ...। ਮੈਂ ਡਾ. ਅੰਬੇਡਕਰ ਸਾਹਿਬ ਦਾ ਸਮਾਨਤਾ, ਸੁਤੰਤਰਤਾ ਤੇ ਭਾਈਚਾਰੇ ਦਾ ਅਧੂਰਾ ਸੁਪਨਾ ਪੂਰਾ ਕਰਨ ਲਈ ਸਾਧੂਆਂ, ਸੰਤਾਂ ਨੂੰ ਮਿਸ਼ਨ ਵਿਚ ਅੱਗੇ ਲੈ ਆਉਂਦਾ ਆਂ...ਉਹਨਾਂ ਦੀਆਂ ਘਰ ਵਾਲੀਆਂ ਨੀ ਹੈਗੀਆਂ...।"...ਤੇ ਫੇਰ ਉਹ ਸੰਜੀਦਾ ਹੋ ਕੇ ਕਹਿਣ ਲੱਗੇ, "ਸਾਨੂੰ ਬੰਦੂਕ ਦੂਜਿਆਂ ਦੇ ਮੋਢੇ 'ਤੇ ਨਹੀਂ...ਆਪਣੇ ਮੋਢੇ 'ਤੇ ਰੱਖ ਕੇ ਚਲਾਉਣੀ ਚਾਹੀਦੀ ਹੈ।...ਸਾਨੂੰ ਖੁਦ 'ਬਲੀ ਦਾ ਬੱਕਰਾ' ਬਣਨਾ ਪੈਣੈਂ।...ਸਭ ਤੋਂ ਪਹਿਲਾਂ ਬਲੀ ਦਾ ਬੱਕਰਾ ਮੈਂ ਬਣਦਾ ਹਾਂ।...ਦਲਿਤ ਸ਼ੋਸ਼ਿਤ ਸਮਾਜ ਦੇ ਘਰ ਵਿਚੋਂ ਇਕ ਇਕ ਵਿਅਕਤੀ ਬਲੀ ਦਾ ਬੱਕਰਾ ਬਣੇ।" ਸਮਾਜਕ-ਸਭਿਆਚਾਰ ਅਤੇ ਆਰਥਿਕ-ਰਾਜਨੀਤਕ ਵਿਵਸਥਾਵਾਂ ਵਿਚ ਬਲੀ ਦਾ ਬੱਕਰਾ ਬਣੇ ਦਲਿਤ ਜਾਤੀ ਦੇ ਲੋਕਾਂ ਨੂੰ ਨੇੜੇ ਦੇ ਵਾਸੀਆਂ ਦੇ ਰੂਪ ਵਿਚ ਚਿਤਰ ਕੇ ਸਰੂਪ ਸਿਆਲਵੀ ਦੀ ਰਚਨਾ-ਦ੍ਰਿਸ਼ਟੀ ਜਿੱਥੇ ਵਿਅਕਤੀ, ਸਮਾਜ ਤੇ ਰਾਜ ਦੇ ਦਵੰਦਾਤਮਕ ਦਲਿਤ ਵਿਰੋਧੀ ਰੂਪਾਂ ਨੂੰ ਸਾਕਾਰ ਕਰਦੀ ਹੈ ਉਥੇ ਇਹਨਾਂ ਰੂਪਾਂ ਨੂੰ ਜਨਤਕ ਪੱਧਰ ਉੱਤੇ ਇਕਮੁੱਠ ਹੋਈ ਦਲਿਤ ਚੇਤਨਾ ਦੀ ਨੱਥ ਨਾਲ ਨੱਥਦੀ ਵੀ ਨਜ਼ਰੀਂ ਪੈਂਦੀ ਹੈ। ਕਹਾਣੀ 'ਵਿੰਗੀ ਗਲੀ ਸਿੱਧੀ ਗਲੀ' ਵਿਚ ਨਵੀਂ ਪੁਰਾਣੀ ਗਲੀ ਦੀ ਸਮੱਸਿਆ ਨੂੰ ਸਰੂਪ ਸਿਆਲਵੀ ਨੇ ਇਸੇ ਸੰਦਰਭ ਵਿਚ ਹੀ ਸਿਰਜਿਆ ਹੈ। ਇਸੇ ਤਰ੍ਹਾਂ 'ਸੀਨੀਆਰਟੀ' ਕਹਾਣੀ ਵਿਚ ਇਸ ਮਾਨਵਵਾਦੀ ਧਾਰਨਾ ਨੂੰ ਉਭਾਰਿਆ ਗਿਆ ਹੈ ਕਿ "ਪੋਸਟ ਜਾਂ ਕਾਸਟ ਅਨੁਸਾਰ ਕੋਈ ਵੱਡਾ ਛੋਟਾ, ਊਚ ਨੀਚ" ਨਹੀਂ ਹੁੰਦਾ।

ਸਰੂਪ ਸਿਆਲਵੀ ਪਾਤਰਾਂ ਦੇ ਭਰਪੂਰ ਵਾਰਤਾਲਾਪਾਂ ਰਾਹੀਂ ਕਹਾਣੀ ਦੀ ਵਿਉਂਤ ਨੂੰ ਵਿਉਂਤਦਾ ਹੈ। ਕਹਾਣੀ ਦੇ ਬਿਰਤਾਂਤ ਵਿਚ ਤੱਥ ਨੂੰ ਜਿਉਂ ਦਾ ਤਿਉਂ ਜੜ ਕੇ ਜਿਹੜਾ ਕਲਾਤਮਕ ਪ੍ਰਯੋਗ ਕਰਦਾ ਹੈ ਉਸ ਤੋਂ ਉਸਦੀ ਸਿਰਜੀ ਕਹਾਣੀ ਜਾਣਕਾਰੀ ਦੀ ਪੱਧਰ ਉੱਤੇ ਵਿਚਰਨੀ ਸ਼ੁਰੂ ਹੋ ਜਾਂਦੀ ਹੈ। ਦਲਿਤ ਯਥਾਰਥ ਨੂੰ ਗਲਪੀ ਪੱਧਰ ਉੱਤੇ ਹੋਰ ਪੁਖਤਾ ਕਰਨ ਲਈ ਉਹ ਤੱਥਾਂ ਦੀ ਵਧੇਰੇ ਵਰਤੋਂ ਕਰਦਾ ਹੈ। ਉਸਦੀ ਦ੍ਰਿਸ਼ਟੀ ਵਿਚ ਸ਼ਾਇਦ ਕਿਤੇ ਇਹ ਵਿਚਾਰ ਰਮਿਆ ਪਿਆ ਹੈ ਕਿ ਪਾਠਕਾਂ ਨੂੰ ਉਸਦੀ ਕਹਾਣੀ-ਸਿਰਜਣ ਦੇ ਤੱਥਮੂਲਕ ਵੇਰਵਿਆਂ ਨੂੰ ਲੱਭਣ ਲਈ ਬਾਹਰੀ ਸਮਾਜ-ਸ਼ਾਸਤਰੀ ਸਰੋਤਾਂ ਦਾ ਸਹਾਰਾ ਨਾ ਲੈਣਾ ਪਵੇ ਅਤੇ ਉਹਨਾਂ ਨੂੰ ਉਹ ਕਹਾਣੀ ਦੇ ਅੰਦਰੋਂ ਹੀ ਲੱਭ ਕੇ ਆਪਣੀ

ਸਮਝ ਬਣਾ ਸਕਣ। ਗਲਪ ਸਿਰਜਣਾ ਦੀ ਅਜਿਹੀ ਪ੍ਰਸੰਗ ਵਿਧੀ ਕਿਤੇ ਅੱਜ ਦੇ ਸਮੇਂ ਦੀ ਕਲਾਤਮਕ ਲੋੜ ਤਾਂ ਨਹੀਂ ਬਣ ਗਈ?

ਸਰੂਪ ਸਿਆਲਵੀ ਅੰਬੇਦਕਰਵਾਦ ਤੇ ਮਾਰਕਸਵਾਦ ਦੇ ਕਲਿਆਣਕਾਰੀ ਸਮਾਜ ਦੀ ਸਥਾਪਨਾ ਵਾਲੇ ਸਰਬ ਸਾਂਝੇ ਨੇਮਾਂ ਨੂੰ ਮਾਡਲ ਵਜੋਂ ਅਪਨਾ ਕੇ ਆਪਣੀ ਗਲਪ-ਦ੍ਰਿਸ਼ਟੀ ਦਾ ਨਿਰਮਾਣ ਕਰਦਾ ਹੈ। ਇਸ ਪ੍ਰਸੰਗ ਵਿਚ 'ਇਕ ਬੇਦਾਵਾ ਹੋਰ' ਕਹਾਣੀ ਵਿਚਲੇ ਮੈਂ ਪਾਤਰ ਦੇ ਮਨ ਵਿਚ ਘਰ ਕਰ ਗਈਆਂ ਇਹ ਬਿਰਤਾਂਤਕ ਸਤਰਾਂ ਵਿਚਾਰਨਯੋਗ ਹਨ ਕਿ, "ਜੇ ਕਾਰਲ ਮਾਰਕਸ ਦੇ ਸਿਧਾਂਤ ਅਨੁਸਾਰ ਵੀ. ਆਈ. ਲੈਨਿਨ ਰੂਸ ਵਿਚ ਖੂਨੀ ਇਨਕਲਾਬ ਲਿਆ ਕੇ, ਕਮਿਊਨਿਸਟ ਪਾਰਟੀ ਦਾ ਆਰਥਿਕ ਬਰਾਬਰੀ ਵਾਲਾ ਰਾਜ ਕਾਇਮ ਕਰ ਸਕਦਾ ਹੈ ਤਾਂ ਡਾ. ਅੰਬੇਦਕਰ ਦੇ ਕਹੇ ਅਨੁਸਾਰ ਕਿ "ਸ਼ੂਦਰੋ ਤੁਸੀਂ ਆਪਣੀਆਂ ਕੰਧਾਂ ਤੇ ਲਿਖ ਲਉ...ਆਉਣ ਵਾਲੇ ਸਮੇਂ ਵਿਚ ਤੁਸੀਂ ਇਸ ਦੇਸ਼ ਦੇ ਹੁਕਮਰਾਨ ਬਣੋਗੇ, ਭਾਰਤ ਦੇਸ਼ ਵਿਚ ਵੀ...ਲੋਕਤੰਤਰੀ ਤਰੀਕੇ ਨਾਲ...ਹਜ਼ਾਰਾਂ ਸਾਲਾਂ ਤੋਂ ਦਬਾਏ ਸ਼ੂਦਰਾਂ ਦਾ ਹੌਲੀ ਹੌਲੀ ਸਮਾਜਕ ਆਰਥਿਕ ਵਿਤਕਰੇ ਨੂੰ ਦੂਰ ਕਰਨ ਵਾਲਾ ਰਾਜ ਕਾਇਮ ਕੀਤਾ ਜਾ ਸਕਦਾ ਹੈ।" ਇਸ ਤੱਥਾਤਮਕ ਹਵਾਲੇ ਦੀ ਹੋਰ ਪੁਸ਼ਟੀ ਕਰਨ ਲਈ ਇਸੇ ਕਹਾਣੀ ਦੇ ਇਕ ਹੋਰ ਪਾਤਰ ਮੱਲ੍ਹੀ ਸਾਹਿਬ ਦੇ ਕਮਿਊਨਿਜ਼ਮ ਲਿਆਉਣ ਬਾਰੇ ਇਹ ਬੋਲ ਵੀ ਧਿਆਨਯੋਗ ਹਨ ਕਿ, "ਕਲਾਸ ਸਟਰਗਲ ਨਾਲ ਸਾਡਾ ਕਾਸਟ-ਕਮ-ਕਲਾਸ ਸਟਰਗਲ ਹੋਊਗਾ...ਸੋਧਿਆ ਹੋਇਆ ਅੰਬੇਡਕਰਵਾਦ।" ਕੀ ਇਹ ਸੋਧਿਆ ਹੋਇਆ ਅੰਬੇਦਕਰਵਾਦ ਦਲਿਤ ਪੰਜਾਬੀ ਕਹਾਣੀ ਦਾ ਬਿਰਤਾਂਤਕ ਤੇ ਵਿਚਾਰਧਾਰਕ ਧਰਾਤਲ ਨਿਸਚਤ ਕਰ ਸਕਦਾ ਹੈ? ਇਸੇ ਪ੍ਰਸ਼ਨ ਦੇ ਉੱਤਰ ਦੀ ਭਾਲ ਕਰਦੀ 'ਨੇੜੇ ਦੇ ਵਾਸੀ' ਪੁਸਤਕ ਦਲਿਤ ਪੰਜਾਬੀ ਕਹਾਣੀ ਦੀ ਜ਼ਿਕਰਯੋਗ ਪ੍ਰਾਪਤੀ ਮੰਨੀ ਜਾ ਸਕਦੀ ਹੈ। -ਚੰਦਰ ਮੋਹਨ

## The Birth of the Gods And The Origins of Agriculture

**Jacques Cauvin, C.U.S.2007, Pp261, 2£ (pbk)**

ਕੋਵੇਂ ਫ਼ਰਾਂਸੀਸੀ ਪੁਰਾਤਤੁਵਿਗਿਆਨੀ ਹੈ ਜਿਹੜਾ ਭੂਮੱਧ ਸਾਗਰ ਦੇ ਪੂਰਬੀ ਕੰਢੇ ਨਾਲ ਵਸਦੇ ਦੇਸ਼ਾਂ ਦੇ ਪੂਰਬ-ਇਤਿਹਾਸ ਦਾ ਮਾਹਰ ਹੈ; Levant : ਜਾਰਡਨ, ਫਲੱਸਤੀਨ, ਇਜ਼ਰਾਈਲ, ਲੈਬਨਾਨ, ਸੀਰੀਆ। ਅਤੇ ਏਸ ਇਲਾਕੇ ਦੇ ਪੂਰਬ-ਇਤਿਹਾਸਕ ਵਿਕਾਸ ਨੂੰ ਚਰਣ-ਪ੍ਰਤੀ-ਚਰਣ (phase by phase) ਵਿਸ਼ੇਸ਼ੱਗ ਵਜੋਂ ਸਮਝਦਾ ਹੈ।

ਮੇਰੇ ਵਰਗੇ ਸਾਧਾਰਨ ਬੰਦੇ ਲਈ ਕਿਤਾਬ ਪੜ੍ਹਨੀ ਕੁਝ ਮੁਸ਼ਕਲ ਸੀ, ਪਰ ਇਸ ਮੁਸ਼ਕਲ 'ਚ ਪੈਣਾ ਇਸ ਲਈ ਜ਼ਰੂਰੀ ਸੀ ਕਿਉਂਕਿ ਸਾਨੂੰ ਉਸ ਪ੍ਰਾਚੀਨ ਕਾਲ ਨਾਲ ਵਾਕਫੀਅਤ ਹੋਣੀ ਚਾਹੀਦੀ ਹੈ ਜਦੋਂ ਸਮਾਜ, ਰੱਬ, ਰਿਆਸਤ ਕ੍ਰਿਸ਼ੀ ਦੀ ਅਣਹੋਂਦ ਸੀ। ਇਹ ਲੈਵੰਟ, ਯੋਰਪੀਨਾਂ ਅਨੁਸਾਰ ਨਿਕਟ-ਪੂਰਬ, ਦੀ ਉਪਜ ਹਨ। ਇਹ ਕੰਮ ਅੱਜ ਤੋਂ 12 ਸਹਿਸਰ ਸਾਲ ਤੋਂ 6,300 ਸਾਲ ਵਿਚ ਹੋਇਆ ਜਿਹੜਾ ਮਿਸਰ ਦੇ ਪੂਰਬ ਇਤਿਹਾਸਕ ਵਿਕਾਸ ਤੋਂ ਤਿੰਨ ਹਜ਼ਾਰ ਸਾਲ ਜ਼ਿਆਦਾ ਪੁਰਾਣਾ ਹੈ।

ਮਾਣਸ ਦਾ ਜਨਮ ਪੂਰਬੀ ਅਫ਼ਰੀਕਾ ਵਿਚ ਕੋਈ 30 ਲੱਖ ਸਾਲ ਪਹਿਲਾਂ ਹੋਇਆ। ਇਹਦੀ 90 ਹਜ਼ਾਰ ਸਾਲ ਪਹਿਲਾਂ ਏਸ ਇਲਾਕੇ ਵਿਚ ਲਾਂਘੇ ਦੀ ਗਵਾਹੀ ਮਿਲਦੀ ਹੈ। ਜਿਵੇਂ ਅੱਜ ਧਰਤੀ ਦੇ ਗਰਮ ਹੋਣ (Global Warming) ਦਾ ਚਰਚਾ ਚੱਲ ਰਿਹਾ ਹੈ ਕੋਈ 15 ਸਹਿਸਰ ਸਾਲ ਪਹਿਲਾਂ ਅਜਿਹੀ ਘਟਨਾ ਵਰਤੀ ਸੀ ਜੋ ਯੌਰਪ 'ਤੇ ਪਈ ਬਰਫ਼ ਉੱਤਰੀ ਧਰੁਵ ਨੂੰ ਚਲੀ ਗਈ। ਨਤੀਜੇ ਵਜੋਂ ਲੈਵੰਟ ਵਿਚ ਵੀ ਯੋਗ ਰਿਤੁ-ਚਰਯਾ (climate) ਅਤੇ ਸਵੈ-ਉਗਮੀ ਕਣਕ, ਜੌਂ ਪੈਦਾ ਹੋ ਗਏ। ਜਿਵੇਂ ਪ੍ਰਕਿਰਤਕ ਅੰਬ ਮਲਾਇਆ ਵਿਚ, ਲਸੂਣ ਮੰਗੋਲੀਆ ਵਿਚ ਹੁੰਦਾ ਹੈ ਇੱਥੇ ਕਣਕ ਜੌਂ ਇਸੇ ਹਿਲਾਲ (crescent) ਵਿਚ ਪ੍ਰਕਿਰਤਕ ਹਨ, ਵਿਚੇ ਦਾਲਾਂ, ਮਟਰ, ਛੋਲੇ। 12.5ਵੇਂ



ਸਹਿਸਰ ਸਾਲ (millennium) ਤੋਂ 10ਵੇਂ ਸਹਿਸਰ ਸਾਲ ਤਕ ਮਨੁੱਖ ਦਾ ਘਰ ਅੱਧਾ ਧਰਤੀ ਵਿਚ, ਅੱਧਾ ਇਹ ਤੋਂ ਉੱਪਰ ਅਤੇ ਗੋਲ ਹੁੰਦਾ ਸੀ। ਘਰ ਖਿੰਡਵੇਂ ਵੀ ਸਨ, ਅਤੇ ਕਿਧਰੇ ਕਿਧਰੇ ਜੁੜਵੇਂ। ਇਕੱਲਿਆਂ ਦੱਬਣ ਜਾਂ ਸਾਂਝੀ ਕਬਰ ਹੋਂਦ ਵਿਚ ਆ ਗਈ ਸੀ। ਜੰਗਲੀ ਅੰਨ ਦਾ ਕੇਵਲ ਸੰਚਯਨ ਹੁੰਦਾ ਸੀ। ਜੁੜਵੇਂ ਘਰ (ਜੋ ਪਿੰਡ ਕਹੀਏ) ਤਾਂ ਸ਼ਾਇਦ ਛੇ-ਸੱਤ ਹੀ ਹੁੰਦੇ ਸਨ।

10,000-9,500 ਵਿਚਕਾਰ ਪਸ਼ੂ ਚਿਤਰ ਮਿਲਦੇ ਹਨ, ਨਾਲੇ ਮਦੀਨ ਮੂਰਤੀਆਂ ਹੋਂਦ ਵਿਚ ਆ ਗਈਆਂ ਹਨ ਜਿਹਨਾਂ ਭਵਿੱਖ ਵਿਚ ਦੇਵੀ ਦਾ ਰੂਪ ਧਾਰ ਲੈਣਾ ਹੈ। ਸੱਤਵੇਂ ਸਹਿਸਰ ਸਾਲ ਵਿਚ ਏਸ਼ੀਆ ਕੋਚਕ (ਏਸ਼ੀਆਈ ਤੁਰਕੀ) ਵਿਚ ਦੇਵੀ ਬੈਲ ਨੂੰ ਜਨਮ ਦਿੰਦੀ ਵਿਖਾਈ ਗਈ ਹੈ। ਬੈਲ ਵੀਰਯ ਸ਼ਕਤੀ ਦਾ ਚਿੰਨ੍ਹ ਹੈ। ਕੋਈ ਹੈਰਾਨੀ ਦੀ ਗੱਲ ਨਹੀਂ ਕਿ ਯੌਰਪ ਵਿਚ ਬੈਲ ਦਾ ਦੌਰ ਦੌਰਾ ਹੈ ਅਤੇ ਸਪੇਨ ਵਿਚ ਅੱਜ ਵੀ matador ਦਾ ਬੈਲ-ਯੁੱਧ (bull fight) ਲੋਕ-ਪ੍ਰਿਅ ਖੇਲ੍ਹ ਹੈ।

ਨੌਵੇਂ ਸਹਿਸਰ ਸਾਲ ਜੈਰੀਕੋ Jericho (ਇਹਦਾ ਬਾਈਬਲ ਵੀ ਜ਼ਿਕਰ ਕਰਦੀ ਹੈ) ਪਿੰਡ ਦਾ ਦੋ ਹੈਕਟਰ ਰਕਬਾ ਹੋ ਗਿਆ। ਪਿੰਡ ਉਦਾਲੇ ਤਿੰਨ ਮੀਟਰ ਚੌੜੀ ਪੱਥਰਾਂ ਦੀ ਦੀਵਾਰ ਹੈ। ਜੈਰੀਕੋ ਵਿਚਕਾਰ ਮੀਨਾਰ ਉੱਸਰਿਆ ਹੈ ਜਿਸ ਦੇ ਅੰਦਰ ਪਉੜੀਆਂ ਹਨ। ਇਹ ਸਭ ਕੁਝ ਸਾਂਝੇ ਪਰਿਸ਼੍ਰਮ ਨਾਲ ਸੰਭਵ ਸੀ ਅਤੇ ਮਾਨਵੀ ਸੰਗਠਨ ਦੀ ਨਿਸ਼ਾਨੀ ਹੈ।

ਨੌਵੇਂ ਸਹਿਸਰ ਸਾਲ ਵਿਚ ਕ੍ਰਿਸ਼ੀ ਦੀ ਗਵਾਹੀ ਮਿਲਦੀ ਹੈ। ਨਾਲੇ ਵਸਦੀਆਂ ਪ੍ਰਕਿਰਤਕ ਕਣਕ ਜੌਂ ਦੇ ਖਿੱਤਿਆਂ ਵਿਚ ਹੀ ਹਨ। ਜਿਵੇਂ ਬੇਰ, ਅੰਗੂਰ ਦੀ ਡੰਡੀ ਹੁੰਦੀ ਹੈ, ਇੱਥੇ ਕਸੀਰ ਦੇ ਉਲਟੇ ਪਾਸੇ ਕਣਕ ਦੇ ਦਾਣੇ ਦੀ ਡੰਡੀ ਹੁੰਦੀ ਹੈ। ਜੰਗਲੀ ਕਣਕ ਦੀ ਡੰਡੀ ਆਪੇ ਟੁੱਟ ਜਾਂਦੀ ਹੈ। ਤੇ ਫੇਰ ਸਾਲ-ਹਾ-ਸਾਲ ਕਣਕ ਆਪੇ ਪੱਕ ਕੇ ਡਿਗਦੀ, ਉਗਦੀ ਰਹਿੰਦੀ ਹੈ। ਪਾਲੀ ਕਣਕ ਦੀ ਡੰਡੀ ਆਪੇ ਟੁੱਟਣੋਂ ਹਟ ਜਾਂਦੀ ਹੈ। ਇਸੇ ਕਰਕੇ ਗਾਹੁਣੀ ਪੈਂਦੀ ਹੈ। ਦੂਸਰੇ ਪਾਲਿਤ ਕਣਕ ਨੂੰ ਬਿਲਕੁਲ ਸੁਕਾਉਣ ਦੀ ਲੋੜ ਨਹੀਂ; ਹਰੀ ਵੱਢੀ ਫ਼ਸਲ ਦੇ ਦਾਣੇ ਵੀ ਅੱਗੇ ਚਲਕੇ ਫੁੱਟਣ ਯੋਗ ਹੁੰਦੇ ਹਨ। ਤੀਸਰੇ ਪਾਲਿਤ ਕਣਕ ਦੇ ਦਾਣੇ ਦੀ ਸ਼ਕਲ ਅਤੇ ਪ੍ਰਕਿਰਤੀ ਬਦਲ ਜਾਂਦੀ ਹੈ। ਇਹਨਾਂ ਗੱਲਾਂ ਤੋਂ ਪੁਰਾਤਤੁਵਿਗਿਆਨੀ ਜੰਗਲੀ ਅਤੇ ਪਾਲਿਤ ਕਣਕ ਦੀ ਭਿੰਨਤਾ ਦਾ ਪਤਾ ਕਰ ਲੈਂਦੇ ਹਨ। ਪਰ ਜੌਂ ਛੋਲਿਆਂ ਆਦਿ ਅਨਾਜਾਂ ਦੀਆਂ ਡੰਡੀਆਂ ਦੀ ਕਣਕ ਵਾਲੀ ਵਿਸ਼ੇਸ਼ਤਾ ਨਹੀਂ ਹੈ।

ਇਸੇ ਸਮੇਂ ਪੀਹਣ ਦੇ ਸੰਦਾਂ ਦਾ, ਅਤੇ ਉਹਨਾਂ ਦੀ ਵਰਤੋਂ 'ਚ ਵਾਧਾ ਹੁੰਦਾ ਹੈ। ਹੋਰ ਤਾਂ ਹੋਰ ਹੁਣ ਦਾਣੇ ਚੁਰਾਉਣ ਵਾਲੇ ਮੂਸ਼ਕ (ਚੂਹੇ) ਵੀ ਵਸਦੀਆਂ ਵਿਚ ਆ ਵੜੇ ਸਨ। (ਜਿਵੇਂ ਦੂਸਰੀ ਵਿਸ਼ਵ ਲੜਾਈ ਵਿਚ ਚੂਹੇ ਲੈਨਿਨਗਰਾਦ ਛੱਡ ਗਏ ਸਨ ਕਿਉਂ ਜੁ ਉੱਥੇ ਖਾਣ ਨੂੰ ਕੁਝ ਨਹੀਂ ਸੀ। ਮਾੜੇ ਮੋਟੇ ਸਨ ਤਾਂ ਫੌਜੀਆਂ ਦੀਆਂ ਖੰਦਕਾਂ ਵਿਚ)

ਵਸਦੀ ਦੇ ਰਕਬੇ 'ਚ ਵਾਧਾ ਹੁੰਦਾ ਰਿਹਾ ਜਿਵੇਂ ਜੈਰੀਕੋ ਦੋ ਹੈਕਟਰ 'ਚ ਫੈਲਿਆ ਹੋਇਆ ਸੀ, ਅਤੇ ਵਸਦੀਆਂ ਦੀ ਗਿਣਤੀ 'ਚ ਵਾਧਾ ਹੋਇਆ। ਇਸ ਲਈ ਆਬਾਦੀ 'ਚ ਜ਼ਰੂਰ ਵਾਧਾ ਹੋਇਆ ਹੋਣਾ ਹੈ। ਪਰ ਅੰਨ ਸੰਚਯਨ ਦਾ ਕੋਈ ਸੰਕਟ ਨਹੀਂ ਸੀ। ਕਈ ਥਾਵਾਂ 'ਤੇ ਕ੍ਰਿਸ਼ੀ ਦੀ ਕਾਢ ਦੇ ਮਗਰੋਂ ਵੀ ਕੁਝ ਵਸਦੀਆਂ ਖੇਟ 'ਤੇ ਜ਼ਿਆਦਾ ਨਿਰਭਰ ਸਨ। ਵਿਸ਼ੇਸ਼ ਫਰਕ ਤਾਂ ਕਿਰਤ ਦੀ ਪ੍ਰਕਿਰਤੀ 'ਚ ਪਿਆ। ਸੰਚਯਨ ਦਾ ਕਾਰਜ ਖਿੰਡਿਆ ਖੱਪਰਿਆ, ਦੂਰ ਵਰਤੀ ਪੰਧ ਦਾ ਕਾਰਜ ਹੈ। ਕ੍ਰਿਸ਼ੀ ਲਈ ਸਥਾਨਕ ਰੋਧ ਜ਼ਰੂਰੀ ਹੈ; ਨਾਲੇ ਕੰਮ ਵੀ ਰਲ ਮਿਲਕੇ ਕਰਨ ਦਾ ਹੈ, ਖਾਸ ਕਰਕੇ ਫਸਲ ਦੇ ਪੱਕਣ 'ਤੇ। ਅੱਜੋਕੀ ਆਹਵਤ ਦੀ ਸੰਸਥਾ ਇਸੇ ਗੱਲ ਦਾ ਇਸ਼ਾਰਾ ਕਰਦੀ ਹੈ, ਪਰ ਇਹਦੇ ਸਮਾਨੰਤਰ ਉੱਦਮ ਦੀ ਪੁਰਾਤਤੁਵਿਗਿਆਨੀ ਗਵਾਹੀ ਮਿਲਣੀ ਸੰਭਵ ਨਹੀਂ।

ਪੁਰਾਤਤੁਵਿਗਿਆਨੀ ਸਗੋਂ ਹੈਰਾਨ ਹਨ ਕਿ ਅਨਾਜਾਂ ਦੀ ਸਵੈਮ ਉਪਜ ਤੋਂ ਮਗਰੋਂ ਮਾਣਸ ਨੂੰ ਇਹਨਾਂ ਨੂੰ ਪਾਲਤੂ (ਕ੍ਰਿਸ਼ੀ) ਕਰਨ ਲਈ ਇੰਨੇ ਸਹਿਸਰ ਸਾਲ ਕਿਉਂ ਲੱਗ ਗਏ। ਸ਼ਾਇਦ ਮਨੁੱਖ ਦੀ ਸੰਸਕ੍ਰਿਤੀ ਏਸ ਕਾਢ ਦੇ ਸਮਰੱਥ ਨਹੀਂ ਸੀ (ਜਿਵੇਂ ਅੱਜ ਕਈ ਸਮਾਜਾਂ ਨੂੰ ਉਦਯੋਗ ਅਪਣਾਉਣਾ

ਮੁਸ਼ਕਲ ਹੋ ਰਿਹਾ ਹੈ।) ਇਹਦੇ ਲਈ ਇਕ ਥਾਉਂ ਬਹਿਣ ਦੀ, ਅਰਥਾਤ ਸਮਸਦ ਹੋਣ ਦੀ ਲੋੜ ਸੀ (ਪਾਕਿਸਤਾਨ ਬਣਨ ਮਗਰੋਂ ਰਫੂਜੀ ਇਕ ਦੂਸਰੇ ਨੂੰ ਪੁੱਛਦੇ ਹੁੰਦੇ ਸਨ-ਤੁਸੀਂ ਕਿੱਥੇ ਬੈਠੇ ਹੋ?) ਸਮਸਦ ਤਾਂ (Sedentism) ਕ੍ਰਿਸ਼ੀ ਲਈ ਜ਼ਰੂਰੀ ਸ਼ਰਤ ਸੀ ਜਿਸ ਕਰਕੇ ਇਹਨੂੰ ਇੰਨੀ ਦੇਰ ਲੱਗ ਗਈ। ਮਹੱਤਵਪੂਰਨ ਤੱਥ ਹੈ ਕਿ ਸੰਚਯਕ-ਖੇਟਕਾਂ ਦੇ ਵੀ ਪਿੰਡ ਸੀ।

ਨਵ-ਪੱਥਰ ਯੁੱਗ 8600 ਤੋਂ 7000 ਸਾਲ 'ਚ ਅਜੇ ਮ੍ਰਿਤਿਕਾ-ਭਾਂਡ (pottery) ਦੀ ਕਾਢ ਨਹੀਂ ਹੋਈ। ਪਰ ਇਹਦਾ ਪਾਸਾਰ ਤੁਰਕੀ ਦੇ ਟਾਰਸ (Taurus) ਪਹਾੜ ਅਤੇ ਈਰਾਨੀ (Zagros) ਜ਼ਗਰਸ ਪਰਬਤ ਤਕ ਫੈਲ ਗਿਆ। ਨਵੇਂ ਅਨਾਜ ਪਾਲਿਤ ਹੋਏ। ਛੋਟੇ ਜਾਨਵਰਾਂ ਦੇ ਇੱਜੜ ਬਣਦੇ ਹਨ, ਅਤੇ ਅ-ਗ੍ਰਿਹੀ (nomad) ਚਰਵਾਹੇ ਫਿਰਦੇ ਹਨ।

ਹਥਿਆਰਾਂ ਵਿਚ ਗਣਕ ਵਾਧੇ ਤੋਂ ਇਲਾਵਾ ਹੁਣ ਸੌਂਦਰਯ ਦੇ ਅੰਸ਼ ਦਾ ਪ੍ਰਵੇਸ਼ ਹੁੰਦਾ ਹੈ; ਸੁਹਣਪ ਵਰਤੋਂ ਨਾਲੋਂ ਜ਼ਿਆਦਾ ਮਹੱਤਵਪੂਰਨ ਹੈ (2) ਮੁੰਡ-ਪੂਜਾ (skull cult) ਸ਼ੁਰੂ ਹੁੰਦੀ ਹੈ। ਸਿਰ ਵੱਢਕੇ ਧੜਾਂ ਤੋਂ ਵੱਖਰੇ ਦੱਬੇ ਜਾਂਦੇ ਹਨ। ਕਿਸੇ ਥਾਉਂ 'ਤੇ ਸਿਰਾਂ ਦੀ ਪਾਲ ਸਜਾਵਟ ਵਾਂਗੂੰ ਰੱਖੀ ਹੋਈ ਸੀ। ਕਈ ਆਪਣੇ ਵਡੱਕਿਆਂ ਨੂੰ ਘਰ 'ਚ ਦੱਬ ਲੈਂਦੇ ਹਨ। ਜਾਂ ਸਤਿਕਾਰ ਵਜੋਂ ਦੱਬਿਆ ਮੁੰਡ ਕੱਢਕੇ ਸੰਸਕਾਰ ਵਿਧੀ ਸਹਿਤ ਮੁੜਕੇ ਦੱਬਿਆ ਜਾਂਦਾ ਹੈ।

ਜੇ ਉਪਜ-ਦੇਵੀ ਨੇ ਉਤਲੇ-ਜਗਤ ਦੀ ਦਿਸ਼ਾ ਬਣਾਈ ਸੀ ਤਾਂ ਮੁੰਡ-ਪੂਜਾ ਨੇ ਕਾਲ ਦੀ ਵਿਆਪਕ ਧਿਰ ਬਣਾ ਦਿੱਤੀ। ਧਿਆਨ ਰੱਖਣ ਵਾਲੀ ਗੱਲ ਹੈ ਕਿ ਨਵੇਂ ਧਰਮ ਦੀ ਨਵੀਂ ਮਾਨਸਿਕਤਾ ਅਤੇ ਨਵੀਂ ਸ਼ਕਤੀ ਹੁੰਦੀ ਹੈ, ਨਾਲੇ ਮਾਨਵੀ ਨਿਕਟਤਾ ਵਧਦੀ ਹੈ (ਜਿਵੇਂ ਅੱਜ ਦੇ ਡੇਰਿਆਂ ਦੀ ਮਿਸਾਲ ਹੈ)। ਇਕ ਪੱਥਰ ਦੇ ਟੁਕੜੇ 'ਤੇ (ਵੇਦੀ?) ਪਸ਼ੂ ਰਕਤ ਅਤੇ ਮਾਨਵ ਦੇ ਲਹੂ ਦੇ ਨਿਸ਼ਾਨ ਵੀ ਮਿਲੇ ਹਨ। ਕੀ ਇਹ ਬਲੀ ਦਾ ਮੁੱਢ ਜਾਂ ਪੁਰਸ਼ਮੇਧ ਦਾ ਪਹਿਲਾ ਚਰਣ ਸੀ (ਪੁਰਸ਼ਮੇਧ ਭਾਰਤੀ ਵਿਸ਼ੇਸ਼ਤਾ ਨਹੀਂ) ਪਹਿਲੀ ਸਦੀ ਈਸਵੀ ਵਿਚ ਇਹਦਾ ਫਰਾਂਸ ਵਿਚ ਦਖਲ ਸੀ) ਜਾਂ ਪਿਤਰਾਂ ਦੀ ਪੂਜਾ (ancestor worship) ਦਾ ਆਰੰਭ ਹੁੰਦਾ ਹੈ। ਨਾਲ ਹੀ ਪਾਵਨ ਆਸ਼੍ਰਮ ਦਾ ਵਿਚਾਰ ਉਪਜਿਆ ਹੈ ਜਿਹੜਾ ਪਰਬ ਸਮੇਂ ਹੀ ਵਰਤਿਆ ਜਾਂਦਾ ਹੈ।

ਦਿਲਚਸਪ ਗੱਲ ਹੈ ਕਿ ਖਾਧੇ ਜਾਂਦੇ ਪਸ਼ੂ ਚਿੱਤਰਤ ਜਾਨਵਰਾਂ ਤੋਂ ਭਿੰਨ ਹਨ। ਇਹਦਾ ਮਤਲਬ ਹੈ ਕਿ ਕੰਧਾਂ 'ਤੇ ਚਿਤਰਤ ਜੀਵ ਕਿਸੇ ਰਕਮ ਦਾ ਅਨੁਕਰਨ ਨਹੀਂ ਸਗੋਂ ਕਿਸੇ ਸ਼ਕਤੀ ਦੇ ਚਿੰਨ੍ਹ ਹਨ।

ਬੁੱਤ ਦੀਆਂ ਅੱਖਾਂ ਦਾ ਪਦਾਰਥ ਉਹਦੀ ਧਾਤੂ ਨਾਲੋਂ ਵੱਖਰਾ ਹੈ ਜਿਵੇਂ ਕਿਤੇ ਨਿਗਾਹ ਦੀ ਰਚਨਾ ਹੋ ਰਹੀ ਹੈ। ਅੱਗੇ ਜਾ ਕੇ ਮਿਸਰੀ ਫਰਊਨ ਟੂਟਨਖਾਮਨ ਦੇ ਸਿਰ ਦਾ ਸੋਨੇ ਦਾ ਬੁੱਤ ਹੈ ਅਤੇ ਅੱਖਾਂ ਹੀਰਿਆਂ ਦੀਆਂ ਹਨ।

ਮਖੌਟੇ ਮਿਲਦੇ ਹਨ ਜਿਹੜੇ ਮਾਨਵੀ ਐਕਟਰ ਨੂੰ ਪ੍ਰਾ-ਪ੍ਰਕਿਰਤਕ ਦਰਸਾਉਂਦੇ ਹਨ।

Rectangular ਚੌਂ-ਸਮਕੋਣ ਘਰ ਨੂੰ ਬਨਾਉਣਾ ਤਕਨੀਕੀ ਪ੍ਰਾਪਤੀ ਸੀ। ਆਪੇ ਖਲੋਤੀ ਕੰਧ ਅੱਜ ਵੀ ਕਾਫੀ ਹੋਸ਼ਿਆਰ ਚਿਣਾਈ ਦੀ ਮੰਗ ਕਰਦੀ ਹੈ। ਫੇਰ ਇਹਨਾਂ ਦਾ ਸਮਕੋਣ (right angle) 'ਤੇ ਮਿਲਣਾ ਸਮਕਾਲੀ ਇੰਜੀਨੀਰੀ ਬਰਾਬਰ ਸੀ। ਪਹਿਲਾਂ ਕੰਧ ਭਿਤ ਹੁੰਦੀ ਸੀ। ਅੱਜ ਵੀ ਮਿੱਟੀ ਨੂੰ ਕੁੱਟ ਕੇ ਕੰਧ ਬਣਾਉਣ ਨੂੰ ਭਿਤ ਕੁੱਟਣਾ ਕਹਿੰਦੇ ਹਨ। ਅੱਗੇ ਜਾ ਕੇ ਗਾਰੇ ਦੀਆਂ ਇੱਟਾਂ ਸੁਕਾ ਕੇ ਚਿਣਾਈ ਦੇ ਕੰਮ ਆਉਣ ਲੱਗੀਆਂ। ਮੇਰੇ ਬਚਪਨ 'ਚ ਛੱਪੜ 'ਚੋਂ ਇੰਝ ਹੀ ਇੱਟਾਂ ਕੱਢੀਆਂ ਜਾਂਦੀਆਂ ਸਨ। ਜੇ ਸਮਕਾਲੀ ਜੁਮੇਟਰੀ (geometry)-ਵਤ ਡਿਜ਼ਾਇਨ (design) ਦਾ ਕੋਈ ਅਰਥ ਸੀ ਤਾਂ ਗ੍ਰਿਹ ਦਾ ਨਵਾਂ ਚਿੰਨ੍ਹਵਾਦ ਵੀ ਸੀ।

ਕ੍ਰਿਸ਼ੀ ਦਾ ਜਗਤ ਵਿਚ ਪਾਸਾਰ ਹੋਇਆ। ਡੈਨੂਬ (Danube) ਦਰਿਆ ਨਾਲ ਨਾਲ ਕ੍ਰਿਸ਼ੀ ਯੌਰਪ ਵਿਚ ਉੱਤਰ ਧਿਰ ਨੂੰ ਜਾਂਦੀ ਅਟਲਾਂਟਕ (Atlantic) ਸਾਗਰ ਦੇ ਕੰਢੇ ਤਾਈਂ ਪਹੁੰਚ



ਗਈ ਜਿਸਦੀ ਪੁਰਾਤਤੁਵਿਗਿਆਨੀ ਗਵਾਹੀ ਮਿਲਦੀ ਹੈ। ਇਹਦੀ ਗਤੀ ਇਕ ਸਾਲ 'ਚ ਇਕ ਕਿਲੋਮੀਟਰ ਦੀ ਸੀ। ਇਹਦੀ ਕਾਰਜਤਾ ਟੱਬਰ ਦੀ ਸੰਸਥਾ ਰਾਹੀਂ ਚਲਦੀ ਸੀ ਜਦੋਂ ਆਵਾਸੀਆਂ ਦੀ ਅਗਲੀ ਪੁਸ਼ਤ ਵੀਹ ਕੁ ਕਿਲੋਮੀਟਰ ਫਾਸਲੇ 'ਤੇ ਆਪਣਾ ਠਿਕਾਣਾ ਬਣਾਕੇ ਆਪਣੀ ਕਿਰਤ-ਵਿਰਤ ਸ਼ੁਰੂ ਕਰਦੀ ਹੈ। ਬਾਕੀ ਖੰਡਾਂ ਵਿਚ ਪਾਸਾਰ ਦਾ ਅਜੇ ਅਜਿਹਾ ਵੇਰਵੇ ਸਹਿਤ ਗਿਆਨ ਨਹੀਂ।

ਭਾਸ਼ਾਈ ਸਕੰਧਾਂ, ਜਿਵੇਂ Indo-Europeon languages ਨੂੰ ਵੇਰਵੇ ਸਹਿਤ ਸਮਝਣ ਲਈ ਪੁਰਾਤਤੁਵਿਗਿਆਨ ਸਹਾਈ ਹੋ ਰਿਹਾ ਹੈ। Undertstanding the Vedas ਦੇ ਕਰਤਾ ਦੀ ਇਸੇ ਸਾਇੰਸ 'ਤੇ ਨਿਰਭਰਤਾ ਸਪਸ਼ਟ ਦਿਖਾਈ ਦਿੰਦੀ ਹੈ। ਰਹਿੰਦਾ ਕੰਮ demographic genetics ਜਨ-ਵਾਰਤਕ ਜਣਾਣੂ ਸ਼ਾਸਤਰ ਦੇ ਕਰਨ ਦਾ ਹੈ।

ਇਕ ਦੋ ਤੱਥਾਤਮਕ ਗੱਲਾਂ ਹਨ। ਸੰਨ 1980 ਵਿਚ ਮਿਹਰਗੜ੍ਹ (ਪਾਕਿਸਤਾਨ) ਵਿਚ ਖੁਦਾਈ ਹੋਈ ਜਿਹੜੀ ਅੱਠਵੇਂ ਸਹਿਸਰ ਸਾਲ ਦੇ ਨਵ-ਪੱਥਰਯੁਗ ਦੀ ਹਾਮੀ ਭਰਦੀ ਹੈ।

ਇਤਿਹਾਸਕਾਰੀ 'ਚ ਦਿਲਚਸਪੀ ਰੱਖਣ ਵਾਲਿਆਂ ਲਈ ਇਤਲਾਹ ਹੈ ਕਿ ਕਾਰਬਨ (dating) ਕਾਲ-ਨਿਰਧਾਰਨ 'ਚ ਸੋਧ ਹੋਈ ਹੈ।

0 0 0

ਨਵ-ਪੱਥਰ ਯੁਗ ਵਿਚ ਮਨੁੱਖੀ ਨਾਬਰਾਬਰੀ ਦੀ ਗਵਾਹੀ ਨਹੀਂ ਮਿਲਦੀ। ਮੌਕੇ ਦੀ ਮੌਕੇ ਧਰਮੱਗ ਜਾਂ ਯੁੱਧ-ਅਗ੍ਰਗ ਦੀ ਥੁੜ-ਜੀਵੀ ਵਡਿਆਈ ਵੱਖਰੀ ਗੱਲ ਹੈ। ਇਹ ਕੰਮ ਕ੍ਰਿਸ਼ੀ ਦੇ ਵਿਕਾਸ ਨਾਲ ਹੁੰਦਾ ਹੈ।

ਤੀਸਰੇ, ਨਵ-ਪੱਥਰ ਯੁਗ ਦਾ ਆਧੁਨਿਕਤਾ ਨਾਲ ਗਹਿਰਾ ਸੰਬੰਧ ਹੈ। ਅੰਗਰੇਜ਼ੀ ਲਿਖਾਰੀ ਸਵਿਫਟ The Battle of the Books ਵਿਚ ਅਠ੍ਹਾਰਵੀਂ ਸਦੀ ਨੂੰ ਆਧੁਨਿਕ ਕਹਿੰਦਾ ਹੈ ਕਿਉਂਕਿ ਪ੍ਰਾਚੀਨ ਕਾਲ ਦੇ ਅਨੁਆਈ ਲਿਖਾਰੀਆਂ ਨਾਲੋਂ ਦੂਸਰੇ ਬਿਹਤਰ ਹਨ। ਦੂਸਰੇ, ਆਧੁਨਿਕ ਹੋਏ।

ਇਟਲੀ ਦਾ ਚਿਤਰਕਾਰ ਆਲੋਚਕ ਵਸਾਰੀ Vasari ਸਮਕਾਲੀ ਅਤਾਲਵੀ ਚਿਤਰਕਾਰੀ ਦੀ ਉੱਚਤਾ ਕਾਰਨ ਸੋਲ੍ਹਵੀਂ ਸਦੀ ਨੂੰ ਆਧੁਨਿਕ ਕਹਿੰਦਾ ਹੈ।

ਪੁਰਾਤਤੁਵਿਗਿਆਨੀ ਆਧੁਨਿਕਤਾ ਦੀ ਨੀਂਹ ਨਵ-ਪੱਥਰ ਯੁਗ ਦੇ ਅੰਤ ਵਿਚ ਵੇਖਦੇ ਹਨ। ਕ੍ਰਿਸ਼ੀ ਦੀ ਕਾਢ ਨੇ ਕੋਈ ਗੜਬੜ ਪੈਦਾ ਕੀਤੀ ਜਿਹੜੀ ਮਿਥਿਆਸ ਤੋਂ ਪ੍ਰਗਟ ਹੁੰਦੀ ਹੈ। ਬਾਬਾ ਆਦਮ ਨੇ ਕਣਕ (ਇਕ ਸੰਸਕਰਨ ਅਨੁਸਾਰ ਸੇਬ) ਖਾ ਲਈ ਤਾਂ ਬਹਿਸ਼ਤ 'ਚੋਂ ਕੱਢਿਆ ਗਿਆ। ਯਵਨ ਮਿਥਿਆਸ ਅਨੁਸਾਰ ਪਰਮਾਥੁਸ (Prometheus) ਨੇ ਮਨੁੱਖ ਲਈ ਦੇਵਤਿਆਂ ਦੀ ਅਗਨੀ ਕੀ ਚੁਰਾਈ ਕਿ ਉਹਨੂੰ ਸਜ਼ਾਵਾਰ ਹੋਣਾ ਪਿਆ ਜੋ ਪਹਾੜੀ 'ਤੇ ਬੱਧੇ ਪਰਮਾਥੁਸ ਦਾ ਕਲੇਜਾ ਪੱਕੇ ਤੌਰ 'ਤੇ ਗਿਰਝ ਖਾਈ ਜਾਂਦੀ ਹੈ। ਅਗਲਾ ਪੜਾਉ ਸ਼੍ਰੇਣੀ-ਵੰਡ, ਰਿਆਸਤ (State) ਭਵ-ਦੁੱਖ, ਸਾਮਾਨਯ (universal) ਧਰਮ ਦਾ ਹੈ।

ਆਧੁਨਿਕਤਾ ਦੀ ਬਹਿਸ ਦਾ ਦੀਰਘ ਵਿਸ਼ਾ ਹੈ। ਪਰ ਬਹਿਸ ਤੋਂ ਪਹਿਲਾਂ ਆਧੁਨਿਕਤਾ ਦਾ ਆਧਾਰ ਮਿੱਥਣ ਦੀ ਲੋੜ ਹੈ। ਇਹਦੇ ਬਿਨਾਂ ਆਧੁਨਿਕਤਾ 'ਤੇ ਵਿਜਯ ਪ੍ਰਾਪਤ ਕਰਨੀ ਮੁਸ਼ਕਲ ਹੈ।

-ਸੁਰਜੀਤ ਹਾਂਸ

## *ਪ੍ਰਾਪਤ ਪੁਸਤਕਾਂ*

**ਆਪਣੇ ਆਪਣੇ ਮੋਰਚੇ** (ਨਾਵਲ) ਬਲਬੀਰ ਪਰਵਾਨਾ
ਪੰਨੇ 159, ਮੁੱਲ 175 ਰੁਪਏ, ਲੋਕਗੀਤ ਪ੍ਰਕਾਸ਼ਨ,ਸੈਕਟਰ 34-ਏ,ਚੰਡੀਗੜ੍ਹ
**ਸਪੌਂਸਰਸ਼ਿਪ** (ਨਾਵਲ) ਨਦੀਮ ਪਰਮਾਰ
ਪੰਨੇ 160, ਮੁੱਲ 160 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਰੰਗ ਤਮਾਸ਼ਾ** (ਨਾਵਲ) ਕੁਲਦੀਪ ਸਿੰਘ ਬੇਦੀ
ਪੰਨੇ 208, ਮੁੱਲ 225 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ

**ਪਰਾਤਲੇ 'ਚ ਗੰਗਾ** (ਨਾਵਲ) ਡਾ. ਰਜਿੰਦਰ ਸਿੰਘ
ਪੰਨੇ 247, ਮੁੱਲ 250 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਪਰਤਿ-ਸਾਤਕ** (ਨਾਵਲ) ਗੁਰਲਾਭ ਸਿੰਘ ਗਰੇਵਾਲ
ਪੰਨੇ 188, ਮੁੱਲ 200 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਅੰਮ੍ਰਿਤ** (ਨਾਵਲ) ਗੁਰਚਰਨ ਕੌਰ ਜਿੰਦ
ਪੰਨੇ 104, ਮੁੱਲ 150 ਰੁਪਏ, ਫੋਕਸ ਪਬਲਿਕੇਸ਼ਨਜ਼,ਗੈਂਡੋਵਾਲ ਖੁਰਦ,ਲੁਧਿਆਣਾ
**ਰਹੀਕੇ** (ਨਾਵਲ) ਝਲਮਣ ਸਿੰਘ ਸੋਹਲ
ਪੰਨੇ 203, ਮੁੱਲ 200 ਰੁਪਏ, ਸੁਮਿਤ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਸਾਹਾਰਾ ਯੋਗਿੰਗ ਗੈਸਟ** (ਨਾਵਲ) ਗੁਰਸ਼ਰਨ ਕੌਰ ਬਖ਼ਸ਼ੀ
ਪੰਨੇ 154, ਮੁੱਲ 150 ਰੁਪਏ, ਸੁਮਿਤ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਪਾਟਦੀ ਧੁੰਦ** (ਕਹਾਣੀ ਸੰਗ੍ਰਹਿ) ਜੋਗਾ ਸਿੰਘ ਸੰਧੂ
ਪੰਨੇ 120, ਮੁੱਲ 140 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਬਸਾਰੇ ਦੀ ਲਾਸ਼** (ਕਹਾਣੀ ਸੰਗ੍ਰਹਿ) ਜਸਪਾਲ ਮਾਨਖੇੜਾ
ਪੰਨੇ 100, ਮੁੱਲ 120 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਔਰਤ ਦਾ ਸਿਰਨਾਵਾਂ** (ਕਹਾਣੀ ਸੰਗ੍ਰਹਿ) ਸਰਬਜੀਤ ਕੌਰ ਮਾਂਗਟ
ਪੰਨੇ 104, ਮੁੱਲ 125 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਗੁਰਦੱਖਣਾ** (ਕਹਾਣੀ ਸੰਗ੍ਰਹਿ) ਗੋਵਰਧਨ ਗੱਬੀ
ਪੰਨੇ 152, ਮੁੱਲ 150 ਰੁਪਏ, ਲੋਕ ਗੀਤ ਪ੍ਰਕਾਸ਼ਨ,ਸੈਕਟਰ 34-ਏ, ਚੰਡੀਗੜ੍ਹ
**ਕੁੱਤੀ ਵਿਹੜਾ ਤੇ ਹੋਰ ਕਹਾਣੀਆਂ** (ਕਹਾਣੀ ਸੰਗ੍ਰਹਿ) ਸੰਪਾਦਕ:ਰਜਨੀਸ਼ ਬਹਾਦਰ ਸਿੰਘ
ਪੰਨੇ 232, ਮੁੱਲ 250 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਟਾਂਗੇ ਵਾਲਾ ਪੀਰ ਅੰਗਦਾ** (ਕਹਾਣੀ ਸੰਗ੍ਰਹਿ) ਗੁਰਮੀਤ ਸਿੰਘ ਫ਼ਾਜ਼ਿਲਕਾ
ਪੰਨੇ 85, ਮੁੱਲ ਪੇਪਰਬੈਕ 75 ਰੁਪਏ, ਗੁਰੂ ਨਾਨਕ ਪ੍ਰਕਾਸ਼ਨ,ਮੋਗਾ
**ਝਨਾਂ ਦੇ ਪਾਣੀ** (ਨਾਟਕ) ਅਜਮੇਰ ਸਿੰਘ ਔਲਖ
ਪੰਨੇ 78, ਮੁੱਲ ਪੇਪਰਬੈਕ 50 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਸੰਤ ਸਿੰਘ ਸੇਖੋਂ** (ਜੀਵਨ ਤੇ ਰਚਨਾ) ਤੇਜਵੰਤ ਸਿੰਘ ਗਿੱਲ
ਪੰਨੇ 166, ਮੁੱਲ 40 ਰੁਪਏ, ਸਾਹਿਤ ਅਕਾਦੇਮੀ,ਨਵੀਂ ਦਿੱਲੀ
**ਅੱਕ ਦਾ ਦੁੱਧ** (ਸਵੈ ਜੀਵਨੀ) ਅਤਰਜੀਤ
ਪੰਨੇ 224, ਮੁੱਲ 200 ਰੁਪਏ,ਪੇਪਰਬੈਕ 150 ਰੁਪਏ, ਬਲਰਾਜ ਸਾਹਨੀ ਯਾਦਗਾਰੀ ਪ੍ਰਕਾਸ਼ਨ,ਬਠਿੰਡਾ
**ਆ ਮੇਰੇ ਨਾਲ ਗੱਲਾਂ ਕਰ** (ਕਾਵਿ ਸੰਗ੍ਰਹਿ) ਸੁਤਿੰਦਰ ਸਿੰਘ ਨੂਰ
ਪੰਨੇ 79, ਮੁੱਲ 80 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਕਾਗਦ ਕਲਮ ਕਿਤਾਬ** (ਕਾਵਿ ਸੰਗ੍ਰਹਿ) ਰਵਿੰਦਰ ਸਹਿਰਾਅ
ਪੰਨੇ 304, ਮੁੱਲ 300 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਕਮੰਡਲ** (ਕਾਵਿ ਸੰਗ੍ਰਹਿ) ਜਸਵੰਤ ਦੀਦ
ਪੰਨੇ 142, ਮੁੱਲ 125 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਦਰਿਆ 'ਚੋਂ ਦਿਸਦਾ ਚੰਨ** (ਕਾਵਿ ਸੰਗ੍ਰਹਿ) ਮੇਜਰ ਮਾਂਗਟ
ਪੰਨੇ 144, ਮੁੱਲ 150 ਰੁਪਏ,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਉਕਾਬ ਦੀ ਉਡਾਣ** (ਕਾਵਿ ਸੰਗ੍ਰਹਿ) ਚੀਫ਼ ਡੈਨ ਜਾਰਜ, ਅਨੁਵਾਦ: ਦਰਸ਼ਨ ਗਿੱਲ
ਪੰਨੇ 73, ਮੁੱਲ 80 ਰੁਪਏ,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਜਾਪਾਨੀ ਹਾਇਕੂ ਸ਼ਾਇਰੀ** (ਕਾਵਿ ਸੰਗ੍ਰਹਿ) ਪਰਮਿੰਦਰ ਸੋਢੀ
ਪੰਨੇ 168, ਮੁੱਲ 150 ਰੁਪਏ,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਇਕ ਲੰਮਾ ਖ਼ਤ ਲਿਖੀਂ** (ਕਾਵਿ ਸੰਗ੍ਰਹਿ) ਪਰਵਾਨਾ ਪੁਰੈਣ
ਪੰਨੇ 112, ਮੁੱਲ 140 ਰੁਪਏ,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਦੁਮੇਲ ਤੋਂ ਪਾਰ** (ਕਾਵਿ ਸੰਗ੍ਰਹਿ) ਸੁਰਿੰਦਰ ਮਕਸੂਦਪੁਰੀ
ਪੰਨੇ 135, ਮੁੱਲ 150 ਰੁਪਏ, ਲੋਕ ਗੀਤ ਪ੍ਰਕਾਸ਼ਨ,ਸੈਕਟਰ 34-ਏ, ਚੰਡੀਗੜ੍ਹ
**ਜਲਅ** (ਕਾਵਿ ਸੰਗ੍ਰਹਿ) ਬਿਪਨਪ੍ਰੀਤ
ਪੰਨੇ 100, ਮੁੱਲ 125 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਜੀਵਨ ਮਧੁਰ ਤਰੰਗ** (ਕਾਵਿ ਸੰਗ੍ਰਹਿ) ਪੰਮਦੀਪ
ਪੰਨੇ 116, ਮੁੱਲ 140 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਸੁਣੋ ਲੋਕੋ** (ਕਾਵਿ ਸੰਗ੍ਰਹਿ) ਬਲਜੀਤ ਕੌਰ ਸੰਧੂ
ਪੰਨੇ 46, ਮੁੱਲ 60 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਹੋਣੀ ਅਣਹੋਣੀ ਤੋਂ ਬਾਅਦ** (ਕਾਵਿ ਸੰਗ੍ਰਹਿ) ਇੰਦਰਜੀਤ ਕੌਰ ਸਿੱਧੂ
ਪੰਨੇ 128, ਮੁੱਲ 140 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ



**ਉਧਾਰ ਲਏ ਪਰਾਂ ਦੀ ਦਾਸਤਾਨ** (ਕਾਵਿ ਸੰਗ੍ਰਹਿ) ਸੰਪਾਦਕ: ਤਾਰਾ ਸਿੰਘ ਸਾਗਰ,ਨੀਲਮ ਸੈਣੀ
ਪੰਨੇ 172, ਮੁੱਲ 200 ਰੁਪਏ, ਪੰਜਾਬੀ ਸਾਹਿਤ ਸਭਾ ਕੈਲੇਫੋਰਨੀਆ,ਬੇ ਏਰੀਆ,ਅਮਰੀਕਾ
**ਜਗਿਆਸਾ** (ਕਾਵਿ ਸੰਗ੍ਰਹਿ) ਹਰਬੰਸ ਸਿੰਘ ਜਗਿਆਸੂ
ਪੰਨੇ 162, ਮੁੱਲ 175 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਕਿੱਸਾ ਗਰਾਂ ਦਾ** (ਕਾਵਿ ਸੰਗ੍ਰਹਿ) ਪ੍ਰੀਤਮ ਸਿੰਘ ਚਾਹਲ
ਪੰਨੇ 100, ਮੁੱਲ 120 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਸੁਪਨੇ ਸੰਦਲੀ ਨੈਣਾਂ ਦੇ** (ਕਾਵਿ ਸੰਗ੍ਰਹਿ) ਅੰਮ੍ਰਿਤ ਗਰੇਵਾਲ (ਜੌਲੀ)
ਪੰਨੇ 108, ਮੁੱਲ 125 ਰੁਪਏ, ਸੁਮਿਤ ਪ੍ਰਕਾਸ਼ਨ,ਲੁਧਿਆਣਾ
**ਜੀਵੇ ਧਰਤ ਹਰਿਆਲੀ** (ਕਾਵਿ ਸੰਗ੍ਰਹਿ) ਸਰਜੀਤ ਸਿੰਘ ਗਿੱਲ
ਪੰਨੇ 96, ਮੁੱਲ 100 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਮੀਲ ਪੱਥਰਾਂ ਦੀ ਗਾਥਾ** (ਕਾਵਿ ਸੰਗ੍ਰਹਿ) ਖੁਸ਼ਦੀਪ
ਪੰਨੇ 66, ਮੁੱਲ 100 ਰੁਪਏ, ਅਸਥੈਟਿਕਸ ਪਬਲੀਕੇਸ਼ਨਜ਼, ਲੁਧਿਆਣਾ
**ਸ਼ਿਅਰ ਅਰਜ਼ ਹੈ** (ਗ਼ਜ਼ਲ ਸੰਗ੍ਰਹਿ) ਗੁਰਦੀਪ
ਪੰਨੇ 127, ਮੁੱਲ 120 ਰੁਪਏ, ਸਿੰਘ ਬ੍ਰਦਰਜ਼,ਬਾਜ਼ਾਰ ਮਾਈ ਸੇਵਾਂ,ਅੰਮ੍ਰਿਤਸਰ
**ਨੀਲੀਆਂ ਲਾਟਾਂ ਦਾ ਸੇਕ** (ਗ਼ਜ਼ਲ ਸੰਗ੍ਰਹਿ) ਕੁਲਵਿੰਦਰ
ਪੰਨੇ 77, ਮੁੱਲ 100 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਦਿਲ ਦਰਵਾਜ਼ੇ** (ਗ਼ਜ਼ਲ ਸੰਗ੍ਰਹਿ) ਤ੍ਰੈਲੋਚਨ ਲੋਚੀ
ਪੰਨੇ 104, ਮੁੱਲ 125 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਰੰਗਲੀਆਂ ਯਾਦਾਂ** (ਗਜ਼ਲ ਸੰਗ੍ਰਹਿ) ਕਸ਼ਮੀਰਾ ਸਿੰਘ ਚਮਨ
ਪੰਨੇ 112, ਮੁੱਲ 140 ਰੁਪਏ, ਸੁਮਿਤ ਪ੍ਰਕਾਸ਼ਨ,ਲੁਧਿਆਣਾ
**ਧੀਆਂ ਮਿੱਠੜੇ ਮੇਵੇ** (ਗੀਤ/ਗ਼ਜ਼ਲ ਸੰਗ੍ਰਹਿ) ਕਸ਼ਮੀਰਾ ਸਿੰਘ ਚਮਨ
ਪੰਨੇ 112, ਮੁੱਲ 140 ਰੁਪਏ, ਸੁਮਿਤ ਪ੍ਰਕਾਸ਼ਨ,ਲੁਧਿਆਣਾ
**ਦਿਲਬਰ ਦੇ ਚੌਕੇ ਛੱਕੇ** (ਵਿਅੰਗ ਕਾਵਿ) ਹਰੀ ਸਿੰਘ ਦਿਲਬਰ
ਪੰਨੇ 79, ਮੁੱਲ 100 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਰੂਪ ਪੰਜਾਬਣ ਦਾ** (ਬੋਲੀਆਂ) ਸੁੱਖਪਾਲ ਪਰਮਾਰ
ਪੰਨੇ 72, ਮੁੱਲ 80 ਰੁਪਏ, ਸੁਮਿਤ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਜੁਗਨੀ ਸੱਚ ਕਹਿੰਦੀ** (ਗੀਤ ਸੰਗ੍ਰਹਿ) ਹਰਦੇਵ ਦਿਲਗੀਰ (ਦੇਵ ਥਰੀਕੇ ਵਾਲਾ)
ਪੰਨੇ 118, ਮੁੱਲ 140 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਚਾਨਣ ਦੀ ਫੁਲਕਾਰੀ** (ਗੀਤ ਸੰਗ੍ਰਹਿ) ਹਰਦੇਵ ਦਿਲਗੀਰ (ਦੇਵ ਥਰੀਕੇ ਵਾਲਾ)
ਪੰਨੇ 120, ਮੁੱਲ 140 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਤੇਰੀ ਪਾਕ ਪਵਿੱਤਰ ਸੂਰਤ** (ਗੀਤ ਸੰਗ੍ਰਹਿ) ਅਮਰ ਸਿੰਘ ਸੰਧੂ
ਪੰਨੇ 80, ਮੁੱਲ 100 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਦਾਦੀ ਦੀਆਂ ਲੋਰੀਆਂ** (ਲੋਰੀਆਂ) ਅਬਿਨਾਸ਼ ਗਿੱਲ
ਪੰਨੇ 42, ਮੁੱਲ 75 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਮੋਹਾਲੀ ਟੂ ਮਾਸਕੋ** (ਸਫਰਨਾਮਾ) ਕਾਨਾ ਸਿੰਘ
ਪੰਨੇ 136, ਮੁੱਲ 150 ਰੁਪਏ, ਲੋਕ ਗੀਤ ਪ੍ਰਕਾਸ਼ਨ,ਸੈਕਟਰ 34-ਏ, ਚੰਡੀਗੜ੍ਹ
**ਸੈਲਾਨੀਆਂ ਦੇ ਦੇਸ਼ 'ਚ** (ਸਫਰਨਾਮਾ) ਕੁਲਦੀਪ ਸਿੰਘ ਬੇਦੀ
ਪੰਨੇ 107, ਮੁੱਲ 140 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਪਰਦੇਸੀ ਪੰਜਾਬ** (ਵਾਰਤਕ - ਯਾਤਰਾ ਪ੍ਰਸੰਗ) ਵਰਿਆਮ ਸਿੰਘ ਸੰਧੂ
ਪੰਨੇ 272, ਮੁੱਲ ਪੇਪਰਬੈਕ 125 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਆਖਰ ਪਰਵਾਸ ਕਿਉਂ?** (ਵਾਰਤਕ) ਬਲਵਿੰਦਰ ਸਿੰਘ ਚਹਿਲ
ਪੰਨੇ 96, ਮੁੱਲ 125 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਹਸੰਦਿਆਂ ਖੇਲੰਦਿਆਂ** (ਵਾਰਤਕ) ਪ੍ਰਿੰ.ਸਰਵਣ ਸਿੰਘ
ਪੰਨੇ 312, ਮੁੱਲ 300 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਚੀਨੀ ਦਰਸ਼ਨ-ਤਾਓਵਾਦ** (ਵਾਰਤਕ) ਪਰਮਿੰਦਰ ਸੋਢੀ
ਪੰਨੇ 144, ਮੁੱਲ 125 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਪਤੰਜਲੀ ਯੋਗਾ** (ਵਾਰਤਕ) ਡਾ.ਅਜਾਇਬ ਸਿੰਘ
ਪੰਨੇ 96, ਮੁੱਲ 100 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਸਮਕਾਲੀ ਪੰਜਾਬੀ ਨਾਟਕ ਦੇ ਸਰੋਕਾਰ** (ਆਲੋਚਨਾ) ਡਾ.ਰਵਿੰਦਰ ਸਿੰਘ
ਪੰਨੇ 144, ਮੁੱਲ 180 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ

# ਪੱਤਰ

ਸਿਰਜਣਾ ਦੇ ਜੁਲਾਈ-ਸਤੰਬਰ 2009 ਦੇ ਅੰਕ ਵਿਚਲਾ ਸੰਪਾਦਕੀ 'ਨਿਪਟ ਭੁਲਾਂਦਰਾ' ਪੜ੍ਹਿਆ। ਇਸ ਤੋਂ ਪਹਿਲੇ ਅੰਕ ਦਾ ਸੰਪਾਦਕੀ 'ਚਿੰਤਾਜਨਕ ਰੁਝਾਣ' ਵੀ ਪੜ੍ਹਿਆ ਸੀ। ਤੁਸੀਂ ਉਹਦੇ ਵਿਚ ਵੀ ਇਹ ਮਸਲਾ ਉਠਾਇਆ ਸੀ ਕਿ ਸਾਹਿਤ ਵਿਚ ਬੇਲੋੜਾ ਸੈਕਸ...ਅਵੈਧ ਲਿੰਗਕ ਸੰਬੰਧ...ਆਦਿ ਦਾ ਰੁਝਾਣ ਵਧ ਰਿਹਾ ਹੈ।

'ਮੈਂ ਰੇਪ ਨੂੰ ਇਨਜੁਆਏ ਕਰਦੀ ਹਾਂ' ਕਹਾਣੀ ਮੈਂ ਪੜ੍ਹੀ ਤਾਂ ਨਹੀਂ ਉਹਦਾ ਸਿਰਲੇਖ ਅਵੱਸ਼ ਹੀ ਸਨਸਨੀ ਪੈਦਾ ਕਰਦਾ ਹੈ। ਇਸ ਕਹਾਣੀ ਦੀ ਚਰਚਾ ਬਹੁਤ ਥਾਂ ਪੜ੍ਹੀ ਹੈ। ਸੈਕਸ ਜ਼ਿੰਦਗੀ ਦਾ ਇਕ ਅਹਿਮ ਹਿੱਸਾ ਹੈ ਪਰ ਚਟਖਾਰੇ ਲੈ ਕੇ ਲਿਖਣਾ, ਜਿਵੇਂ ਸੰਪਾਦਕੀ ਵਿਚ ਕਿਹਾ ਗਿਆ ਹੈ, ਅਣਪ੍ਰਕਿਰਤਕ ਅਤੇ ਅਸਮਾਜਕ ਹੈ। ਮੈਂ ਇਸ ਨਾਲ ਸਹਿਮਤ ਹਾਂ।

ਅੱਜ ਕੱਲ ਜਲਦੀ ਚਰਚਾ ਵਿਚ ਆਉਣ ਲਈ ਕਈ ਲੇਖਕ ਇਹੋ ਜਹੇ ਹੱਥਕੰਡੇ ਅਪਨਾਂਦੇ ਹਨ। ਦੂਜੀ ਗੱਲ ਜੋ ਸੰਪਾਦਕੀ ਵਿਚ ਬੜੇ ਪਤੇ ਦੀ ਕਹੀ ਗਈ ਹੈ, ਉਹ ਹੈ, ਤੁਰਤ ਫੁਰਤ ਦੀ ਸਪਲਾਈ ਵਾਂਗ ਕਿਸੇ ਵੀ ਲਿਖਤ ਨੂੰ ਸੋਨਾ ਆਦਿ ਕਰਕੇ ਪੇਸ਼ ਕਰਨਾ।

ਅੱਜ ਹਰ ਸ਼ਹਿਰ, ਹਰ ਸਭਾ ਵਿਚ ਗਰੁੱਪਬਾਜ਼ੀ ਹੈ। ਜੋ ਕਿਸੇ ਗੁੱਟ ਦੇ ਮੈਂਬਰ ਨਹੀਂ, ਕਿੰਨੀ ਵੀ ਨਿਰੰਤਰਤਾ ਅਤੇ ਸਿਦਕ ਨਾਲ ਲਿਖੀ ਜਾਣ, ਉਹਨਾਂ ਦੀ ਕੋਈ ਚਰਚਾ ਨਹੀਂ। ਇਨਾਮ ਦੀ ਗੱਲ ਤਾਂ ਛੱਡੋ, ਚਰਚਾ ਕਰਾਉਣੀ ਹੈ ਤਾਂ ਕੋਈ 'ਗਾਡ ਫਾਦਰ' ਬਣਾ ਲਵੋ ਜਾਂ 'ਬੋਲਡ' ਹੀ ਨਹੀਂ 'ਬੋਲਡਸਟ' ਕਹਾਣੀ ਲਿਖੋ... ਪਰ ਮੇਰਾ ਵਿਚਾਰ ਹੈ ਕਿ ਉਹਨਾਂ ਕਹਾਣੀਆਂ/ਲੇਖਕਾਂ ਦਾ ਜ਼ਿਕਰ ਵਕਤੀ ਹੀ ਹੁੰਦਾ ਹੈ। ਯਾਦ ਰਹਿ ਜਾਂਦੀਆਂ ਹਨ ਮਾਨਵੀ ਮੁੱਲਾਂ ਦੀਆਂ ਕਹਾਣੀਆਂ। ਇਹ ਚਰਚਾ ਤਾਂ ਚਲਦੀ ਹੀ ਰਹੇਗੀ। ਜੋਗਿੰਦਰ ਸਿੰਘ ਨਿਰਾਲਾ ਜੀ ਨੇ ਵੀ ਆਪਣੇ ਖਤ ਵਿਚ ਸਿਰਜਣਾ ਦੀ ਪਹੁੰਚ ਦੀ ਪੁਸ਼ਟੀ ਕੀਤੀ ਹੈ। ਉਹਨਾਂ ਦੀ 'ਨਵੀਨ ਯਥਾਰਥ' ਪੇਸ਼ ਕਰਨ ਦੀ ਗੱਲ ਬੜੀ ਸਾਰਥਿਕ ਲੱਗੀ।

ਕੁਝ ਮਹੀਨੇ ਪਹਿਲਾਂ ਮੈਂ ਇਕ ਪਤ੍ਰਿਕਾ ਵਿਚ ਤਿੰਨ ਕਹਾਣੀਆਂ ਪੜ੍ਹੀਆਂ। ਤਿੰਨਾਂ ਦਾ ਵਿਸ਼ਾ ਬੜਾ ਉਕਸਾਊ ਸੀ। ਸਭ ਅਸਮਾਜਕ ਰਿਸ਼ਤਿਆਂ ਨੂੰ ਬਿਆਨ ਕਰਦੀਆਂ ਸਨ। ਹੈਰਾਨੀ ਹੋਈ ਪਰ ਬਹੁਤੀ ਵੀ ਨਹੀਂ ਕਿਉਂਕਿ ਅੱਜ ਕੱਲ੍ਹ ਸਾਹਿਤ 'ਚ ਇਹ ਰੁਝਾਣ ਹੀ ਬਣ ਰਿਹਾ ਹੈ। ਪਰ ਹੈਰਾਨੀ ਇਸ ਗੱਲ ਦੀ ਹੋਈ ਕਿ ਇਕ ਲੇਖਕ ਨੇ ਫੋਨ 'ਤੇ ਪੁੱਛਿਆ-ਤੁਸਾਂ ਉਹ ਕਹਾਣੀਆਂ ਪੜ੍ਹੀਆਂ ਨੇ, ਨਹੀਂ ਪੜ੍ਹੀਆਂ ਤਾਂ ਜ਼ਰੂਰ ਪੜ੍ਹੋ।

ਉਸ ਫੋਨ ਨੇ ਮੈਨੂੰ ਇਕ ਖਤ ਦੀ ਯਾਦ ਦਿਵਾ ਦਿੱਤੀ। ਬਹੁਤ ਸਾਲ ਪਹਿਲਾਂ ਇਕ ਮੰਨੇ ਪ੍ਰਮੰਨੇ ਲੇਖਕ/ਆਲੋਚਕ ਨੇ ਮੈਨੂੰ ਲਿਖਿਆ – ਤੁਹਾਡੀਆਂ ਕਹਾਣੀਆਂ ਸ਼ਾਕਾਹਾਰੀ ਹੁੰਦੀਆਂ ਹਨ। ਕੁਝ 'ਬੋਲਡ' ਕਹਾਣੀ ਲਿਖੋ। ਜ਼ਮਾਨੇ ਦੇ ਨਾਲ ਚੱਲੋ।

ਪਿਛਲੇ ਦਿਨੀਂ ਚੰਡੀਗੜ੍ਹ ਫੋਨ ਕੀਤਾ ਤਾਂ ਪਤਾ ਚੱਲਿਆ ਕਿ ਤੁਸੀਂ ਕੈਨੇਡਾ/ਅਮਰੀਕਾ ਗਏ ਹੋਏ ਹੋ। 'ਸਿਰਜਣਾ' ਦੇ ਨਵੇਂ ਅੰਕ ਵਿਚ ਵੀ ਜ਼ਿਆਦਾਤਰ ਰਚਨਾਵਾਂ ਇਥੇ ਰਹਿੰਦੇ ਲੇਖਕਾਂ-ਕਵੀਆਂ ਦੀਆਂ ਹਨ। ਮੈਂ ਤਿੰਨੋਂ ਕਹਾਣੀਆਂ ਪੜ੍ਹੀਆਂ ਹਨ। ਹਰਪ੍ਰੀਤ ਸੇਖਾ ਦੀ ਕਹਾਣੀ 'ਕਵਿਤਾ ਦੇ ਆਰ-ਪਾਰ' ਦੋਹਰੇ ਮਾਪਦੰਡ ਨੂੰ ਦਰਸਾਉਂਦੀ ਬਹੁਤ ਵਧੀਆ ਰਚਨਾ ਹੈ। ਬੜਾ ਵਧੀਆ ਵਿਅੰਗ ਹੈ ਭਾਰਤੀ ਸੰਸਕ੍ਰਿਤੀ ਉੱਤੇ। ਕਥਨੀ/ਕਰਨੀ 'ਚ ਅੰਤਰ ਬੜੇ ਸੂਖਮ ਢੰਗ ਨਾਲ ਪੇਸ਼ ਹੋਇਆ ਹੈ। ਪਰ ਅਖੀਰ 'ਤੇ ਸੈਕਸ ਆ ਹੀ ਗਿਆ। ਚਾਹੇ ਬੜੇ ਸੁਭਾਵਕ ਰੂਪ ਵਿਚ। ਜੋ ਅੱਜ ਕਹਾਣੀ....ਜਿਸਮਾਨੀ ਸੰਬੰਧਾਂ ਨੂੰ ਦਰਸਾਏ ਬਗੈਰ ਅਧੂਰਨ ਹਨ।

ਦੂਜੀ ਕਹਾਣੀ 'ਝੁਮਕੇ' ਕੁਲਜੀਤ ਮਾਨ ਦੀ ਗੁੰਝਲਦਾਰ ਰਿਸ਼ਤਿਆਂ ਦੀ ਗੁੰਝਲਦਾਰ ਕਹਾਣੀ ਲੱਗੀ। ਇਸ ਕਹਾਣੀ ਵਿਚ ਦਿਲ ਤਾਂ ਕਬਜ਼ਾ ਮੰਗਦਾ ਹੈ ਪਰ ਕਬਜ਼ੇ ਕਦੀ ਸ਼ਰੀਫ ਨਹੀਂ ਹੁੰਦੇ। ਤੀਜੀ



ਕਹਾਣੀ ਨਵੀਂ ਲੇਖਿਕਾ ਤ੍ਰਿਪਤਾ ਕੇ ਸਿੰਘ ਦੀ ਬੜੀ ਪ੍ਰੌੜ ਕਹਾਣੀ ਹੈ। ਇਕ ਛੁਹ ਨੂੰ ਤਰਸਦੀ। ਬੜੀ ਕਾਵਿਮਈ ਕਹਾਣੀ। ਸੁਪਨ ਸੰਸਾਰ ਵਿਚ ਸਵੈ-ਭੋਗ ਵਰਗੀ ਸਥਿਤੀ ਹੈ। ਪਰ ਉਲਾਰ ਨਹੀ।

'ਫਲ ਫਰੂਟਾਂ ਦੇ ਜਾਏ' ਲੇਖ ਬੜਾ ਰੌਚਕ ਹੈ। ਦਿਲ ਟੁੰਬਵਾਂ ਹੈ। ਅਸਾਂ ਤਾਂ ਪੰਜਾਬ ਦੇ ਪਿੰਡਾਂ ਦੇ ਉਹਨਾਂ ਫਲਾਂ ਦੇ ਕਦੀ ਨਾਮ ਹੀ ਨਹੀਂ ਸੁਣੇ। ਜਿਵੇਂ 'ਗਿਟਕ ਨੂੰ ਪਾਣੀ 'ਚ ਭੇਂ ਭੇਂ ਕੇ ਸਾਰਾ ਦਿਨ ਚੂਪੀ ਜਾਣਾ'।

–ਰਾਜਿੰਦਰ ਕੌਰ, ਨਵੀਂ ਦਿੱਲੀ

ਪਿਛਲੇ ਡੇਢ ਕੁ ਦਹਾਕੇ ਤੋਂ ਪੰਜਾਬੀ ਸਾਹਿਤ ਵਿਚ ਜਿਣਸੀ ਸੰਬੰਧਾਂ, ਵਰਜਤ ਰਿਸ਼ਤਿਆਂ ਨੂੰ ਆਧਾਰ ਬਣਾ ਕੇ ਨਾਵਲ, ਕਹਾਣੀਆਂ, ਕਵਿਤਾਵਾਂ ਆਦਿ ਲਿਖਣ, ਛਾਪਣ ਤੇ ਸਲਾਹੁਣ ਦਾ ਰੁਝਾਨ ਕੁਝ ਜ਼ਿਆਦਾ ਹੀ ਪਾਇਆ ਜਾ ਰਿਹਾ ਹੈ। ਇਸ ਰੁਝਾਨ, ਭੇਡਚਾਲ ਦੌਰਾਨ ਗ਼ੈਰ-ਕਾਬਿਲ ਤੇ ਘੱਟ ਕਾਬਿਲ ਲਿਖਾਰੀਆਂ ਨੇ ਸਾਹਿਤ, ਕਲਾ, ਨੈਤਿਕਤਾ ਦੇ ਤਕਾਜ਼ੇ ਨੂੰ ਅੱਖੋਂ-ਪਰੋਖੇ ਕਰ ਦਿੱਤਾ। 'ਦੇਹਵਾਦ', 'ਕਾਮੁਕ-ਸੰਬੰਧਾਂ', 'ਕਾਮ-ਤ੍ਰੇਹ', 'ਸੇਜ-ਸੰਬੰਧਾਂ', 'ਕਾਮੁਕ-ਮਨੋਵਿਰਤੀ', 'ਦੱਬੀਆਂ ਕਾਮ-ਇੱਛਾਵਾਂ' ਨੂੰ ਆਧਾਰ ਬਣਾ ਕੇ ਇਹੋ ਜਿਹੀਆਂ ਨਿਮਨ ਪੱਧਰ ਦੀਆਂ ਰਚਨਾਵਾਂ ਰਚੀਆਂ ਜਾ ਰਹੀਆਂ ਹਨ, ਜਿਹਨਾਂ ਨੇ ਸ਼ੀਲਤਾ, ਅਸ਼ਲੀਲਤਾ ਵਿਚਲੇ ਫਰਕ ਨੂੰ ਮਿਟਾ ਕੇ ਰੱਖ ਦਿੱਤਾ ਹੈ। ਪਰ ਸਾਹਿਤ ਵਿਚ ਕੋਈ ਨਾ ਕੋਈ ਵਾਦ, ਲਹਿਰ ਚੱਲਦੀ ਹੀ ਰਹਿੰਦੀ ਹੈ। ਪ੍ਰਤਿਭਾਵਾਨ ਤੇ ਕਾਬਲ ਲਿਖਾਰੀ ਨਵੀਆਂ ਪੈੜਾਂ ਪਾਉਂਦੇ ਹਨ। ਪਰ ਨਾਕਾਬਲ ਤੇ ਘੱਟ ਕਾਬਲ ਲਿਖਾਰੀ ਇਹਨਾਂ ਵਾਦਾਂ ਤੇ ਲਹਿਰਾਂ ਦਾ ਫਾਇਦਾ ਸਾਹਿਤਕ ਪਿੜ 'ਚ ਸਥਾਪਤੀ ਲਈ ਉਠਾਉਂਦੇ ਹਨ ਤੇ ਕੱਚ-ਘਰੜ ਰਚਨਾਵਾਂ ਰਚਕੇ ਵੀ ਆਪਣੀ ਵੱਖਰੀ ਪਛਾਣ ਬਣਾਉਣ ਦਾ ਯਤਨ ਕਰਦੇ ਹਨ। ਉਹ ਆਪਣੀ ਚਰਚਾ ਆਪ ਹੀ ਕਰਾਉਣ ਦੇ ਉਪਰਾਲੇ ਕਰਦੇ ਰਹਿੰਦੇ ਹਨ। ਵਾਦ ਤੇ ਲਹਿਰ ਦੇ ਖਤਮ ਹੁੰਦਿਆਂ ਹੀ ਉਹਨਾਂ ਨੂੰ ਭੁਲਾ ਦਿੱਤਾ ਜਾਂਦਾ ਹੈ। ਖਿਮਾ-ਯਾਚਨਾ ਸਹਿਤ ਇਕ ਗੱਲ ਕਹਿ ਰਿਹਾ ਹਾਂ ਕਿ ਕੀ ਕਿਸੇ ਔਰਤ-ਲੇਖਕ ਵੱਲੋਂ ਰਚੇ ਗਏ ਨਿਮਨ ਪੱਧਰ ਦੇ ਸਾਹਿਤ ਨੂੰ ਇਸ ਕਰਕੇ ਮਾਨਤਾ ਦੇ ਦੇਣੀ ਚਾਹੀਦੀ ਹੈ ਕਿ ਉਹ ਇਕ ਔਰਤ ਵੱਲੋਂ ਰਚਿਆ ਗਿਆ ਹੈ? ਕੀ ਇਕ ਦਲਿਤਵਾਦੀ ਲੇਖਕ ਦੀਆਂ ਰਚਨਾਵਾਂ ਨੂੰ ਸਾਹਿਤ ਦੀ ਮੁੱਖ ਧਾਰਾ 'ਚ ਇਸ ਕਾਰਨ ਸ਼ਾਮਲ ਕਰ ਲਿਆ ਜਾਵੇ ਕਿ ਉਹ ਪੈਦਾਇਸ਼ੀ ਦਲਿਤ ਹੈ?

ਸਾਹਿਤ ਵਿਚ ਸਥਾਪਤੀ ਦੇ ਮਾਪਦੰਡ ਸੰਕੀਰਣ ਤੇ ਸੀਮਤ ਕਸੌਟੀਆਂ ਦੇ ਆਧਾਰ 'ਤੇ ਤੈਅ ਨਹੀਂ ਕੀਤੇ ਜਾ ਸਕਦੇ। ਇਕੋ ਇਕ ਮਾਪਦੰਡ ਪੈਮਾਨਾ ਰਚੇ ਗਏ ਸਾਹਿਤ ਦਾ ਪੱਧਰ ਹੀ ਹੋ ਸਕਦਾ ਹੈ। ਹੁਣ ਜੇਕਰ ਕੁਝ ਜਾਂ ਜ਼ਿਆਦਾ 'ਲੇਖਕ' ਕਾਮੁਕ ਸੰਬੰਧਾਂ ਤੇ ਵਰਜਿਤ ਰਿਸ਼ਤਿਆਂ ਨੂੰ ਆਧਾਰ ਬਣਾ ਕੇ ਸਾਹਿਤ ਰਚਦੇ ਹਨ ਤੇ ਸਥਾਪਤੀ ਦੇ ਆਹਰ ਵਿਚ ਹਨ, ਤਾਂ ਇਸ ਵਿਚ ਕਸੂਰਵਾਰ ਸਿਰਫ ਉਹੀ ਨਹੀਂ ਜੋ ਇਹ ਕੁਝ ਰਚਦੇ ਹਨ। ਰਸਾਲਿਆਂ-ਅਖਬਾਰਾਂ ਦੇ ਸੰਪਾਦਕ, ਪੁਸਤਕਾਂ ਦੇ ਪ੍ਰਕਾਸ਼ਕ ਤੇ ਆਲੋਚਕ ਵੀ ਜ਼ਿੰਮੇਵਾਰ ਹਨ।

ਤੁਹਾਡਾ ਇਸ ਵਾਰ ਦਾ ਸੰਪਾਦਕੀ 'ਨਿਪਟ ਭੁਲਾਂਦਰਾ' ਅਤੇ ਇਸ ਤੋਂ ਪਹਿਲਾਂ ਦਾ 'ਚਿੰਤਾਜਨਕ ਰੁਝਾਨ' ਇਸ ਸਭ ਕੁਝ ਬਾਰੇ ਵਿਚਾਰ-ਚਰਚਾ ਦਾ ਆਧਾਰ ਬਣ ਸਕਦੇ ਹਨ।

–ਨੂਰ ਸੰਤੋਖਪੁਰੀ, ਸੰਤੋਖਪੁਰਾ, ਜਲੰਧਰ

ਬੜੀ ਦੇਰ ਬਾਅਦ ਕੋਈ ਸੰਤੁਲਤ ਲੇਖ ਮੇਰੇ ਧਿਆਨ ਵਿਚ ਆਇਆ ਹੈ, ਜਿਸ ਨੂੰ ਨਿੱਠ ਕੇ ਪੜ੍ਹਨ ਨੂੰ ਦਿਲ ਕੀਤਾ। ਖਾਸ ਕਰ ਅਲੋਚਨਾਤਮਕ ਦ੍ਰਿਸ਼ਟੀ ਤੋਂ ਲਿਖਿਆ ਲੇਖ।

ਭਾਵੇਂ ਇਸ ਵਿਧਾ ਬਾਰੇ ਮੈਂ ਬਹੁਤਾ ਕੁਝ ਨਹੀਂ ਜਾਣਦਾ ਪਰ ਜਿੰਨਾ ਕੁ ਵੀ ਮੈਂ 'ਨਵਾਂ ਸਾਹਿਤ' ਜਾਂ ਨਵੇਂ ਸਾਹਿਤ ਬਾਰੇ ਲਿਖਿਆ ਹੋਇਆ ਪੜ੍ਹਿਆ ਹੈ ਉਸ ਵਿਚੋਂ, ਬਹੁਤਾ ਕੁਝ ਮੈਨੂੰ ਹਾਂਟ ਜ਼ਰੂਰ ਕਰਦਾ ਰਿਹਾ ਹੈ।

ਮੈਂ ਸਿਰਜਣਾ-153 ਭਾਵ ਜੁਲਾਈ-ਸਤੰਬਰ ਦੇ ਸੰਪਾਦਕੀ 'ਨਿਪਟ ਭੁਲਾਂਦਰਾ' ਬਾਰੇ

ਗੱਲ ਕਰ ਰਿਹਾ ਹਾਂ, ਜਿਸ ਵਿਚਲੇ ਕੱਥ ਤੇ ਵੱਥ ਨੇ ਮੈਨੂੰ ਇਸ ਗੱਲ ਦਾ ਅਹਿਸਾਸ ਜ਼ਰੂਰ ਦਿਵਾਇਆ ਹੈ ਕਿ ਸਿਆਣਪ ਤੇ ਜ਼ਿੰਮੇਵਾਰੀ ਅਜੇ ਵੀ ਬਾਕੀ ਹੈ, ਇਸ ਦੀ ਪੂਰੀ ਤਰ੍ਹਾਂ ਪੱਟੀ ਮੇਸ ਨਹੀਂ ਹੋਈ। ਨਹੀਂ ਤਾਂ ਸਾਹਿਤਕ-ਸਿੱਖੀ-ਸੇਵਕੀ ਦੇ ਇਸ ਦੌਰ ਵਿਚ, ਤੱਤੀ ਜਗ੍ਹਾ 'ਤੇ ਪੈਰ ਰੱਖਣ ਬਾਰੇ ਤੁਹਾਡੇ ਜਿਹੇ ਸਿਰ-ਫਿਰੇ ਆਲੋਚਕ ਜਮ੍ਹਾਂ ਜ਼ਿੰਮੇਵਾਰ ਆਦਮੀ ਤੋਂ ਬਿਨਾਂ ਕੌਣ ਸੋਚ ਸਕਦਾ ਸੀ !

**-ਸ਼ਿਵਨਾਥ, ਫੇਸ 10, ਮੋਹਾਲੀ**

ਇਹ ਖਤ ਸਿਰਜਣਾ-153 ਦੇ ਹਵਾਲੇ ਨਾਲ ਹੈ। ਮੈਂ ਪਹਿਲਾਂ ਸਾਹਿਤਕ ਮੈਗਜ਼ੀਨ ਦੀ ਭੂਮਿਕਾ ਪੜ੍ਹਦਾ ਹਾਂ ਤੇ ਫਿਰ ਪਾਠਕਾਂ ਦੇ ਖਤ। ਜਦ ਤੋਂ ਮੈਂ 'ਸਿਰਜਣਾ' ਪੜ੍ਹਨ/ਖਰੀਦਣ ਲੱਗਾ ਹਾਂ, ਪਿਛਲੇ ਸਾਰੇ ਅੰਕ ਮੇਰੇ ਕੋਲ ਪਏ ਹਨ। ਤੇ ਮੈਂ ਪਾਠਕਾਂ ਦੇ ਪ੍ਰਤੀਕਰਮ ਪੜ੍ਹ ਕੇ ਪਿਛਲੇ ਅੰਕਾਂ ਦੀਆਂ ਰਚਨਾਵਾਂ ਮੁੜ ਪੜ੍ਹਦਾ ਹਾਂ। ਸਿਰਜਣਾ ਦੇ ਅੰਕ 152 ਵਿਚ ਤੁਸੀਂ ਸੁਖਜੀਤ ਤੇ ਬਲਦੇਵ ਸਿਉਂ ਦੇ ਹਵਾਲੇ ਨਾਲ ਲਿਖਿਆ ਸੀ ਅਤੇ ਫਿਰ ਖਤਾਂ ਵਿਚ ਪੱਤਰਕਾਰ-ਕਹਾਣੀਕਾਰ ਗੁਰਸੇਵਕ ਸਿੰਘ ਪ੍ਰੀਤ ਨੇ ਵੀ ਪ੍ਰਤੀਕਰਮ ਦਿੱਤਾ ਹੈ। ਸੈਕਸ ਅਵੱਸ਼ ਜੀਵਨ ਦਾ ਜ਼ਰੂਰੀ, ਸੁਖਦ, ਪਿਆਰਾ ਤੇ ਅਚੰਭਤ ਕਰਨ ਵਾਲਾ ਅੰਗ ਹੈ। ਪਰ ਸਾਹਿਤ ਨੂੰ ਸੈਕਸ ਦੀ ਪੁੱਠ ਚਾੜ੍ਹ ਕੇ 'ਪੋਰਨ' ਬਣਾਉਣਾ ਠੀਕ ਨਹੀਂ। ਇਸ ਤਰ੍ਹਾਂ ਕਰਨ ਵਾਲੇ ਵਿਅਕਤੀ ਚਰਚਤ ਹੋਣ ਲਈ 'ਅਸ਼ਲੀਲ ਸਾਹਿਤ' ਲਿਖ ਕੇ ਦੌਲਤ-ਸ਼ੁਹਰਤ ਦੋਵੇਂ ਹਾਸਲ ਕਰਨਾ ਲੋੜਦੇ ਹਨ। ਸ਼ੁੱਧ ਸਾਹਿਤ ਵਿਚ ਭ੍ਰਸ਼ਟ ਰਾਜਨੀਤੀ, ਅਸ਼ਲੀਲਤਾ ਤੇ ਸਿਫਾਰਸ਼ਬਾਜ਼ੀ ਜਾਂ ਪੱਖਪਾਤ ਆਦਿ ਦੇ ਵਿਸ਼ੇ ਤਾਂ ਲਏ ਜਾ ਸਕਦੇ ਹਨ। ਇਹਨਾਂ 'ਤੇ ਚੋਟ ਕੀਤੀ ਜਾ ਸਕਦੀ ਹੈ। ਪਰ ਜੇਕਰ ਸਾਹਿਤਕਾਰ ਹੀ ਇਹਨਾਂ ਗਲਤ ਅਲਾਮਤਾਂ ਦਾ ਸ਼ਿਕਾਰ ਬਣ ਕੇ ਇਹਨਾਂ ਅਲਾਮਤਾਂ ਦੀਆਂ ਉਂਗਲਾਂ 'ਤੇ ਨੱਚਣ ਲੱਗ ਪਏ ਤਾਂ ਸਮਾਜ ਦਾ ਸਿਹਤਮੰਦ ਮਨੋਰੰਜਨ ਤੇ ਮਾਰਗ-ਦਰਸ਼ਨ ਕਰਨ ਦੀ ਜ਼ਿੰਮੇਵਾਰੀ ਕੌਣ ਨਿਭਾਏਗਾ? ਭੜਕਾਊ ਟਾਈਟਲ, ਸਿਫਾਰਸ਼ੀ ਚਰਚਾਵਾਂ ਅਤੇ ਫੋਕੀ ਵਾਹ-ਵਾਹ ਕਰਵਾ ਕੇ ਕੋਈ ਦੋ ਦਿਨ ਲਈ ਚਰਚਾ ਵਿਚ ਤਾਂ ਆ ਸਕਦੈ ਪਰ ਸਾਰਥਿਕ ਰਚਨਾਕਾਰ ਨਹੀਂ ਬਣ ਸਕਦਾ।

**-ਐਚ. ਐੱਸ. ਡਿੰਪਲ, ਅਨਾਰਕਲੀ ਬਾਜ਼ਾਰ, ਜਗਰਾਉਂ**

ਸਿਰਜਣਾ-152 ਦਾ ਸੰਪਾਦਕੀ ਮੇਰੇ ਲਈ ਮੁੱਲਵਾਨ ਸੀ। ਤੁਸੀਂ ਇਕ ਵਧੀਆ ਸਟੈਂਡ ਅਤੇ ਸਪੱਸ਼ਟ ਸੋਚ ਦਾ ਇਜ਼ਹਾਰ ਕੀਤਾ ਹੈ। ਇਕ ਪਾਠਕ ਨਾਤੇ ਮੈਨੂੰ ਇਹ ਚੰਗਾ ਲੱਗਾ ਹੈ।

**-ਬਲਕਾਰ ਸਿੰਘ, ਯੂਨੀਵਰਸਿਟੀ ਰੀਜਨਲ ਸੈਂਟਰ, ਮੁਕਤਸਰ**

ਸਿਰਜਣਾ-153 ਅੰਕ ਵਿਚ ਸੁਰਿੰਦਰ ਗਿੱਲ ਦੀਆਂ ਕਵਿਤਾਵਾਂ ਬਹੁਤ ਪਿਆਰੀਆਂ ਲੱਗੀਆਂ। ਲਿਖਣ-ਸ਼ੈਲੀ ਖੂਬ ਹੈ। ਕਵਿਤਾ ਦੀ ਹਰ ਸਤਰ ਵਜ਼ਨਦਾਰ ਹੈ। ਵਾਰ-ਵਾਰ ਪੜ੍ਹਨ ਨੂੰ ਦਿਲ ਕਰਦਾ ਹੈ। ਚਾਰੇ ਕਵਿਤਾਵਾਂ ਪਰਚੇ ਦੀ ਜਿੰਦ-ਜਾਨ ਹੋ ਨਿਬੜੀਆਂ ਹਨ। ਇਹਨਾਂ ਸੋਹਣੀਆਂ ਕਵਿਤਾਵਾਂ ਲਈ ਸੁਰਿੰਦਰ ਗਿੱਲ ਨੂੰ ਅਤੇ ਇਹਨਾਂ ਦੇ ਪ੍ਰਕਾਸ਼ਨ ਲਈ ਤੁਹਾਨੂੰ ਮੁਬਾਰਕਵਾਦ!

**-ਬੇਅੰਤ ਗਿੱਲ, ਅਨੰਤ ਗਿੱਲ, ਭਲੂਰ, ਜ਼ਿਲ੍ਹਾ ਮੋਗਾ**

---

*ਪ੍ਰਿੰਟਰ, ਪਬਲਿਸ਼ਰ ਤੇ ਮਾਲਕ ਸੁਰਿੰਦਰ ਮੋਹਨ ਸਿੰਘ ਨੇ ਸਿਰਜਣਾ ਪ੍ਰਿੰਟਰਜ਼ ਐਂਡ ਸਟੇਸ਼ਨਰਜ਼, ਐੱਸ. ਸੀ. ਐੱਫ. 112, ਫੇਜ਼ 7, ਮੋਹਾਲੀ ਤੋਂ ਛਪਵਾ ਕੇ, 225-ਬੀ, ਮਖਦੂਮਪੁਰਾ, ਜਲੰਧਰ ਤੋਂ ਪ੍ਰਕਾਸ਼ਤ ਕੀਤਾ।*

ਸੰਪਾਦਕ : *ਰਘਬੀਰ ਸਿੰਘ* ਪ੍ਰਕਾਸ਼ਨ ਮਿਤੀ : *1 ਅਕਤੂਬਰ, 2009*

**SIRJANA** Literary Punjabi Quarterly Chandigarh

No. 154 October-December 2009

Registered with the Registrar of Newspapers for India vide R.N. 10215/65

'ਨਰੰਜਣ ਮਸ਼ਾਲਚੀ', 'ਖੇੜੇ ਸੁੱਖ ਵਿਹੜੇ ਸੁੱਖ' ਅਤੇ 'ਇਹਨਾਂ ਰਾਹਾਂ ਉੱਤੇ' ਨਾਵਲਾਂ ਦੀ ਰਚਨਾ ਪਿੱਛੋਂ ਸਿਰਕੱਢ ਨਾਵਲਕਾਰ ਅਵਤਾਰ ਸਿੰਘ ਬਿਲਿੰਗ ਦੀ ਚੌਥੀ ਨਾਵਲ-ਰਚਨਾ 'ਪੱਤ ਕੁਮਲਾ ਗਏ'




ਆਂਚਲਿਕ ਸਭਿਆਚਾਰ ਨੂੰ ਪ੍ਰਮਾਣਕ ਰੂਪ ਵਿਚ ਪੇਸ਼ ਕਰਨ ਵਾਲੇ ਲੇਖਕ ਵਜੋਂ ਜਾਣਿਆ ਜਾਂਦਾ ਅਵਤਾਰ ਸਿੰਘ ਬਿਲਿੰਗ ਆਲੋਚਨਾਤਮਕ ਯਥਾਰਥਵਾਦੀ ਦ੍ਰਿਸ਼ਟੀ ਵਾਲਾ ਅਜਿਹਾ ਗਲਪਕਾਰ ਹੈ ਜੋ ਸਮਾਜਕ ਯਥਾਰਥ ਉੱਤੇ ਕੱਸਵੀਂ ਨਜ਼ਰ ਰੱਖਣ ਦੇ ਨਾਲ ਨਾਲ ਆਪਣੇ ਸਿਰਜੇ ਪਾਤਰਾਂ ਦੇ ਵਾਰਤਾਲਾਪ ਰਾਹੀਂ ਉਸ ਉੱਤੇ ਪੜਚੋਲਵੀਂ ਟੀਕਾ-ਟਿੱਪਣੀ ਵੀ ਕਰਦਾ ਹੈ। 'ਪੱਤ ਕੁਮਲਾ ਗਏ' ਨਾਵਲ ਵਿਚ ਵਰਤੀਆਂ ਰੁਲਦਾ ਨਾਮੀ ਪਾਤਰ ਦੀਆਂ "ਫਰੌਟੀਆਂ" ਜਿੱਥੇ ਬਿਲਿੰਗ ਦੀ ਵਿਚਾਰਧਾਰਕ ਸੂਝ ਦਾ ਪ੍ਰਮਾਣ ਦਿੰਦੀਆਂ ਹਨ ਉੱਥੇ ਬਿਰਤਾਂਤਕ ਜੁਗਤ ਦੇ ਰੂਪ ਵਿਚ ਨਾਵਲ ਦੀ ਸਮੁੱਚੀ ਵਸਤੂ ਨੂੰ ਕੇਂਦਰੀ ਸੰਗਠਨ ਵਿਚ ਬੰਨ੍ਹ ਕੇ ਕਲਾਤਮਕ ਸੁਹਜ ਵੀ ਪੈਦਾ ਕਰਦੀਆਂ ਹਨ।